# ਗੁਰਮਤਿ ਬਿਚਾਰ




ਭਾਈ ਸਾਹਿਬ
ਰਣਧੀਰ ਸਿੰਘ

੧ੴ ਵਾਹਿਗੁਰੂ ਜੀ ਕੀ ਫ਼ਤਹ॥

# ਗੁਰਮਤਿ ਵਿਚਾਰ

ਭਾਈ ਸਾਹਿਬ ਰਣਧੀਰ ਸਿੰਘ




ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ
੨੩-ਜੀ, ਸਰਾਭਾ ਨਗਰ, ਲੁਧਿਆਣਾ

# ਤਤਕਰਾ

# ਦੋ ਸ਼ਬਦ

ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਲੇਖਣੀ ਦੀ ਵਿਲੱਖਣਤਾ ਇਹੋ ਹੈ ਕਿ ਇਹ ਗੁਰਮਤੀ ਲੇਖਣੀ ਹੈ। ਭਾਈ ਸਾਹਿਬ ਦਾ ਜੀਵਨ, ਗੁਰਮਤੀ ਜੀਵਨ ਸੀ। ਆਪ ਜੀ ਨੇ ਆਯੂ ਪਰਯੰਤ ਗੁਰਮਤਿ ਅਸੂਲਾਂ ਤੇ ਪਹਿਰਾ ਦਿਤਾ ਤੇ ਦ੍ਰਿੜ੍ਹ ਰਹੇ। ਆਪ ਜੀ ਦੀ ਲੇਖਣੀ ਦਾ ਮੰਤਵ ਕੋਈ ਵਿਦਵਤਾ ਦਾ ਪ੍ਰਗਟਾਵਾ ਕਰਨਾ ਜਾਂ ਲਿਖਤਾਂ ਦੁਆਰਾ ਮੁਨਾਫ਼ਾ-ਖ਼ੋਰੀ ਨਹੀਂ ਸੀ, ਸਗੋਂ ਨਿਰੋਲ ਗੁਰਮਤਿ ਦਾ ਪ੍ਰਸਾਰ ਕਰਨਾ ਅਤੇ ਆਪਣੇ ਗੁਰ-ਭਾਈਆਂ ਨਾਲ ਗੁਰਮਤਿ ਵੀਚਾਰਾਂ ਦੀ ਸਾਂਝ ਕਰਨੀ ਹੀ ਰਹੀ। ਆਪ ਜੀ ਨੇ ਆਪਣੀਆਂ ਲੇਖਣੀਆਂ ਵਿਚ ਫੋਕੀਆਂ ਫ਼ਿਲਾਸਫ਼ੀਆਂ ਨਹੀਂ ਘੋਟੀਆਂ, ਸਗੋਂ ਗੁਰਬਾਣੀ ਦੀ ਅਤੁੱਟ ਕਮਾਈ ਦਾ ਸਦਕਾ ਨਿਜੀ ਅਨੁਭਵ ਉਤੇ ਅਧਾਰਤ ਗੁਰਮਤੀ ਵਿਚਾਰਾਂ ਨੂੰ ਬੜੀ ਦ੍ਰਿੜ੍ਹਤਾ ਨਾਲ ਨਿਰੂਪਨ ਕੀਤਾ ਹੈ। ਬੜੇ ਗੰਭੀਰ ਅਤੇ ਅਣਛੋਹੇ ਵਿਸ਼ਿਆਂ ਤੇ ਕਲਮ ਚਲਾਈ ਅਤੇ ਗੁਰਬਾਣੀ ਦੀ ਰੌਸ਼ਨੀ ਵਿਚ ਜਗਿਆਸੂਆਂ ਦਾ ਪੱਥ-ਪ੍ਰਦਰਸ਼ਨ ਕੀਤਾ।

ਆਪ ਜੀ ਦੀ ਸਾਧਨਾ ਅਤੇ ਗੁਰੂ-ਭਗਤੀ ਕਮਾਲ ਤੇ ਹੈ।

> ਜੈਸੇ ਪਤਿਬ੍ਰਤਾ ਪਰ-ਪੁਰਖੈ ਨ ਦੇਖਿਓ ਚਾਹੈ,
> ਪੂਰਨ ਪਤਿਬ੍ਰਤਾ ਕੈ ਪਤਿ ਹੀ ਕੈ ਧਿਆਨ ਹੈ ॥੪੬੯॥
>
> ਕਬਿਤ ਭਾਈ ਗੁਰਦਾਸ ਜੀ

ਦੇ ਕਥਨ ਅਨੁਸਾਰ ਆਪ ਆਪਣੇ ਇਸ਼ਟ ਸਤਿਗੁਰੂ ਦੇ ਤੁਲ ਹੋਰ ਕਿਸੇ ਨੂੰ ਨਹੀਂ ਸਮਝਦੇ।

ਸਿਖ ਪੰਥ ਦੇ ਸੰਚਾਲਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਅੰਤਰ-ਆਤਮੇ ਅਕਾਲ ਪੁਰਖ ਨਾਲ ਅਭੇਦ ਹਨ ਅਤੇ ਇਸ ਲਈ 'ਗੁਰ-ਪਰਮੇਸ਼ਰ' ਹਨ। ਸਤਿਗੁਰੂ ਨਾਨਕ ਦੇਵ ਜੀ ਨੇ ਸਾਰੀ ਪ੍ਰਿਥਵੀ ਉਤੇ "ਸਤਿ ਨਾਮ" ਦਾ ਚਕਰ ਫਿਰਾਇਆ, ਆਪਾ ਨਿਵਾਰ ਕੇ ਅਕਾਲ ਦੀ ਪੂਜਾ ਦ੍ਰਿੜ੍ਹਾਈ। ਗੁਰੂ ਨਾਨਕ ਦੇਵ ਜੀ ਦੇ ਉਤਰ-ਅਧਿਕਾਰੀ ਨੌਵਾਂ ਹੀ ਜੋਤਿ-ਜਾਮਿਆਂ ਨੇ ਇਹ "ਸਤਿ ਨਾਮ" ਦਾ ਚਕਰ ਹੀ ਫਿਰਾਇਆ ਅਤੇ ਹੁਣ ਜੁਗੋ ਜੁਗ ਅਟੱਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹੋ 'ਸਤਿ ਨਾਮ" ਦਾ ਚਕਰ ਫਿਰਾ ਰਹੇ ਹਨ।

ਭਾਈ ਸਾਹਿਬ ਜੀ ਦੀ ਲੇਖਣੀ ਵਿਚੋਂ ਉਹਨਾਂ ਦਾ ਦ੍ਰਿੜ੍ਹ ਨਿਸਚਾ ਫੁਟ ਫੁਟ ਪੈਂਦਾ ਹੈ ਕਿ ਸਾਰੇ ਸੰਸਾਰ ਦਾ ਪਾਰ-ਉਤਾਰਾ ਸਤਿਗੁਰੂ ਦੇ ਦੁਆਰਿਓਂ ਹੀ ਹੋਣਾ ਹੈ

ਤੇ "ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ"* ਵਾਲੀ ਗੁਹਜ-ਕਲਾ ਪਰਤੱਖ ਹੋ ਕੇ ਅਵੱਸ਼ ਵਰਤਣੀ ਹੈ।

ਭਾਈ ਸਾਹਿਬ ਜੀ ਦੀਆਂ ਹੇਠ ਲਿਖੀਆਂ ਪੁਸਤਕਾਂ ਵਿਚ ਛਪੇ ਲੇਖਾਂ ਨੂੰ ਉਹਨਾਂ ਦੇ ਵਿਸ਼ੇ ਵਸਤੂ ਦੇ ਅਧਾਰ ਤੇ ਨਵੀਂ ਤਰਤੀਬ ਦਿਤੀ ਗਈ ਹੈ ਅਤੇ ਪੁਸਤਕ ਦੇ ਨਾਮ ਨਾਲ ਮਿਲਦੇ ਜੁਲਦੇ ਲੇਖ ਇਸ ਵਿਚ ਸ਼ਾਮਲ ਕੀਤੇ ਗਏ ਹਨ—

੧. ਗੁਰਮਤਿ ਲੇਖ
੨. ਗੁਰਮਤਿ ਪ੍ਰਕਾਸ਼
੩. ਗੁਰਮਤਿ ਵਿਚਾਰ
੪. ਨਾਮ ਤੇ ਨਾਮ ਦਾ ਦਾਤਾ ਸਤਿਗੁਰੂ

ਪਹਿਲੀ ਤਰਤੀਬ ਵਿਚ ਜੋ ਤਬਦੀਲੀ ਕੀਤੀ ਗਈ ਹੈ, ਉਹ ਇਸ ਪ੍ਰਕਾਰ ਹੈ :—

'ਗੁਰਮਤਿ ਵਿਚਾਰ' ਦੀ ਪਿਛਲੀ ਐਡੀਸ਼ਨ ਵਿਚੋਂ ਹੇਠ ਲਿਖੇ ੬ ਲੇਖ 'ਗੁਰਮਤਿ ਪ੍ਰਕਾਸ਼' ਦੀ ਨਵੀਂ ਐਡੀਸ਼ਨ ਵਿਚ ਲਿਜਾਏ ਗਏ ਹਨ—

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹੱਤਤਾ
੨. ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਕਾਰਨ
੩. ਖ਼ਾਲਸਈ ਹਲੇਮੀ ਰਾਜ ਹੋ ਕੇ ਰਹੇਗਾ
੪. ਸ੍ਰੀ ਦਸਮੇਸ਼ ਜੀ ਦਾ ਆਦਰਸ਼
੫. ਧਰਮ ਵਿਥਾਰਕ ਦੁਸ਼ਟ-ਦਮਨ ਦਸਮੇਸ਼ ਗੁਰੂ
੬. ਨਿਰੰਕਾਰੀ ਸਰੂਪਾ ਗੁਰੂ ਨਾਨਕ ਨਿਰੰਕਾਰੀ।

'ਗੁਰਮਤਿ ਵਿਚਾਰ' ਦੇ ਤਿੰਨ ਲੇਖ 'ਗੁਰਮਤਿ ਲੇਖ' ਪੁਸਤਕ ਦੀ ਨਵੀਂ ਐਡੀਸ਼ਨ ਵਿਚ ਸ਼ਾਮਲ ਕੀਤੇ ਗਏ ਹਨ—

੧. ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ
੨. ਭਗਉਤੀ ਪਦ ਦਾ ਤੱਤ ਗੁਰਮਤਿ ਅਨੁਸਾਰ ਯਥਾਰਥ ਨਿਰਣਾ
੩. ਦੁਧਾਰੇ ਖੰਡੇ ਵਾਲਾ ਖਾਲਸਈ ਨਵਖੰਡੀ ਝੰਡਾ।

ਅਤੇ ਦੋ ਲੇਖ ਪਿਛਲੀ ਐਡੀਸ਼ਨ ਦੇ 'ਨਾਮ ਤੇ ਨਾਮ ਦਾ ਦਾਤਾ ਸਤਿਗੁਰੂ' ਵਿਚ ਪਾਏ ਗਏ ਹਨ—

੧. ਨਾਮ ਦਾ ਦਾਤਾ ਕੌਣ ਹੈ ?
੨. ਸਤਿਗੁਰ ਦਾਤਾ ਨਾਮ ਕਾ।

ਇਸ ਨਵੀਂ ਐਡੀਸ਼ਨ ਵਿਚ ਪਿਛਲੀ ਐਡੀਸ਼ਨ ਦੇ ਦੋ ਹੀ ਲੇਖ ਹਨ ਅਤੇ

---

*ਆਸਾ ਮ: ੫, ॥੨॥(੪॥੫॥੧੪੦), ਪੰਨਾ ੪੦੬

ਬਾਕੀ ਹੇਠ ਲਿਖੇ ੧੨ ਲੇਖ 'ਗੁਰਮਤਿ ਪ੍ਰਕਾਸ਼' ਤੇ 'ਗੁਰਮਤਿ ਲੇਖ' ਪੁਰਾਣੀਆਂ ਐਡੀਸ਼ਨਾਂ ਵਿਚੋਂ ਅਤੇ ਵਖ ਵਖ ਟ੍ਰੈਕਟਾਂ ਵਾਲੇ ਸ਼ਾਮਲ ਕੀਤੇ ਗਏ ਹਨ—

੧. ਸੱਚੀ ਸੂਰਮਤਾਈ
੨. ਅੰਮ੍ਰਿਤ ਸਮਾਗਮ ਰਚਣ ਦਾ ਚੋਜ
੩. ਗਜਾਉਣ ਜੋਗ ਜੈਕਾਰਾ
੪. ਸ੍ਰੀ ਅਕਾਲ ਪੁਰਖ ਕਾ ਖਾਲਸਾ
੫. ਖਾਲਸਾ
੬. ਅੰਮ੍ਰਿਤ ਕੀ ਹੈ ?
੭. ਅੰਮ੍ਰਿਤ ਕਲਾ
੮. ਗੁਰੂ ਕਾ ਸਿਖ ਕੌਣ ਹੈ ਹੈ
੯. ਸੱਚੀਆਂ ਦਾੜ੍ਹੀਆਂ
੧੦. 'ਕੋ ਵਿਰਲਾ ਗੁਰਮਤਿ ਚਲੈ ਜੀਉ'
੧੧. ਸਿੰਘਾਂ ਦਾ ਪੰਥ ਨਿਰਾਲਾ
੧੨. ਸਿੱਖੀ-ਸਿਦਕ ਤੇ ਧਰਮ-ਰੱਖਿਆ।

ਭਾਈ ਸਾਹਿਬ ਜੀ ਦੀ ਪਹਿਲੀ ਸ਼ਤਾਬਦੀ ਦੇ ਸੰਬੰਧ ਵਿਚ ਆਪ ਜੀ ਦੀਆਂ ਸਾਰੀਆਂ ਪੁਸਤਕਾਂ ਦੀਆਂ ਛਾਪੇ ਦੀਆਂ ਗ਼ਲਤੀਆਂ ਆਦਿ ਦੀ ਸੁਧਾਈ ਕਰ ਕੇ ਵਧੀਆ ਛਪਾਈ ਕਰਾਉਣ ਦਾ ਉਪਰਾਲਾ ਕੀਤਾ ਗਿਆ ਹੈ। ਛੋਟੇ ਛੋਟੇ ਟ੍ਰੈਕਟਾਂ ਵਿਚ ਛਪੇ ਲੇਖਾਂ ਨੂੰ ਸੁਰੱਖਿਅਤ ਕਰਨ ਲਈ ਉਹਨਾਂ ਨੂੰ ਸੰਬੰਧਤ ਪੁਸਤਕਾਂ ਵਿਚ ਸ਼ਾਮਲ ਕਰ ਲਿਆ ਗਿਆ ਹੈ।

ਭਾਈ ਸਾਹਿਬ ਜੀ ਦੀ ਅਨੂਠੀ ਲੇਖਣੀ ਦੁਆਰਾ ਰਚਿਤ ਸਾਹਿੱਤ-ਹਿਤੈਸ਼ੀਆਂ ਨੂੰ ਵਧੀਆ ਛਪਾਈ ਕਰਵਾ ਕੇ ਲਾਗਤ ਮਤਰ ਮੁੱਲ ਤੇ ਭੇਟਾ ਕਰਨ ਦਾ ਸੇਵਕਾਂ ਦਾ ਇਹ ਨਿਮਾਣਾ ਜਿਹਾ ਯਤਨ ਹੈ। ਸੰਗਤ ਪ੍ਰਵਾਨ ਕਰ ਕੇ ਅਸੀਸ ਬਖ਼ਸ਼ੇ !

੧੨-੮-੭੮ ਬਲਬੀਰ ਸਿੰਘ

# ਗੁਰਸਿਖ

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥(੧੧)

ਮ: ੪, ਗਉੜੀ ਕੀ ਵਾਰ, ਪੰਨਾ ੩੦੫-੬

੧

# ਅੰਤਰਯਾਮੀ ਸਤਿਗੁਰੂ ਦਸਮੇਸ਼ ਜੀ ਦਾ ਵੈਸਾਖੀ ਤੇ ਅੰਮ੍ਰਿਤ ਸਮਾਗਮ ਰਚਣ ਦਾ ਚੋਜ

ਇਸੇ ਚੋਜ ਦੇ ਰਚਣ ਖ਼ਾਤਰ ਹੀ ਸਤਿਗੁਰੂ ਦਸਮੇਸ਼ ਜੀ ਨੇ, ਨੈਨਾਂ ਦੇਵੀ ਦਾ ਦੰਭ-ਨਿਵਾਰਨੀ-ਪਖੰਡ ਹਿੰਦਵੈਣੀ ਅਚਾਰਜਾਂ ਦਾ ਨਵਿਰਤ ਕਰਨ ਖ਼ਾਤਰ ਹੀ, ਇਹ ਸਾਰਾ ਅਡੰਬਰ ਨੈਨਾਂ ਦੇਵੀ ਦੇ ਪ੍ਰਸਿਧ ਟਿੱਲੇ ਉਤੇ ਰਚਣ ਕੀਤਾ, ਦੇਵੀ ਪ੍ਰਸਿਧ ਕਰਨ ਖ਼ਾਤਰ ਨਹੀਂ ਕੀਤਾ। ਪ੍ਰਿਥਮ ਤਾਂ ਹਿੰਦੂ ਪਖੰਡੀ ਮੱਤ ਦੇ ਅਚਾਰਜਾਂ ਦਾ ਇਹ ਹਮਾਕਤ ਭਰਿਆ ਪਖੰਡ ਦੂਰ ਕੀਤਾ ਅਤੇ ਉਨ੍ਹਾਂ ਪਖੰਡੀਆਂ ਦਾ ਜੋ ਇਹ ਦਾਅਵਾ ਸੀ ਕਿ ਅਸੀਂ ਆਪਣੀ ਜਾਨ ਦੀ ਅਹੂਤੀ ਦੇ ਕੇ ਦੇਵੀ ਪ੍ਰਸਿਧ ਕਰਾਂਗੇ, ਬਹੁਤ ਸਾਰੀ ਸਾਮਿਗ੍ਰੀ ਉਨ੍ਹਾਂ ਨੇ ਇਕੱਤਰ ਕਰਵਾਈ। ਓੜਕ ਜਦ ਉਨ੍ਹਾਂ ਤੋਂ ਕੁਛ ਨਾ ਸਰਿਆ ਤਾਂ ਪਿੱਠ ਦੇ ਕੇ ਭੱਜ ਨਸੇ। ਉਨ੍ਹਾਂ ਦੇ ਭਜ ਨੱਸਣ ਪਸਚਾਤ ਰਹਿੰਦ ਖੂੰਹਦ ਸਾਰੀ ਸਾਮਿਗ੍ਰੀ, ਜੋ ਭੱਜ ਨਿਕਲਣ ਵਾਲੇ ਪਖੰਡੀ ਬ੍ਰਾਹਮਣਾਂ ਨੇ ਇਕੱਤਰ ਕਰਵਾਈ ਸੀ, ਸਾਰੀ ਦੀ ਸਾਰੀ ਇਕ-ਦਮ ਹੀ ਪ੍ਰਚੰਡਕਾ ਦੇ ਭੇਟ ਕਰ ਦਿਤੀ, ਜਿਸ ਕਰਕੇ ਬੜਾ ਹੀ ਚਾਨਣਾ ਪ੍ਰਚੰਡ ਹੋ ਗਿਆ, ਜਿਸ ਨੂੰ ਆਮ ਕੁਬੁਧੀ ਵਾਲੇ ਲੋਕ ਦੇਵੀ ਪ੍ਰਗਟ ਹੋਈ ਸਮਝਣ ਲੱਗ ਪਏ। ਸੱਚੇ ਪਾਤਸ਼ਾਹ ਸ੍ਰੀ ਦਸਮੇਸ਼ ਨੇ ਉਸ ਟਿੱਬੇ ਉਤੋਂ ਉਤਰ ਕੇ ਅਤੇ ਵੰਗਾਰ ਕੇ ਆਮ ਲੋਕਾਂ ਨੂੰ ਦਸਿਆ ਕਿ ਖ਼ਾਲਸਾ ਜੀ ਦੀ (ਗੁਰੂ ਘਰ ਦੀ) ਇਹੋ ਦੇਵੀ ਸ੍ਰੀ ਸਾਹਿਬ, ਅਥਵਾ ਭਗਉਤੀ ਹੈ, ਹੋਰ ਕੋਈ ਦੇਵੀ ਨਹੀਂ।

ਓਦੂੰ ਪਿਛੋਂ ਸ੍ਰੀ ਦਸਮੇਸ਼ ਜੀ ਨੇ ਦੂਜਾ ਚੋਜ ਇਹ ਰਚਿਆ ਕਿ ਤੰਬੂ ਤਾਣ ਕੇ ਉਸ ਦੇ ਅੰਦਰੋ ਅੰਦਰ ਪੰਜਾਂ ਪਿਆਰਿਆਂ ਦਾ ਸੀਸ ਲੈ ਕੇ ਅਤੇ ਉਸ ਤੰਬੂ ਦੇ ਅੰਦਰ ਪੰਜਾਂ ਸਿੰਘਾਂ ਤੋਂ ਖ਼ੁਦ ਅੰਮ੍ਰਿਤ ਛਕ ਕੇ ਸਾਵਧਾਨ ਹੋ ਨਿਕਲੇ। ਇਹ ਇਤਿਹਾਸਕਾਰਾਂ ਦੀ ਬਿਲਕੁਲ ਗਲਤ ਸਟੋਰੀ (ਕਹਾਣੀ) ਪਾਈ ਹੋਈ ਹੈ ਕਿ ਤੰਬੂ ਦੇ ਅੰਦਰ ਪੰਜ ਬੱਕਰੇ ਬੱਧੇ ਗਏ :—

ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭ ਲੋਗਨ ਕਹ ਆਵਤ ਲਾਜਾ ॥੧੪॥

ਬਚਿਤ੍ਰ ਨਾਟਕ, ਅਧਿਆਏ ੫

ਦੇ ਮਹਾਂਵਾਕ ਅਨੁਸਾਰ ਗੁਰਮਤਿ ਅਨੁਸਾਰ ਇਹ ਮਹਾਂ ਕੁਕਾਜ ਗਰਦਾਨਿਆ ਜਾ ਸਕਦਾ ਹੈ ਕਿ ਸਤਿਗੁਰੂ ਸ੍ਰੀ ਦਸਮੇਸ਼ ਜੀ ਕਰਨ ਕੁਛ ਤੇ ਦਿਖਾਉਣ ਕੁਛ। ਆਮ ਲੋਕੀ ਇਸ ਕੌਤਕ ਨੂੰ ਦੇਖ ਕੇ ਦੰਗ ਰਹਿ ਗਏ। ਵਰਨ ਆਸ਼ਰਮ ਸਾਰੇ ਮਿਟਾ

ਕੇ, ਸਤਿਗੁਰੂ ਜੀ ਨੇ ਸਾਰੇ ਵਰਨਾਂ ਦੇ ਸਾਂਝੇ ਪੰਜ ਪਿਆਰੇ ਸੀਸ ਭੇਟਾ ਲੈ ਕੇ ਰਚੇ ਤੇ ਉਨ੍ਹਾਂ ਪੰਜਾਂ ਪਿਆਰਿਆਂ ਪਾਸੋਂ ਉਸੇ ਤੰਬੂ ਅੰਦਰ ਹੀ ਅੰਮ੍ਰਿਤ ਪਾਨ ਕੀਤਾ ਅਤੇ "ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ" ਦੀ ਰੀਤ ਚਲਾਈ। ਇਹ ਇਤਫ਼ਾਕ ਦੀ ਗੱਲ ਸੀ ਕਿ ਉਸ ਸਮੇਂ ਪੰਜ ਪਿਆਰੇ ਜੋ ਨਿਤਰੇ, ਉਹ ਗਿਣਵੇਂ ਪੰਜ ਵਰਨਾਂ ਵਿਚੋਂ ਹੀ ਸਨ। ਇਸ ਦਾ ਇਹ ਭਾਵ ਨਹੀਂ ਕਿ ਇਸਤ੍ਰੀ ਜਾਤੀ ਆਦਿਕ ਹੋਰ ਸਾਰੇ ਵਰਨ ਵਾਂਝੇ ਰਖੇ ਗਏ, ਜੈਸਾ ਕਿ ਝੀਵਰ, ਨਾਈ ਆਦਿਕ ਵਰਨਾਂ ਵਿਚੋਂ ਲਏ ਗਏ। ਪੰਜਾਂ ਪਿਆਰਿਆਂ ਦੀ ਮਿਸਾਲ ਲੈ ਕੇ ਅੱਜ ਕੱਲ੍ਹ ਦੇ ਥੋੜ-ਦਿਲੇ ਵਰਨ-ਆਸ਼ਰਮੀ ਹਮਾਕਤ-ਬਾਜ਼ ਇਹ ਪ੍ਰਗਟ ਕਰਦੇ ਹਨ ਕਿ ਉਨ੍ਹਾਂ ਗੇਣਵੇਂ ਵਰਨ-ਆਸ਼ਰਮ ਹੀ ਪੰਜ ਪ੍ਰਕਾਰੀ ਬੰਦਿਆਂ ਤੋਂ ਬਾਹਰ ਹੋਰ ਕੋਈ ਵਰਨ-ਆਸ਼ਰਮੀ ਬੰਦਾ ਪੰਜਾਂ ਪਿਆਰਿਆਂ ਵਿਚ ਲਿਆ ਹੀ ਨਹੀਂ ਜਾ ਸਕਦਾ।

ਇਸਤ੍ਰੀ ਜਾਤੀ ਨੂੰ ਆਮ ਹਿੰਦਵੈਣੀ ਅਕੀਦੇ ਅਨੁਸਾਰ ਸੂਦਰ ਜਾਤੀ ਵਿਚ ਸ਼ੁਮਾਰ ਕੀਤਾ ਜਾਂਦਾ ਸੀ, ਜੋ ਅੱਜ ਕਲ੍ਹ ਉਸੇ ਘਟੀਅਲ ਅਕੀਦੇ ਵਾਲੇ ਨਾਈ ਝੀਵਰ ਆਦਿਕ ਪੰਜਾਂ ਪਿਆਰਿਆਂ ਦੀ ਮਿਸਾਲ ਵਾਲੇ ਕੁਸਮਭ ਲੋਗ ਕੁਸਮਭੀ ਬੈਠੇ ਹਨ। ਅਨੇਕਾਂ ਹੀ ਇਸਤ੍ਰੀ ਪੁਰਸ਼ ਆਨ ਵਰਨ-ਆਸ਼ਰਮਾਂ ਵਿਚੋਂ ਸ੍ਰੀ ਦਸਮੇਸ਼ ਜੀ ਨੇ ਸਿੰਘ ਸਜਾਏ। ਏਥੋਂ ਤਕ ਕਿ ਮੁਹੰਮਦੀਆਂ ਚੋਥੇ ਪੌੜੇ ਵਾਲੇ (ਅਖਾਉਤੀ ਰੰਘਰੇਟੇ) ਨੂੰ ਵੀ ਖੰਡੇ ਦੇ ਅੰਮ੍ਰਿਤ ਦਾ ਬਾਟਾ ਪ੍ਰਦਾਨ ਕਰ ਕੇ ਉਚ ਦੁਮਾਲੜੇ ਵਾਲਾ ਸਿੰਘ ਸਜਾਇਆ।

ਸ੍ਰੀ ਦਸਮੇਸ਼ ਜੀ ਦਾ ਇਹ ਚੋਜ ਨਿਰਾਲਾ ਹੈ। ਕੇਵਲ ਵਿਸਾਖੀ ਵਾਲੇ ਦਿਨ ਹੀ ਇਹ ਚੋਜ ਰਚਿਆ ਗਿਆ ਅਤੇ ਅੰਮ੍ਰਿਤ ਦਾ ਖੁੱਲ੍ਹਾ ਬਾਟਾ ਉਸੇ ਤੰਬੂ ਅੰਦਰ ਹੀ ਤਿਆਰ ਕੀਤਾ ਗਿਆ। ਇਹ ਕੈਸੀ ਹਾਸੋ-ਹੀਣੀ ਗੱਲ ਹੈ ਕਿ ਐਡਾ ਵੱਡਾ ਤੰਬੂ ਪੰਜਾਂ ਬਕਰਿਆਂ ਦੀ ਖ਼ਾਤਰ ਹੀ ਤਿਆਰ ਕੀਤਾ ਸੀ ? ਉਸੇ ਤੰਬੂ ਦੇ ਅਸਥਾਨ ਤੇ ਹੀ ਸੀਸ ਭੇਟ ਗੁਰਦਵਾਰਾ ਤਿਆਰ ਹੋਇਆ ਅਤੇ ਉਸੇ ਅਸਥਾਨ ਤੇ ਹੀ ਸ੍ਰੀ ਕੇਸਗੜ੍ਹ ਗੁਰਦਵਾਰਾ ਸਸ਼ੋਭਤ ਹੈ ਅਤੇ ਅੱਜ ਤਾਈਂ ਪ੍ਰਸਿਧ ਹੈ। ਖਾਲਸਾ ਜੀ ਨੂੰ ਮ੍ਰਿਤੂ ਦੇ ਘਾਟ ਤੋਂ ਪਾਰ ਉਤਾਰਨ ਵਾਲੀ ਸ੍ਰੀ ਸਾਹਿਬ (ਭਗਉਤੀ) ਹੀ ਅੰਮ੍ਰਿਤ ਸਰੂਪਾ ਜੀਅ-ਦਾਨ ਬਖਸ਼ਣ ਲਈ ਸਮਰੱਥ ਹੈ। ਹੋਰ ਕੋਈ ਦੇਵੀ ਖ਼ਾਲਸਾ ਪੰਥ ਅੰਦਰ ਗੁਰਮਤਿ ਅਨੁਸਾਰ ਪ੍ਰਮਾਣੀਕ ਹੀ ਨਹੀਂ। ਏਸੇ ਸ੍ਰੀ ਸਾਹਿਬ (ਭਗਉਤੀ) ਨੂੰ ਲੈ ਕੇ ਹੀ ਸ੍ਰੀ ਦਸਮੇਸ਼ ਜੀ ਨੇ ਇਉਂ ਵੰਗਾਰਿਆ :—

ਦੁਹੂੰ ਪੰਥ ਮੈ ਕਪਟ ਵਿਦਜਾ ਚਲਾਨੀ ॥
ਬਹੁਰ ਤੀਸਰੋ ਪੰਥ ਕੀਨੋ ਪ੍ਰਧਾਨੀ ॥ ਦਸਮ ਗ੍ਰੰਥ, ਉਗ੍ਰਦੰਤੀ, ਛੱਕਾ ਪ

'ਦੁਹੂੰ ਪੰਥ' ਦਾ ਭਾਵ ਇਥੇ ਹਿੰਦੂ ਮਤ ਅਤੇ ਤੁਰਕ ਮਤ (ਬੇਦ ਕਤੇਬੀ

ਮਤ) ਦਾ ਹੈ, 'ਤੀਸਰੋ ਪੰਥ' ਖਾਲਸੇ ਦਾ ਮਤਲਬ ਹੈ। ਜੈਸਾ ਕਿ ਇਸ ਗੁਰਵਾਕ ਦਾ ਭਾਵ ਹੈ :–

ਹਿੰਦੂ ਅੰਨ੍ਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥...੪॥
੩॥੭॥ ਗੋਂਡ ਨਾਮਦੇਉ ਜੀਉ, ਪੰਨਾ ੮੭੫

ਇਥੇ ਗਿਆਨੀ ਦਾ ਭਾਵ ਖਾਲਸਾ ਹੈ। ਸ੍ਰੀ ਦਸਮੇਸ਼ ਜੀ ਨੇ ਇਹ ਖਾਲਸਾ ਪੰਥ ਕੇਵਲ ਹਿੰਦੂਆਂ ਨੂੰ ਹੀ ਤਾਰਨ ਲਈ ਨਹੀਂ ਰਚਿਆ, ਬਲਕਿ ਤੁਰਕਾਂ ਮੁਹੰਮਦੀਆਂ ਦਾ ਇੱਕ-ਸਾਰ ਹੀ ਹੱਕ ਰਖਿਆ ਗਿਆ ਹੈ । ਤਾਂਤੇ ਇਹ ਗੱਲ ਕਹਿਣੀ ਸ੍ਰੀ ਦਸਮੇਸ਼ ਜੀ ਦੇ ਪੰਥ ਨੂੰ ਛੁਟਿਆਉਣ ਵਾਲੀ ਗੱਲ ਹੈ ਕਿ ਖਾਲਸਾ ਪੰਥ ਕੇਵਲ ਹਿੰਦੂਆਂ ਨੂੰ ਤਾਰਨ ਖ਼ਾਤਰ ਹੀ ਰਚਿਆ ਗਿਆ ਹੈ। ਹਿੰਦੂਆਂ ਤੁਰਕਾਂ ਅਤੇ ਮਲੇਛਾਂ ਲਈ ਇਹ ਸਾਂਝਾ ਉਪਦੇਸ਼ ਹੀ ਗੁਰੂ ਦਸਮੇਸ਼ ਜੀ ਨੇ ਪਹਿਲੇ ਸਮੱਗਰ ਗੁਰੂ ਸਾਹਿਬਾਨ ਦੀ ਤਾਈਦੀ ਪੇਸ਼ਕਸ਼ ਅਨੁਸਾਰ ਹੀ ਰਚਿਆ ਅਤੇ ਖ਼ੂਬ ਨਿਆਰਾ ਰਖਣ ਦੀ ਸਾਜਨਾ ਵਿਚ ਸਾਜਿਆ। ਪਹਿਲੀਆਂ ਸਮੱਗਰ ਗੁਰੂ ਪਾਤਸ਼ਾਹੀਆਂ ਨੂੰ ਵੀ ਇਹੋ ਹੀ ਮਨਜ਼ੂਰ ਸੀ। ਸ੍ਰੀ ਦਸਮੇਸ਼ ਜੀ ਨੇ ਕੋਈ ਨਵੀਨ ਘਾੜਤ ਨਹੀਂ ਘੜੀ। ਹਾਂ ਇਸ ਵਿਸਾਖੇ ਦਾ ਪਵਿਤਰ ਦਿਹਾੜਾ, ਸਰਬੱਤ੍ਰ ਮੱਤ-ਮਤਾਂਤਰੀ ਭੇਖਾਂ ਅੰਦਰ ਅੰਮ੍ਰਿਤ ਦਾ ਸਾਂਝਾ ਖੰਡਾ ਖੜਕਾਉਣ ਵਾਸਤੇ. ਖ਼ਾਸ ਮਖ਼ਸੂਸ ਤੌਰ ਤੇ ਇਸ ਵਿਸਾਖੇ ਦੇ ਗੁਰਪੁਰਬ ਨੂੰ ਹੀ ਨਿਆਰਾ ਕਰਕੇ ਪ੍ਰਗਟ-ਪਹਾਰਾ ਦਿਤਾ ਤਾਂ ਸ੍ਰੀ ਦਸਮੇਸ਼ ਜੀ ਨੇ ਹੀ ਦਿਤਾ।

ਤਾਂਤੇ ਇਸ ਵਿਸਾਖੇ ਦੇ ਦਿਹਾੜੇ ਦੀ ਬਜ਼ੁਰਗੀ ਅਤੇ ਮਹੱਤਤਾ ਇਸੇ ਗੱਲ ਕਰਕੇ ਹੈ ਕਿ ਇਸ ਦਿਨ ਖੰਡੇ ਦੇ ਅੰਮ੍ਰਿਤ ਦਾ ਖੁੱਲ੍ਹਾ ਬਾਟਾ ਤਿਆਰ ਕੀਤਾ ਜਾਵੇ। ਪਰ ਇਹ ਗੱਲ ਬਿਲਕੁਲ ਗੁਰਮਤਿ ਤੋਂ ਹੀਣੀ ਹੈ ਕਿ ਆਮ ਅਨਮਤਿ ਸ਼ਰੇਣੀ ਦੀ ਮਜਲਸ ਵਿਖੇ ਹੀ ਇਹ ਬਾਟਾ ਤਿਆਰ ਕੀਤਾ ਜਾਵੇ। ਤਾਂਤੇ ਇਹ ਅੰਮ੍ਰਿਤ ਦਾ ਬਾਟਾ ਪਰੰਪਰਾ ਤੋਂ ਹੀ, ਅਰਥਾਤ ਸ੍ਰੀ ਦਸਮੇਸ਼ ਜੀ ਦੇ ਸਮੇਂ ਤੋਂ ਹੀ ਗੁਰਮਤਿ ਲੁਪਤ ਮੰਡਲਾਂ ਵਿਚ ਹੀ ਤਿਆਰ ਕੀਤਾ ਜਾਂਦਾ ਹੈ। ਅਨਮਤਿ ਦ੍ਰਿਸ਼ਟੀ ਦੀ ਲੇਪ ਛੇਪ ਤੋਂ ਨਿਆਰਾ ਅਤੇ ਅਛੇਪ ਰਖਣ ਲਈ ਹੀ ਅੰਮ੍ਰਿਤ ਮਰਯਾਦਾ ਗੋਝ ਰਤਨਾਗਰੀ ਰੱਖੀ ਗਈ ਹੈ।

"ਬਧੇ ਪੰਥ ਪਰ ਧਰਮ ਨ ਹੋਇ" ਵਾਲੀ ਗੱਲ ਹੀ ਨਹੀਂ ਕੀਤੀ ਗਈ; ਨਾ ਹੀ ਇਹ ਹਰੀ ਅੰਗੂਰੀ ਕੇਵਲ ਹਿੰਦਵੈਣ ਨਮਿਤ ਹੀ ਸ੍ਰੀ ਦਸਮੇਸ਼ ਜੀ ਨੇ ਤਿਆਰ ਕੀਤੀ ਹੈ। ਇਹ ਖ਼ਿਆਲ ਕੇਵਲ ਢਿੱਲੜ ਹਿੰਦਵੈਣ ਮਤੀ ਕੁਬੁਧਿ ਮਤੀਸਰਾਂ ਦਾ ਹੀ ਹੈ। ਖਾਲਸਾ ਪੰਥ ਵਿਚ ਇੱਤਰ ਜ਼ਾਤ ਪ ਤ ਸਮੱਗਰ ਪੁਰਸ਼ ਹੀ ਸ਼ਾਮਲ ਹੋ ਸਕਦੇ ਹਨ।

ਸ੍ਰੀ ਦਸਮੇਸ਼ ਜੀ ਦੀ ਹਰ ਪ੍ਰਕਾਰ ਦੀ ਪ੍ਰਚਲਤ ਕੀਤੀ ਗੁਰਮਰਯਾਦਾ ਹੀ ਲੇਖੇ ਪੈਂਦੀ ਹੈ। ਇਹ ਗੱਲ ਬਿਲਕੁਲ ਬੇਬੁਨਿਆਦ ਹੈ ਕਿ ਸ੍ਰੀ ਦਸਮੇਸ਼ ਜੀ ਦੇ ਸਮੇਂ

ਦਾ ਅੰਮ੍ਰਿਤ ਤਿਆਰ ਕਰਵਾਉਣ ਵਾਲਾ ਖੰਡਾ ਹੀ ਸਾਰੀਆਂ ਸਿੱਧਾਂ ਨੂੰ ਪੂਰਿਆਂ ਸਿੱਧ ਕਰ ਸਕਦਾ ਹੈ। ਇਹ ਸ੍ਰੀ ਦਸਮੇਸ਼ ਜੀ ਦੇ ਪਵਿਤਰ ਹੱਥਾਂ ਦਾ ਖੰਡਾ ਅਪਵਿਤਰ ਹੱਥਾਂ ਵਿਚ ਆ ਕੇ ਹੋਰ ਵੀ ਹੀਣਤਾ ਵਾਲੀ ਗੱਲ ਹੋ ਜਾਂਦੀ ਹੈ, ਜੈਸਾ ਕਿ ਅਨੇਕਾਂ ਅਸਥਾਨਾਂ ਤੇ ਹੋਈ ਹੈ। ਬੇਸ਼ਕ ਭਾਵੇਂ ਲੱਖਾਂ ਨਰਾਂ ਪ੍ਰਾਣੀਆਂ ਨੂੰ ਕੇਵਲ ਇਸ ਖੰਡੇ ਦੁਆਰਾ ਅੰਮ੍ਰਿਤ ਛਕਾਇਆ ਜਾਵੇ, ਪਰੰਤੂ ਜਦ ਤਕ ਸ੍ਰੀ ਦਸਮੇਸ਼ ਜੀ ਦੀ ਦਰਸਾਈ ਅਤੇ ਦ੍ਰਿੜ੍ਹਾਈ ਰਹਿਤ ਬਹਿਤ ਧਾਰਨ ਨਾ ਕਰਵਾਈ ਜਾਵੇ, ਉਸ ਵੱਕਤ ਤੱਕ ਲੱਖਾਂ ਦੀਆਂ ਲੱਖਾਂ ਭੇਡਾਂ ਹੀ ਰਹਿ ਜਾਂਦੀਆਂ ਹਨ, ਜੈਸੇ ਕਿ ਲੰਗੋਟੀਆਂ ਵਾਲੇ ਮਾਹਣੂੰ ਹੀ ਰਹਿ ਗਏ ਹੋਏ ਹਨ।

ਤਾਂਤੇ ਸ੍ਰੀ ਦਸਮੇਸ਼ ਜੀ ਦਾ ਕੇਵਲ ਵਿਸਾਖੇ ਦੇ ਸਮਾਗਮ ਸਮੇਂ ਖੰਡੇ-ਧਾਰ ਅੰਮ੍ਰਿਤ ਦਾ ਬਾਟਾ ਤਿਆਰ ਕਰਨਾ ਇਸ ਗੱਲ ਦੀ ਪ੍ਰਸਿਧ ਦਲੀਲ ਸਾਬਤ ਹੋ ਗਈ ਕਿ ਖ਼ਾਲਸਾ ਸੋ ਹੈ ਜੋ ਸਰਬੱਤ੍ਰ ਗੁਰਮਤਿ ਗੁਣਾਂ ਸਹਿਤ ਪ੍ਰਬੀਨ ਹੋਵੇ।

## ੨

# ਸ੍ਰੀ ਗੁਰੂ ਦਸਮ ਪਾਤਸ਼ਾਹ ਦੀ ਖੰਡੇ ਦੀ ਫ਼ਿਲਾਸਫ਼ੀ

ਪਰਉਪਕਾਰ ਦਾ ਨਿਰਭੈ ਪਦ, ਨਾਮ ਮਹਾਂ ਰਸ ਦੀ ਕਮਾਈ ਦਾ ਸਿਖਰਲਾ ਡੰਡਾ ਹੈ। ਏਥੇ ਅੱਪੜ ਕੇ ਹੀ ਪੁਰਸ਼ ਪਰਉਪਕਾਰੀ ਹੋ ਸਕਦਾ ਹੈ । ਜਿਨ੍ਹਾਂ ਦੀ ਆਤਮ-ਬਿਰਤੀ ਭਜਨ ਬਾਣੀ ਦੇ ਪ੍ਰਤਾਪ ਨਾਲ ਦੇਹ-ਅਧਿਆਸ ਤੋਂ ਰਹਿਤ ਹੋ ਚੁੱਕੀ ਹੈ, ਜਿਨ੍ਹਾਂ ਦੇ ਜੀਵਨ ਆਤਮ-ਬਲ ਦੇ ਤਾਣ ਆਪੇ ਤੋਂ ਉੱਚੇ ਹੋ ਚੁੱਕੇ ਹਨ, ਜੋ ਨਾਮ ਰਸਾਇਣੀ ਨਸ਼ੇ ਨਾਲ ਖੀਵੇ ਹੋ ਕੇ ਦੇਹੋਂ ਬਦੇਹ ਹੋ ਚੁੱਕੇ ਹਨ, ਜਿਨ੍ਹਾਂ ਦੀ ਅਮਲੀ ਭਗਤੀ ਕਮਾਈ :—

> ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥
> ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥੨੦੪॥
>
> ਸਲੋਕ ਕਬੀਰ ਜੀ, ਪੰਨਾ ੧੩੭੫

ਦੇ ਵਾਕ ਵਾਲੇ ਭਾਵ ਦੇ ਟਿਕਾਣੇ ਤੇ ਪਹੁੰਚ ਚੁੱਕੀ ਹੈ, ਜਿਨ੍ਹਾਂ ਦੇ ਰਗੋ-ਰੇਸ਼ੇ ਅੰਦਰ ਚੜ੍ਹਦੀਆਂ ਕਲਾਂ ਵਾਲਾ ਬੀਰ ਰਸ ਹਰ ਦੰਮ ਠਾਠਾਂ ਮਾਰ ਉੱਠਦਾ ਹੈ, ਉਹੀ ਪੁਰਸ਼ ਹੀ ਪਰਉਪਕਾਰੀ ਬਣ ਸਕਦੇ ਹਨ। ਪਰ ਪਰਉਪਕਾਰ ਨਮਿੱਤ ਬੀਰ ਰਸ ਦੇ ਅੰਤਰ-ਆਤਮੇ ਹੋਣ ਤੋਂ ਭਾਵ ਇਹ ਹੈ ਕਿ ਸਾਹਮਣੇ ਦੀਨਾਂ ਦੁਖੀਆਂ ਪਰ ਜਬਰ ਹੋ ਰਿਹਾ ਹੋਵੇ, ਧਰਮ ਦੀ ਹਾਨੀ ਹੁੰਦੀ ਹੋਵੇ, ਅਨਿਆਉਂ ਅੱਤਿਆਚਾਰ ਹੋ ਰਿਹਾ ਹੋਵੇ, ਓਥੇ ਜਿਸ ਦੇ ਰਿਦੰਤਰ ਦੀਨ-ਰੱਖਿਆ ਤੇ ਧਰਮ-ਰੱਖਿਆ ਦੇ ਅਗੰਮੀ ਵਲਵਲੇ ਉੱਠਣ, ਪਰ ਵੈਰ ਵਿਰੋਧ ਤੇ ਕਰੋਧ ਅਹੰਕਾਰ ਦੀ ਅੰਸ ਮਾਤ੍ਰ ਭੀ ਇਨ੍ਹਾਂ ਵਲਵਲਿਆਂ ਵਿਚ ਨਾ ਹੋਵੇ, ਤੇ ਇਹ ਵਲਵਲੇ ਤਨ, ਮਨ, ਧਨ ਅਤੇ ਸਰਬੰਸ ਵਾਰ ਦੇਣ ਦਾ ਅਮਲੀ ਜਾਮਾ ਪਹਿਨਾਉਣ ਦੀ ਤਾਰ ਬਰਕੀ ਕਲਾ ਵਰਤਾ ਦੇਣ, ਤਾਂ ਜਾਣੀਐ ਕਿ ਬੀਰ ਰਸ ਵਾਲਾ ਪਰਉਪਕਾਰੀ ਜੀਵਨ ਉਤਪੰਨ ਹੋ ਗਿਆ ਹੈ । ਜਿਉਂ ਜਿਉਂ ਏਸ ਬੀਰ ਰਸ ਦੀ ਤਾਰ ਕਲਾ ਅੰਦਰ ਫਿਰਦੀ ਹੈ ਤਿਉਂ ਤਿਉਂ ਨਾਮ ਦਾ ਖੰਡਾ ਦੂਣ ਸਵਾਇਆ ਖੜਕਦਾ ਹੈ। ਅੰਦਰ ਇਹ ਨਾਮ ਦਾ ਖੰਡਾ ਖੜਕਦਾ ਹੋਵੇ ਅਤੇ ਬਾਹਰ ਨਿਜ ਭੁਜ ਬਲ ਤੋਂ ਦੁਸ਼ਟਾਂ ਸ਼ਤਰੂਆਂ ਨੂੰ ਦਮਨ ਕਰਨਹਾਰਾ ਸਰਬ ਲੋਹ ਦਾ ਖੜਗ ਖੰਡਾ ਖੜਕਦਾ ਹੋਵੇ ਤੇ ਅੰਦਰਲੀ ਤਾਰ ਨਿਮਖ ਮਾਤ੍ਰ ਵੀ ਨਾ ਟੁੱਟੇ, ਇਹ ਬੀਰ ਰਸ ਮਾਤੇ ਪਰਉਪਕਾਰੀ ਜੋਧੇ ਦੇ ਵਾਸਤਵੀ ਲੱਛਣ ਹਨ । ਏਸ ਅਵਸਥਾ ਪ੍ਰਥਾਇ ਸ੍ਰੀ ਦਸਮੇਸ਼

ਜੀ ਦਾ ਇਹ ਮੁਖਵਾਕ ਕਿਹਾ ਸੁੰਦਰ ਫਬਦਾ ਹੈ :—

ਸਵਯਾ—ਧੰਨ ਜੀਓ ਤਿਹ ਕੋ ਜਗ ਮੈਂ ਮੁਖ ਤੇ ਹਰਿ ਚਿਤ ਮੈਂ ਜੁੱਧ ਬਿਚਾਰੈ ॥
ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ ॥
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉਂ ਉਜਿਆਰੈ ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ ॥੨੪੯੨॥

ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ

ਪਰਉਪਕਾਰੀ ਬੀਰ ਨੂੰ ਮਰਨ ਕਾਲ ਦਾ ਤ੍ਰਾਸ ਨਹੀਂ, ਮਰ ਮਿਟਣ ਦੀ ਪਰਵਾਹ ਨਹੀਂ। ਲੱਖਾ ਖੂਹਣੀਆਂ ਦੇ ਮੁਖ਼ਾਲਫ਼ ਲਸ਼ਕਰਾਂ ਦਾ ਭੈ ਨਹੀਂ। ਉਹ ਆਪ ਜੀਵਨ-ਮੁਕਤ ਹੈ ਤੇ ਜਿਨ੍ਹਾਂ ਨੂੰ ਤਲਵਾਰ ਦੇ ਘਾਟ ਪਾਰ ਉਤਾਰਦਾ ਹੈ, ਉਨ੍ਹਾਂ ਨੂੰ ਸ਼ਹੀਦੀ ਸ਼ਰਬਤ ਚਖਾਉਂਦਾ ਹੈ ਅਤੇ ਮੁਕਤ ਕਰਾਉਂਦਾ ਹੈ। ਓੜਕ ਆਪ ਭੀ ਸ਼ਹੀਦੀ ਮਰਤਬਾ ਪਾਉਂਦਾ ਹੈ। ਉਸ ਦੇ ਹੱਥੋਂ ਮਰਦਾ ਮਰਾਉਂਦਾ ਕੋਈ ਨਹੀਂ, ਬਲਕਿ ਹਰ ਕੋਈ ਉਸ ਦੀ ਸ੍ਰੀ ਸਾਹਿਬ ਦੀ ਭੇਟਾ ਹੋ ਕੇ ਅਮਰ ਪਦਵੀ ਪਾਉਂਦਾ ਹੈ। ਇਹੀ ਕਾਰਨ ਸੀ ਕਿ ਦੁਸ਼ਮਣ ਦੇ ਦਲ ਵਿੱਚੋਂ ਜਿਸ ਕਿਸੇ ਨੂੰ ਭੀ ਸ੍ਰੀ ਦਸਮੇਸ਼ ਜੀ ਦਾ ਤੀਰ ਵਿੰਨ੍ਹਦਾ ਸੀ ਉਸ ਨੂੰ ਸੁਆਦ ਆ ਜਾਂਦਾ ਸੀ, ਪੀੜ ਨਹੀਂ ਸੀ ਪ੍ਰਤੀਤ ਹੁੰਦੀ, ਸਗੋਂ ਵਾਹ ਵਾਹ ਕਰਦਾ ਹੋਇਆ ਅਮਰ ਅਨੰਦੀ ਹੋ ਜਾਂਦਾ ਸੀ, ਭਾਵੇਂ ਹਿੰਦੂ ਹੋਵੇ ਭਾਵੇਂ ਮੁਸਲਮਾਨ। ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਖੰਡੇ ਦਾ ਸ਼ਹੀਦੀ ਰਸ ਚਖ ਕੇ ਵੈਰ ਵਿਰੋਧ ਦੀ ਅਗਨੀ ਨਾਲ ਸੜੇ ਹੋਏ ਹਿਰਦੇ ਭੀ ਸੀਤਲ ਤੇ ਸ਼ਾਂਤ ਹੋ ਜਾਂਦੇ ਸਨ।

ਸ਼ਹੀਦ ਬਾਬੇ ਦੀਪ ਸਿੰਘ ਜੀ ਦਾ ਸੀਸ ਧੜ ਤੋਂ ਉਤਰ ਗਿਆ ਹੈ, ਨਾਮ ਦਿਆਂ ਰੰਗਾਂ ਸਹਿਤ ਲਾਲੋ ਲਾਲ ਹਸਮੁੱਖੀ ਚਿਹਰੇ ਦਾ ਸ਼ਾਂਤਮਈ ਨੂਰ ਜਿਉਂ ਕਾ ਤਿਉਂ ਦਗ ਦਗ ਕਰਦਾ ਹੈ, ਸੀਸ-ਧੜ ਦੀ ਬਾਜ਼ੀ ਵਿਚ ਸੁਰਖ਼ਰੂ ਹੋ ਚੁੱਕੇ ਬਾਬੇ ਦਾ ਸੀਸ ਬਾਬੇ ਦੇ ਖੱਬੇ ਹੱਥ ਉੱਪਰ ਬਿਰਾਜਮਾਨ ਹੁੰਦਾ ਹੋਇਆ ਸ਼ਹੀਦੀ ਪਿੜ ਦੇ ਖਿਡਾਰੀਆਂ ਦੇ ਹੋਲੇ ਦਾ ਨਜ਼ਾਰਾ ਵੇਖ ਵੇਖ ਵਿਗਸ ਰਿਹਾ ਹੈ, ਅਤੇ ਸੀਸ ਤੋਂ ਸੱਖਣਾ ਧੜ ਦਹਿਣੀ ਭੁਜ-ਬਲ ਦੇ ਸਹਾਰੇ ਖੰਡਾ ਉਲਾਰ ਉਲਾਰ ਕੇ ਸੈਂਕੜਿਆਂ ਨੂੰ ਪਾਰ ਬੁਲਾ ਰਿਹਾ ਹੈ। ਨਹੀਂ, ਨਹੀਂ, ਸ਼ਹੀਦੀ ਦਾ ਸ਼ਰਬਤ ਚਖਾ ਰਿਹਾ ਹੈ ਅਤੇ ਦੂਰ ਤੱਕ ਇਹ ਬਹਾਰ ਬੱਝੀ ਤੁਰੀ ਜਾ ਰਹੀ ਹੈ, ਜਿਸ ਦਾ ਸਾਰ ਇਹ ਨਿਕਲਦਾ ਹੈ ਕਿ ਟਿੱਡੀ ਦਲ ਸੱਤਰੂ ਦੀ ਫ਼ੌਜ ਇੱਕ ਆਨ ਵਿੱਚ ਖੇਰੂੰ ਖੇਰੂੰ ਹੋ ਜਾਂਦੀ ਹੈ। ਇਸ ਬ੍ਰਿਤਾਂਤ ਦੀ ਗਵਾਹੀ ਇਤਿਹਾਸ ਦੇ ਰਿਹਾ ਹੈ ਅਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਦਾ ਨਾਮ ਜੁੱਗਾਂ ਪ੍ਰਯੰਤ ਦੁਨੀਆ ਉੱਪਰ ਕਾਇਮ ਰਹੇਗਾ। ਇਹ ਗੁਰੂ ਘਰ ਦੇ ਪਰਉਪਕਾਰ ਦੇ ਪੁਤਲਿਆਂ ਦੀ ਸੂਰਬੀਰਤਾ ਦਾ ਇੱਕੋ ਵੰਨਗੀ ਪੂਰਬਕ ਉਦਾਹਰਣ, ਬੀਰ ਰਸੀ ਪਰਉਪਕਾਰ ਦੀ ਸ਼ਾਂਤ ਕਲਾ ਵਾਲੀ ਬਿਵਸਥਾ ਬਨਾਵਣ ਲਈ ਕਾਫ਼ੀ ਤੋਂ ਭੀ ਵਧੀਕ ਹੈ। ਇਹ ਆਦਰਸ਼ ਹੈ ਬੀਰ ਰਸ ਤੇ ਸ਼ਾਂਤ ਰਸ ਸੰਯੁਕਤੀ ਗੁਰਮਤਿ ਉਪਕਾਰ ਦਾ।

ਇਸ ਤੋਂ ਸਾਫ਼ ਸਿੱਟਾ ਨਿਕਲਦਾ ਹੈ ਕਿ ਕੇਵਲ ਦੇਹੋਂ ਬਿਦੇਹ ਹੋ ਕੇ ਸੀਸ ਤਲੀ ਤੇ ਰੱਖਣ ਵਾਲੇ ਅਤੁੱਟ ਲਿਵਤਾਰ ਦੇ ਧਨੀ ਗੁਰਮੁਖ ਪਿਆਰੇ ਹੀ ਪਰਉਪਕਾਰੀ, ਬੀਰ ਰਸੀਏ, ਬਿਬੇਕੀ ਜਨ ਬਣ ਸਕਦੇ ਹਨ, ਜਿਨ੍ਹਾਂ ਦੀ ਲਿਵ ਐਨੀ ਪੱਕ ਚੁੱਕੀ ਹੋਵੇ ਕਿ ਅਸਹਿ ਕਸ਼ਟਾਂ ਦੇ ਮਿਲਣ ਪਰ ਭੀ ਨਾ ਟੁੱਟੇ ਅਤੇ ਨੂਰੀ ਮੱਥੇ ਦਾ ਖਿੜਾਉ ਤੇ ਅੰਤ੍ਰੀਵ ਸ਼ਾਂਤ ਰਸ ਜਿਉਂ ਕਾ ਤਿਉਂ ਬਣਿਆ ਰਹੇ । ਉਹ ਕੀ ਤਾਕਤ ਹੈ, ਜਿਸ ਨੇ ਸੀਸ ਦੀਆਂ ਖੋਪਰੀਆਂ ਉਤਾਰਦਿਆਂ ਹੋਇਆਂ ਭੀ ਭਾਈ ਤਾਰੂ ਸਿੰਘ ਜਿਹੇ ਸੂਰਬੀਰ ਸ਼ਾਂਤ ਰਸ ਦੇ ਪੁਤਲਿਆਂ ਨੂੰ ਅਡੋਲ ਰਖਿਆ ? ਉਹ ਕਿਹੜੀ ਸ਼ਕਤੀ ਹੈ ਕਿ ਜਿਸ ਨੇ ਦੂਲੇ ਭਾਈ ਵੀਰ ਸਿੰਘ ਨੌਰੰਗਾਬਾਦੀਏ ਨੂੰ ਦੜਾ ਦੜ ਪੈਂਦੀਆਂ ਤੋਪਾਂ ਦੇ ਬੁਛਾੜ ਵਿਚ ਪਹਾੜ ਦੀ ਨਿਆਈਂ ਅਚੱਲ ਤੇ ਅਹਿੱਲ ਸਮਾਧੀ ਵਿਚ ਇਸਥਿਤ ਬਿਠਾਈ ਰੱਖਿਆ ? ਉਹ ਕਿਹੜੀ ਅਗੰਮੀ ਕਲਾ ਹੈ ਜਿਸ ਨੇ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰੇ ਜਾਂਦਿਆਂ ਤੇ ਭਾਈ ਦਿਆਲਾ ਜੀ ਨੂੰ ਤਪਦੇ ਕੜਾਹੇ ਵਿਚ ਉਬਲ-ਦਿਆਂ, ਸਮਾਨ ਬਿਰਤ ਤੇ ਕਸ਼ਟ ਮਹਿਸੂਸ ਕਰਨੋਂ ਰਹਿਤ ਰੱਖਿਆ ? ਉਹ ਕਿਹੜੀ ਕ੍ਰਿਸ਼ਮੇ ਵਾਲੀ ਕਉਤਕ-ਕਲਾ ਹੈ ਜਿਸ ਨੇ ਕਿ ਅੰਗ ਅੰਗ ਜੁਦਾ ਹੁੰਦਿਆਂ ਭਾਈ ਮਨੀ ਸਿੰਘ ਜੀ ਨੂੰ ਅਤੇ ਚਰਖੜੀ ਉੱਤੇ ਚੜ੍ਹ ਕੇ ਜਰਖੜੇ ਜਾਂਦੇ ਭਾਈ ਸੁਬੇਗ ਸਿੰਘ ਜੀ ਆਦਿਕ ਨੂੰ ਸੀ ਤੱਕ ਉਚਾਰਨ ਦਾ ਫੁਰਨਾ ਨਹੀਂ ਫੁਰਨ ਦਿੱਤਾ ? ਇਹ ਕੇਵਲ ਓਹੋ ਪੱਕ ਚੁੱਕੀ ਪ੍ਰਬਲ ਨਾਮ ਮਹਾਂ ਰਸ ਦੀ ਲਿਵਤਾਰ ਹੈ । ਇਹ ਮਹਾਂ-ਅਨੰਦ-ਰਸੀ ਗੰਭੀਰਤਾ ਦੀ ਆਤਮ ਮੌਜ ਹੈ । ਇਹ ਚੜ੍ਹਦੀਆਂ ਕਲਾਂ ਵਾਲੀ ਸੂਰਬੀਰਤਾ ਦੀ ਬਿਰਤੀ ਹੈ । ਇਹ ਦੁਖ ਸੁਖ ਸਮ ਕਰ ਜਾਨਣ ਵਾਲੀ ਸੱਚੀ ਸ਼ਾਂਤ-ਸਮਾਈ ਹੈ । ਇਹ ਆਤਮ-ਰੰਗਾਂ ਦੀ ਉੱਚੀ ਬਿਵਸਥਾ ਹੈ । ਇਹ ਸੱਚੀ ਭੈ-ਭਾਵਨੀ ਤੋਂ ਉਪੰਨਾ ਨਿਰਭੈ ਪਦ ਹੈ । ਐਸੀ ਅਤੇ ਐਨ ਇਸ ਪ੍ਰਕਾਰ ਦੀ ਗਤੀ ਪ੍ਰਾਪਤ ਹੋਏ ਬਗੈਰ ਸੱਚਾ ਬੀਰ ਰਸ ਤੇ ਪਰਉਪਕਾਰ ਰਤੰਨਾ ਬੀਰ ਰਸ ਬਣ ਆਉਣਾ ਅਸੰਭਵ ਹੈ । ਏਥੇ ਬੀਰ ਰਸ ਤੇ ਸ਼ਾਂਤ ਰਸ ਅਭੇਦ ਹੈ । ਇਹ ਹੈ ਕਲਗੀਧਰ ਪਾਤਸ਼ਾਹ ਦੀ ਨਾਮ ਦੇ ਖੰਡੇ ਤੇ ਸਰਬ ਲੋਹੀ ਖੰਡੇ ਦੀ ਫ਼ਿਲਾਸਫ਼ੀ, ਜਿਸ ਨੂੰ ਅਹਿੰਸਾਵਾਦੀ ਬੋਧੀ ਜੈਨੀ ਆਦਿ ਸਮਝਣ ਤੋਂ ਅਸਮਰੱਥ ਹਨ ।

# ੩
# ਅੰਮ੍ਰਿਤ ਕੀ ਹੈ ?

## (੧) ਜਗਿਆਸੂ ਦੀ ਵੇਦਨਾ–

ਆਂਧਰਾ ਪ੍ਰਦੇਸ ਦੀ ਰਾਜ ਮੰਦਰੀ ਜੇਲ੍ਹ ਵਿਚ ਭਾਈ ਸਾਹਿਬ ਰਣਧੀਰ ਸਿੰਘ ਜੀ ਤੇ ਉਨ੍ਹਾਂ ਦੇ ਗੁਰਮੁਖ ਸਾਥੀ ਗੁਰਬਾਣੀ ਦਾ ਅਠੋ ਪਹਿਰ ਪਾਠ ਪ੍ਰਵਾਹ ਜਾਰੀ ਰਖਿਆ ਕਰਦੇ ਸਨ । ਇਕ ਦਿਨ ਭਾਈ ਕਰਤਾਰ ਸਿੰਘ ਕੈਨੇਡੀਅਨ ਦਾ ਪਾਠ ਸੁਣ ਕੇ ਭਾਈ ਸਾਹਿਬ ਰਣਧੀਰ ਸਿੰਘ ਜੀ ਕਹਿ ਉਠੇ, 'ਪ੍ਰੇਮ ਹੈ, ਵੈਰਾਗ ਹੈ, ਪਰ ਅਫ਼ਸੋਸ ਰਸ ਨਹੀਂ ।' ਇਨ੍ਹਾਂ ਕਟਾਖਸ਼ ਭਰੇ ਵਚਨਾਂ ਨੇ ਭਾਈ ਕਰਤਾਰ ਸਿੰਘ ਦੇ ਮਨ ਵਿਚ ਇਕ ਅਜੀਬ ਵੇਦਨਾ ਜਗਾ ਦਿਤੀ । ਇਸ ਵੇਦਨਾ ਤੋਂ ਉਨ੍ਹਾਂ ਦੇ ਮਨ ਵਿਚ ਇਹ ਜਾਨਣ ਦੀ ਅਕਾਂਖਿਆ ਉਠੀ ਕਿ ਰਸ ਕੀ ਹੈ ਅਤੇ ਅੰਮ੍ਰਿਤ ਕੀ ਹੈ ? ਇਸ ਕਾਂਡ ਵਿਚ ਭਾਈ ਕਰਤਾਰ ਸਿੰਘ ਨੇ ਆਪਣੇ ਦੁਬਿਧਾ ਵਿਚ ਘਿਰੇ ਮਨ ਦੀ ਅਵਸਥਾ ਪ੍ਰਗਟ ਕੀਤੀ ਹੈ । ਅੰਮ੍ਰਿਤ ਕਲਾ ਅਤੇ ਗੁਰਮਤਿ ਰਹਸਵਾਦ ਦੇ ਰਸ-ਰੰਗਾਂ ਤੇ ਅਨੁਭਵ-ਪ੍ਰਕਾਸ਼ ਬਾਰੇ ਜੋ ਵਿਚਾਰ-ਗੋਸ਼ਟੀ ਉਨ੍ਹਾਂ ਦੀ ਭਾਈ ਸਾਹਿਬ ਜੀ ਨਾਲ ਹੋਈ ਉਹ ਇਸ ਤੋਂ ਅਗਲੇ ਕਾਂਡਾਂ ਵਿਚ ਭਾਈ ਕਰਤਾਰ ਸਿੰਘ ਨੇ ਅੰਕਤ ਕੀਤੀ ਹੈ ।

—ਸੰਪਾਦਕ

"ਪ੍ਰੇਮ ਹੈ, ਵੈਰਾਗ ਹੈ, ਪਰ ਅਫ਼ਸੋਸ ! ਰਸ ਨਹੀਂ" ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਉਪਰੋਕਤ ਵਾਕ ਨੂੰ ਸੁਣ ਕੇ ਮੈਂ ਪ੍ਰੇਮ ਵੈਰਾਗ ਦੀ ਦਸ਼ਾ ਵਿਚੋਂ ਨਿਕਲ ਕੇ ਸੋਚੀਂ ਪੈ ਗਿਆ । ਆਪਣੀ ਬੀਤ ਚੁਕੀ ਉਮਰ ਦੇ ਸਾਰੇ ਹਿੱਸੇ ਉਤੇ ਨਿਗਾਹ ਮਾਰੀ, ਖ਼ਾਸ ਕਰਕੇ ਅੰਮ੍ਰਿਤ ਛਕਣ ਦੇ ਸਮੇਂ ਤੋਂ ਲਾ ਕੇ ਉਪਰੋਕਤ ਵਾਕ ਸੁਣਨ ਤਾਈਂ ਕਿਸੇ ਸੰਤ, ਗੁਰਮੁਖ ਸਿੰਘ ਨੇ ਮੇਰੀ ਭੁਲ ਨੂੰ ਖੋਲ੍ਹ ਕੇ ਨਾ ਸਮਝਾਇਆ । ਕਿਸੇ ਉਪਦੇਸ਼ਕ ਗਿਆਨੀ ਦੇ ਉਪਦੇਸ਼ਾਂ ਤੋਂ ਮੈਨੂੰ ਸੋਝੀ ਨਾ ਪਈ ਕਿ ਅੰਮ੍ਰਿਤ-ਰਸ ਕੀ ਹੈ ? ਅਤੇ ਮੈਨੂੰ ਅੰਮ੍ਰਿਤ ਛਕ ਕੇ ਰਸ ਕਿਉਂ ਨਹੀਂ ਆਇਆ ?

ਭਾਵੇਂ ਪਾਠਕਾਂ ਨੂੰ 'ਰਸ ਨਹੀਂ' ਦੇ ਦੋ ਲਫ਼ਜ਼ ਪੜ੍ਹ ਕੇ ਕੁਝ ਦੁਖ ਪ੍ਰਤੀਤ ਨਹੀਂ ਹੋਵੇਗਾ, ਪਰ ਮੇਰੇ ਦਿਲ ਤੋਂ ਉਸ ਵਕਤ ਜੇ ਕੋਈ ਪੁਛਦਾ ਕਿ ਭਾਈ 'ਤੈਂ ਇਕੱਲੇ ਨੇ ਕਿਉਂ ਦੁਖ ਪ੍ਰਤੀਤ ਕੀਤਾ ? ਇਹ ਦੋ ਲਫ਼ਜ਼ ਤਾਂ ਤੇਰੇ ਕਈਆਂ ਹੋਰ ਸਾਥੀਆਂ ਨੇ ਵੀ ਸੁਣੇ ਹਨ', ਤਾਂ ਉਸ ਨੂੰ ਮੇਰੀ ਵਿਥਿਆ ਸੁਣ ਕੇ ਪਤਾ ਲਗਦਾ ਕਿ ਸਾਰੀ ਉਮਰ ਵਿਚ ਮੈਨੂੰ ਵੱਡੀਆਂ ਵੱਡੀਆਂ ਬਿਪਤਾਵਾਂ ਦਾ ਟਾਕਰਾ ਕਰਨਾ ਪਿਆ, ਪਰ ਮੈਂ ਕਦੇ ਅਜਿਹਾ ਦੁਖ ਪ੍ਰਤੀਤ ਨਹੀਂ ਕੀਤਾ ਜਿੰਨਾ ਕਿ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਦੋ ਸਿਧੇ ਸਾਦੇ ਲਫ਼ਜ਼ਾਂ ਨੇ ਪ੍ਰਤੀਤ ਕਰਾਇਆ । ਜੇ ਉਸ ਵਕਤ

ਕੋਈ ਗੁਰਮੁਖਿ ਸਿਖ ਸੰਤ ਦਿੱਬ ਦ੍ਰਿਸ਼ਟੀ ਦੁਆਰਾ ਵੇਖਦਾ ਤਾਂ ਮੇਰੇ ਦਿਲ ਉਤੇ ਇਨ੍ਹਾਂ ਦੋ ਲਫਜ਼ਾਂ ਦੇ ਕੀਤੇ ਅਨੇਕ ਘਾਵਾਂ ਤੋਂ ਬਿਨਾਂ ਹੋਰ ਕੁਝ ਨਾ ਵੇਖ ਸਕਦਾ, ਮੇਰੇ ਰੋਮ ਰੋਮ ਵਿਚੋਂ ਇਹੋ ਹੀ ਅਵਾਜ਼ ਸੁਣਦਾ, 'ਹੈਂ! ਕੀ ? ਸੱਚ ਮੁੱਚ ੧੯ ਸਾਲਾਂ ਪਿਛੋਂ ਮੇਰੀ ਓਹੀ ਹਾਲਤ ਰਹੀ ? ਗੁਰਬਾਣੀ ਪੜ੍ਹੀ, ਸਤਿਸੰਗਤ ਕੀਤੀ, ਨਾਮ ਜਪਿਆ, ਕਈ ਪ੍ਰਕਾਰ ਦੀ ਸੇਵਾ ਕੀਤੀ, ਕੀ ਗੁਰੂ ਸਾਹਿਬ ਦੇ ਦਰ ਕੁਛ ਵੀ ਪ੍ਰਵਾਨ ਨਾ ਪਿਆ ? ਮੇਰੀ ਬੀਜੀ ਹੋਈ ਫ਼ਸਲ ਨੂੰ ਫਲ ਨਾ ਲਗਾ, ਭਾਵ ਨਾਮ ਰਸ ਪ੍ਰਾਪਤ ਨਾ ਹੋਇਆ।' ਮੈਥੋਂ ਬਿਨਾਂ ਉਸ ਵਕਤ ਸੰਸਾਰ ਵਿਚ ਕਿਸੇ ਨੂੰ ਦੁਖ ਪ੍ਰਤੀਤ ਹੁੰਦਾ ਹੀ ਕਿਵੇਂ ? ਕਿਉਂਕਿ "ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥"* ਫਲ ਪ੍ਰਾਪਤ ਨ ਹੋਣ ਦਾ ਦੁਖ ਤਾ ਮੈਨੂੰ ਹੀ ਸੀ, ਮੇਰੇ ਸਾਥੀਆਂ ਨੇ ਉਸ ਵੇਲੇ ਇਹ ਦੋ ਲਫਜ਼ ਸੁਣੇ ਹੀ ਨਹੀਂ ਹੋਣੇ, ਜੇ ਸੁਣੇ ਵੀ ਤਾਂ ਇਹ ਸੋਚ ਕੇ ਕਿ ਸਾਨੂੰ ਕੀ ? ਚੁਪ ਕਰ ਰਹੇ, ਅਤੇ ਉਨ੍ਹਾਂ ਅਨ-ਸੁਣੇ ਕਰ ਛਡੇ। ਮੇਰੇ ਹੀ ਹਿਰਦੇ ਨੂੰ ਇਹ ਦੋ-ਅੱਖਰੇ ਦੋ ਲਫਜ਼ ਵਿੰਨ੍ਹ ਗਏ। ਏਹਨਾਂ ਲਫ਼ਜ਼ਾਂ ਦੇ ਕੀਤੇ ਜ਼ਖ਼ਮ ਦੀ ਮਲ੍ਹਮ ਕਿਸੇ ਸਤਿ-ਸੰਗਤ ਤੋਂ ਬਿਨਾਂ ਲਭਣੀ ਹੀ ਨਹੀਂ ਸੀ, ਪਰ ਅਫ਼ਸੋਸ ਕਿ ਮੇਰੇ ਵਾਸਤੇ ਇਹ ਦਰਵਾਜ਼ਾ ਵੀ ਬੰਦ ਦਿਸਦਾ ਸੀ, ਕਿਉਂਕਿ ਇਸ ਰੋਗ ਦਾ ਪਤਾ ਹੀ ਕੁਥਾਉਂ ਪੁਜ ਕੇ ਲਗਾ। ਅਰਥਾਤ ਤਸ਼ਖ਼ੀਸ (ਪਛਾਣ) ਜੇਲ੍ਹਖ਼ਾਨੇ ਅੰਦਰ ਜਾ ਕੇ ਹੀ ਹੋਈ। ਸਤਿਗੁਰੂ ਕਲਗੀਧਰ ਦੇ ਦਰੋਂ ਘਰੋਂ ਤਾਂ ਰੋਜ਼ ਹੀ ਬਾਹਰ ਨਿਕਲਣ ਦੀਆਂ ਆਸਾਂ ਉਮੇਦਾਂ ਸਨ, ਪਰ ਉਮਰ ਕੈਦੀ ਹੋਣ ਦੇ ਕਾਰਨ ਜੀਉਂਦੇ-ਜੀਅ ਛੁਟਕਾਰੇ ਦੀ ਉਮੇਦ ਬਹੁਤ ਘਟ ਸੀ। ਉਸ ਵੇਲੇ ਉਪਰੋਕਤ ਰੋਗ (ਦੁਖ) ਨੂੰ ਦੂਰ ਕਰਨ ਦਾ ਉਪਰਾਲਾ ਇਕ ਹੀ ਸੁਝਾ, ਉਹ ਇਹ ਸੀ ਕਿ ਜਿਸ ਗੁਰਮੁਖ ਸਿਖ ਨੇ ਰੋਗ ਦੀ ਪਛਾਣ ਕ਼ੀਤੀ ਹੈ, ਉਸ ਤੋਂ ਹੀ ਪੁਛਿਆ ਜਾਵੇ। ਪਰ ਇਕ ਹੋਰ ਫ਼ਿਕਰ ਵਾਪਰਿਆ, ਕਿਉਂਕਿ ਮੈਂ ਛੇ ਸਤ ਸਾਲ ਤੋਂ ਉਨ੍ਹਾਂ ਦੇ ਸੁਭਾਉ ਦਾ ਜਾਣੂ ਸੀ ਕਿ ਉਹ ਪਰਮਾਰਥ ਦੇ ਭੇਦਾਂ ਨੂੰ ਖੁਲ੍ਹੀ ਖੇਡ ਨਹੀਂ ਬਣਾਇਆ ਕਰਦੇ, ਕਿਤੇ ਗੁੱਸਾ ਨਾ ਕਰ ਬੈਠਣ। ਸਾਥ ਹੀ 'ਅਫ਼ਸੋਸ, ਰਸ ਨਹੀਂ' ਦੇ ਲਫ਼ਜ਼ਾਂ ਤੋਂ ਆਸ ਵੀ ਬਝਦੀ ਸੀ ਕਿ ਉਹਨਾਂ ਨੂੰ ਵੀ ਅਫ਼ਸੋਸ ਹੈ ਕਿ 'ਰਸ ਨਹੀਂ'। ਅੰਤ ਇਹੋ ਸੋਚਿਆ ਕਿ ਜੇ ਨਾ ਦਸਣਗੇ ਤਾਂ ਮੇਰਾ ਕੀ ਘਟ ਜਾਵੇਗਾ। ਉਸ ਵਕਤ ਤਾਂ ਪੁਛਣ ਦਾ ਸਮਾਂ ਨਹੀਂ ਸੀ ਅਤੇ ਉਨ੍ਹਾਂ ਦੇ ਸੁਭਾਉ ਅਨੁਸਾਰ ਸਮਾਂ ਤਾੜ ਕੇ ਪੁਛਣਾ ਯੋਗ ਸਮਝਿਆ। ਇਸ ਤੋਂ ਪਹਿਲਾਂ ਕਿ ਪਾਠਕਾਂ ਨੂੰ ਉਨ੍ਹਾਂ ਨਾਲ ਹੋਈ ਬਾਤ ਚੀਤ ਨੂੰ ਦਸਾਂ, ਉਨ੍ਹਾਂ ਦੇ ਸੁਭਾਉ, ਆਤਮਿਕ ਦਸ਼ਾ ਦੀ ਥੋੜ੍ਹੀ ਜਿਹੀ ਹਾਲਤ ਤੋਂ ਵਾਕਫ਼ ਕਰਾਉਣਾ ਚੰਗਾ ਸਮਝਦਾ ਹਾਂ, ਤਾਂਕਿ ਇਹ ਪਤਾ ਲਗ ਜਾਏ ਕਿ ਉਨ੍ਹਾਂ ਨੇ ਇਹ ਲਫ਼ਜ਼ ਕਿਉਂ ਕਹੇ ਅਤੇ ਕਿਥੇ ਕਹੇ ?

ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਪਹਿਲੀ ਆਤਮਿਕ ਹਾਲਤ ਦਾ ਪ੍ਰਗਟ

---

*ਬਿਲਾਵਲੁ ਮ: ੪, ਪੰਨਾ ੮੩੫-੩੬

ਕਰਨਾ ਤਾਂ ਮੇਰੇ ਵਾਸਤੇ ਬਹੁਤ ਔਖਾ ਹੈ, ਕਿਉਂਕਿ ਮੈਂ ਤਾਂ ਕੇਵਲ ਛੇ ਸਤ ਸਾਲਾਂ ਤੋਂ ਹੀ ਏਨ੍ਹਾਂ ਨੂੰ ਜਾਣਦਾ ਹਾਂ। ਮੈਂ ਜੇਲ੍ਹ ਬਦਲੀ ਹੋ ਕੇ ਏਨ੍ਹਾਂ ਪਾਸ ਪੁਜਾ, ਏਨ੍ਹਾਂ ਦੇ ਸੰਗ ਸਾਥ ਉਸ ਵੇਲੇ ਤੀਹ ਚਾਲੀ ਸਿਖ ਕੈਦੀ ਸਨ। ਮੈਨੂੰ ਛੇ ਸਤ ਸਾਲ ਜ਼ੇਲ੍ਹ ਦੀਆਂ ਕਾਲ-ਕੋਠੜੀਆਂ ਵਿਚ ਏਹਨਾਂ ਦੇ ਨੇੜੇ ਤੇੜੇ ਦੀਆਂ ਕੋਠੜੀਆਂ ਵਿਚ ਬੰਦ ਰਹਿਣ ਦਾ ਸਮਾਂ ਮਿਲਦਾ ਰਿਹਾ। ਸਾਡੇ ਆਮ ਸਿਖ ਕੈਦੀ ਭਾਈ, ਇਕ ਦੂਜੇ ਨਾਲ ਆਪੋ ਆਪਣੀਆਂ ਕੋਠੀਆਂ ਵਿਚ ਹੀ ਉੱਚੀ ਉੱਚੀ ਬਾਤ ਚੀਤ ਕਰ ਕੇ ਦਿਨ-ਕਟੀ ਕਰਦੇ ਸੀ। ਪਰ ਏਨ੍ਹਾਂ ਦੀ ਮਰਯਾਦਾ ਸਭਨਾਂ ਨਾਲੋਂ ਵੱਖਰੀ ਹੀ ਸੀ। ਉਹ ਇਹ ਸੀ ਕਿ ਜਿਨ੍ਹਾਂ ਕੋਠੜੀਆਂ ਵਿਚ ਇਹ ਬੰਦ ਹੁੰਦੇ, ਦੋ ਬਜੇ ਰਾਤ ਤੋਂ ਹੀ ਸਾਰੇ ਸਿਖ ਕੈਦੀਆਂ ਨੂੰ ਸੰਤਰੀ ਜਾਂ ਸਾਥੀਆਂ ਰਾਹੀਂ ਇਕ ਦੂਜੇ ਤੋਂ ਆਵਾਜ਼ਾਂ ਮਰਵਾ ਕੇ ਸਾਵਧਾਨ ਕਰ ਕੇ ਬਿਠਾਲ ਲੈਂਦੇ ਅਤੇ ਗੁਰਬਾਣੀ ਦਾ ਪਾਠ ਕੰਠਾਗਰ ਸਿੰਘਾਂ ਤੋਂ ਕਰਾਈ ਜਾਂਦੇ ਅਤੇ ਕਦੇ ਕਦੇ ਦਿੱਬ ਦ੍ਰਿਸ਼ਟੀ ਦੁਆਰਾ ਵੇਖ ਕੇ, ਕਿ ਕੋਈ ਸਾਥੀ ਸੌਂ ਗਿਆ ਹੈ, ਉਸ ਦੇ ਨਾਲ ਦੀ ਕੋਠੜੀ ਵਾਲੇ ਨੂੰ ਆਵਾਜ਼ ਮਾਰ ਦਿੰਦੇ ਅਤੇ ਉਹ ਆਪੇ ਹੀ ਕਿਸੇ ਨਾ ਕਿਸੇ ਪਹਿਲਾਂ ਸੋਚੇ ਤਰੀਕੇ ਨਾਲ ਦੋਹਾਂ ਪਾਸਿਆਂ ਦੇ ਸਾਥੀਆਂ ਨੂੰ ਹੁਸ਼ਿਆਰ ਕਰ ਲੈਂਦਾ। ਸਾਰੇ ਦਿਨ ਵਿਚ ਇਕ ਅੱਧਾ ਘੰਟਾ, ਖ਼ਾਸ ਕਰਕੇ ਸਫ਼ਾਈ, ਇਸ਼ਨਾਨ ਅਤੇ ਰੋਟੀ ਦੇ ਮੌਕੇ ਗੁਰਬਾਣੀ ਦੇ ਪਾਠ ਦੀ ਸੁਧਾਈ ਦੀ ਸਹਾਇਤਾ ਲਈ ਸਾਥੀਆਂ ਨੂੰ ਦਿੰਦੇ। ਉਂਜ ਤਾਂ ਏਹਨਾਂ ਵਲੋਂ ਖ਼ਾਸ ਤਾਕੀਦ ਸੀ ਕਿ 'ਮੈਨੂੰ ਕੋਈ ਨਾ ਬੁਲਾਏ'। ਜੇ ਕੋਈ ਸਾਥੀ ਭੁਲ ਚੁਕ ਕੇ ਆਵਾਜ਼ ਮਾਰ ਹੀ ਬੈਠਦਾ ਤਾਂ ਅਗੋਂ ਕੋਈ ਉੱਤਰ ਨਾ ਦਿੰਦੇ।

ਜੇਲ੍ਹ ਵਿਚ ਕੰਮ ਕਾਜ ਅਸੀਂ ਬਹੁਤ ਘਟ ਹੀ ਕਰਦੇ ਸੀ। ਜੇਲ੍ਹ-ਅਫ਼ਸਰ ਕੇਵਲ ਕੋਈ ਨਵੀਂ ਸ਼ਰਾਰਤ ਨਾ ਹੁੰਦੀ ਵੇਖ ਕੇ ਹੀ ਖੁਸ਼ ਰਹਿੰਦੇ ਸਨ। ਮੇਰਾ ਭਾਵ ਹੈ ਕਿ ਸੁਪ੍ਰੰਟੰਡੰਟ ਇਕ ਦੋ ਮਿੰਟ ਵਿਚ ਸਾਡੀਆਂ ਕੋਠੜੀਆਂ ਅਗੋਂ ਦੀ ਲੰਘ ਜਾਂਦਾ ਸੀ, ਉਹ ਵੀ ਸਵੇਰੇ ਦੀ ਸਫ਼ਾਈ ਹੁੰਦੀ ਸਾਰ ਦਾਲ ਜਾਂ ਕਣਕ ਚੁਣਨ ਵਾਸਤੇ ਕੋਠੜੀ ਦੇ ਅੰਦਰ ਪਈ ਵੇਖ ਜਾਂਦਾ ਸੀ, ਭਾਵੇਂ ਸ਼ਾਮ ਤਾਈਂ ਕੁਝ ਕਰੀਏ ਜਾਂ ਨਾ, ਪਰ ਦੋ ਢੇਰੀਆਂ ਜ਼ਰੂਰ ਕਰਨੀਆਂ ਪੈਂਦੀਆਂ ਸਨ। ਆਪ ਸਾਰਾ ਦਿਨ ਆਸਣ ਜਮਾਈ ਪਾਠ ਕਰਦੇ ਜਾਂ ਨਾਮ ਅਭਿਆਸ ਵਿਚ ਜੁਟੇ ਰਹਿੰਦੇ, ਖ਼ਾਸ ਕਰ ਕੇ ਦੋਹਾਂ ਪਾਸਿਆਂ ਦੇ ਕੋਠੜੀ-ਬੰਦ ਭਾਈਆਂ ਨੂੰ ਚੁਪ ਰਹਿਣ ਅਤੇ ਗੁਰਬਾਣੀ ਦਾ ਪਾਠ ਕਰਨ ਵਾਸਤੇ ਪ੍ਰੇਰੀ ਰਖਦੇ। ਅਸੀਂ ਸਾਰੇ ਏਹਨਾਂ ਦੇ ਸੁਭਾਓ ਦੇ ਵਾਕਿਫ਼ ਹੋ ਚੁਕੇ ਸੀ। ਨੇੜ ਤੇੜ ਦੀਆਂ ਕੋਠੜੀਆਂ ਵਾਲੇ ਸਾਰਾ ਦਿਨ ਆਪਸ ਵਿਚ ਕੋਈ ਬਾਤ ਚੀਤ ਨ ਕਰਦੇ, ਜੇ ਕਰਦੇ ਭੀ ਤਾਂ ਬਹੁਤ ਹੌਲੀ ਹੌਲੀ ਕਰਦੇ, ਤਾਂਕਿ ਏਹਨਾਂ ਦੀ ਬਿਰਤੀ ਨਾ ਉਖੜ ਜਾਏ।

ਏਹਨਾਂ ਦੀ ਆਤਮਿਕ ਦਸ਼ਾ ਦੇ ਅੱਖੀਂ ਡਿਠੇ ਚਮਤਕਾਰਾਂ ਦੇ ਸਬੂਤ ਮੇਰੇ ਪਾਸ ਬਹੁਤ ਹਨ ਤੇ ਕਈ ਸਾਥੀ ਕੈਦੀ ਵੀ ਏਨ੍ਹਾਂ ਦੀ ਸਾਖੀ ਭਰਨ ਤੋਂ ਨਾਂਹ ਨਹੀਂ

ਕਰ ਸਕਦੇ, ਪਰ ਉਹ ਆਤਮਿਕ ਰਮਜ਼ਾਂ ਤੇ ਖੇਡਾਂ ਨੂੰ ਖੁਲ੍ਹ-ਖੇਡ ਬਣਾਉਣ ਤੋਂ ਸੰਕੋਚ ਰਖਦੇ ਸਨ ।

ਗੁਰਬਾਣੀ ਸੁਣਨ ਸਮੇਂ ਗੁਰਬਾਣੀ ਦੀ ਪਹਿਲੀ ਤੁਕ ਉੱਚੀ ਸੁਰ ਨਾਲ ਆਪ ਉਚਾਰ ਦਿੰਦੇ, ਦੂਜਾ ਪਾਠੀ ਆਪ ਹੀ ਸਮਝ ਲੈਂਦਾ ਕਿ ਇਹ ਪਾਠ ਮੇਰੇ ਹੀ ਕੰਠ ਹੈ ਜਾਂ ਮੈਨੂੰ ਹੀ ਪੜ੍ਹਨ ਦਾ ਹੁਕਮ ਹੈ । ਏਸੇ ਤਰ੍ਹਾਂ ਦੋ ਬਜੇ ਰਾਤ ਤੋਂ ਲੈ ਕੇ ਸਵੇਰ ਤਕ ਦੀ ਜੇਲ੍ਹ ਖੁਲ੍ਹਣ ਦੀ ਘੰਟੀ ਹੁੰਦੀ ਤਾਈਂ ਨਾਲ ਦੇ ਸਾਥੀ ਕੈਦੀ ਅਤੇ ਆਪ ਹੋਰੀਂ ਆਪੋ ਆਪਣੀ ਕੋਠੜੀਆਂ ਵਿਚ ਬੈਠੇ ਪਾਠ ਸੁਣਦੇ ਰਹਿੰਦੇ । ਜੇ ਗੁਰਬਾਣੀ ਦਾ ਪਾਠ ਘੰਟੀ ਤੋਂ ਪਹਿਲਾਂ ਹੀ ਹੋ ਜਾਵੇ ਤਾਂ ਖੁਲ੍ਹਣ ਸਮੇਂ ਤਾਈਂ ਆਪ ਕਿਸੇ ਨਾਲ ਗੱਲ ਬਾਤ ਨਹੀਂ ਕਰਦੇ ਸਨ ।

ਪਾਠੀ ਨੂੰ ਅਸੁਧ ਪਾਠ ਕਰਦੇ ਨੂੰ ਪਾਠ ਸਮੇਂ ਕਦੇ ਨਹੀਂ ਸੀ ਟੋਕਦੇ, ਗੱਲ ਕਰਨ ਦੇ ਨੀਯਤ ਕੀਤੇ ਸਮੇਂ ਅਸੁਧ ਪਾਠ ਕਰਨ ਵਾਲੇ ਨੂੰ ਕਹਿ ਦਿੰਦੇ ਕਿ ਇਸ ਜਾਂ ਉਸ ਸ਼ਬਦ ਦਾ ਪਾਠ ਗੁਟਕੇ ਉਤੋਂ ਪੜ੍ਹ ਕੇ ਸੁਣਾਉ । ਪਹਿਲਾਂ ਤਾਂ ਪਾਠੀ ਆਪ ਹੀ ਸੋਚ ਕੇ ਪਾਠ ਸੁਧ ਕਰ ਲੈਂਦਾ, ਕਿਉਂਕਿ ਹਰ ਇਕ ਸਾਥੀ ਨੂੰ ਏਨ੍ਹਾਂ ਦੇ ਸੁਭਾਉ ਦਾ ਪਤਾ ਲਗ ਚੁਕਾ ਸੀ । ਭਲਾ ਜੇ ਕੋਈ ਗੁਟਕਾ ਹੱਥ ਵਿਚ ਫੜ ਲਏ ਅਤੇ ਪਾਠ ਕੰਠੋਂ ਹੀ ਅੱਖਰ ਵੇਖੇ ਬਿਨਾਂ ਅਸੁਧ ਪੜ੍ਹੇ ਤਾਂ ਕਹਿ ਦਿੰਦੇ ਕਿ ਗੁਟਕੇ ਉਤੋਂ ਵੇਖ ਕੇ ਪੜ੍ਹੋ, ਫੇਰ ਵੀ ਪਾਠ ਅਸੁਧ ਪੜ੍ਹੇ ਤਾਂ ਆਪ ਉਸ ਸ਼ਬਦ ਨੂੰ ਉਚੀ ਅਤੇ ਸੁਰੀਲੀ ਆਵਾਜ਼ ਨਾਲ ਸੁਧ ਪਾਠ ਪੜ੍ਹ ਦਿੰਦੇ, ਜਿਸ ਤੋਂ ਪਾਠੀ ਸੁਧ ਅਤੇ ਅਸੁਧ ਪਾਠ ਨੂੰ ਸਮਝ ਲੈਂਦਾ ਤੇ ਦਰੁਸਤ ਕਰ ਲੈਂਦਾ । ਗੁਰਬਾਣੀ ਅਤੇ ਨਾਮ ਸਬੰਧੀ ਉਨ੍ਹਾਂ ਦੇ ਖ਼ਿਆਲ ਇਹ ਸਨ, ਜੇ ਕੋਈ ਸਾਥੀ ਪੁਛੇ ਕਿ ਗੁਰਬਾਣੀ ਕਿਹੜੀ ਕਿਹੜੀ ਕੰਠ ਕਰਾਂ ਅਤੇ ਕਿੰਨੀ ਕੁ ਜ਼ਰੂਰੀ ਕਰਨੀ ਚਾਹੀਦੀ ਹੈ ਤਾਂ ਆਪ ਦਾ ਉਤਰ ਹੁੰਦਾ ਸੀ ਕਿ ਜਿਹੜੀ ਅਤੇ ਜਿਤਨੀ ਕੰਠ ਕਰ ਸਕੋ, ਰਾਤ ਦਿਨੇ ਪੜ੍ਹ ਸਕੋ, ਭਾਵ ਜਿੰਨੀ ਕੰਠ ਕਰ ਸਕੋ ਅਤੇ ਪੜ੍ਹ ਸਕੋ, ਇਕ ਪਾਸੇ ਦਿਲ ਲਾਈ ਰਖੋ । ਗੁਰਬਾਣੀ ਤੋਂ ਥਕੋ ਤਾਂ ਨਾਮ ਅਭਿਆਸ ਕਰਨ ਲਗ ਪਓ, ਨਾਮ ਤੋਂ ਹਟੋ ਤਾਂ ਗੁਰਬਾਣੀ ਦਾ ਪਾਠ ਉਚੀ ਉਚੀ ਜਾਂ ਹੌਲੀ ਹੌਲੀ, ਜਿਵੇਂ ਚਿਤ ਚਾਹੇ ਕਰੀ ਜਾਓ । ਚੰਚਲ ਮਨ-ਬਾਂਦਰ ਨੂੰ ਥੰਮੇ ਨਾਲ ਬੰਨ੍ਹ ਕੇ ਤੇਲੀ ਦੇ ਬਲਦ ਵਾਂਗੂ ਥੰਮੇ ਦੇ ਉਦਾਲੇ ਉਦਾਲੇ ਭੌਂਦਾ ਰਖੋ, ਨੱਚਣ ਕੁੱਦਣ ਦਾ ਮੌਕਾ ਨਾ ਦੇਵੋ, ਬਸ ਇਸ ਤੋਂ ਉਤੇ ਮੈਂ ਹੋਰ ਕੁਛ ਨਹੀਂ ਕਹਿ ਸਕਦਾ ।

ਭਾਵੇਂ ਗੁਰਬਾਣੀ ਬਹੁਤ ਪੰਜਾਬੀ ਭਾਸ਼ਾ ਵਿਚ ਹੀ ਹੈ ਅਤੇ ਹਰ ਇਕ ਪੰਜਾਬੀ ਦੀ ਸਮਝ ਵਿਚ ਭਾਵ-ਅਰਥ ਆਉਣੇ ਚਾਹੀਦੇ ਹਨ, ਖ਼ਾਸ ਕਰਕੇ ਗੁਰਬਾਣੀ ਦੇ ਨਿਤਨੇਮੀ ਅਖੰਡਪਾਠੀ ਦਾ ਤਾਂ ਕਹਿਣਾ ਹੀ ਕੀ ਹੈ, ਪਰ ਆਪ ਅਰਥ ਨਹੀਂ ਦਸਦੇ ਸਨ ।

ਗੁਰਬਾਣੀ ਦੇ ਅਰਥ ਪੁਛਣ ਵਾਲੇ ਨੂੰ ਚੰਗਾ ਉਤਰ ਦਿੰਦੇ ਸਨ ਕਿ ਵੀਰ

ਇਸ ਸ਼ਬਦ ਜਾਂ ਪਉੜੀ ਦੇ ਅਰਥ ਤਾਂ ਮੈਨੂੰ ਨਹੀਂ ਆਉਂਦੇ, ਜੇ ਤੂੰ ਪਹਿਲੇ ਸ਼ਬਦ ਜਾਂ ਪਉੜੀ ਦੇ ਅਰਥ ਸਮਝ ਚੁਕਾ ਹੈਂ ਤਾਂ ਮੈਨੂੰ ਵੀ ਸਮਝਾ ਦੇਹ, ਕਿਉਂਕਿ ਮੈਂ ਸਰਟੀਫਾਈਡ ਗਿਆਨੀ ਨਹੀਂ ਹਾਂ, ਮੈਂ ਗੁਰਬਾਣੀ ਸਕੂਲਾਂ ਕਾਲਜਾਂ ਵਿਚ ਨਹੀਂ ਪੜ੍ਹੀ, ਇਸ ਕਾਰਨ ਮੈਨੂੰ ਕਦੇ ਅਰਥ ਕਰਨ ਦੀ ਲੋੜ ਨਹੀਂ ਭਾਸੀ। ਸੱਜਣਾ, ਤੈਨੂੰ ਅਰਥ ਸਿਖਣ ਦੀ ਕੀ ਲੋੜ ਪੈ ਗਈ? ਤੂੰ ਕਿਹੜਾ ਗਿਆਨੀ ਉਪਦੇਸ਼ਕ ਬਣਨਾ ਹੈ। ਗੁਰਬਾਣੀ ਪੜ੍ਹ ਅਤੇ ਨਾਮ ਜਪ। ਸਭ ਤੋਂ ਵਡੇ ਅਰਥ ਗੁਰੂ ਸਾਹਿਬ ਦਾ ਹੁਕਮ ਗੁਰਸਿਖਾਂ ਵਾਸਤੇ ਇਹੋ ਹੀ ਹੈ ਕਿ 'ਆਇਓ ਸੁਨਨ ਪੜਨ ਕਉ ਬਾਣੀ'*। ਗੁਰਬਾਣੀ ਨੂੰ ਪੜ੍ਹੋ. ਨਾਮ ਜਪੋ। ਮੇਰੇ ਦਿਲ ਵਿਚ ਤਾਂ ਇਹ ਹੀ ਅਰਥ ਹਨ ਕਿ ਗੁਰਬਾਣੀ ਗੁਰੂ ਸਾਹਿਬ ਨੇ ਸਾਰੀ ਸ੍ਰਿਸ਼ਟੀ ਦੇ ਉਧਾਰ ਕਰਨ ਹਿਤ ਅਕਾਲ ਪੁਰਖ ਦੇ ਹੁਕਮ ਅਨੁਸਾਰ ਉਚਾਰਨ ਕੀਤੀ ਹੈ। ਗੁਰਸਿਖਾਂ ਵਾਸਤੇ ਖ਼ਾਸ ਹੁਕਮ ਹੈ: 'ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥'†

ਉਪਰੋਕਤ ਗੁਰਵਾਕ ਨੂੰ ਮੁਖ ਰਖ ਕੇ ਮੈਂ ਕਦੇ ਨਹੀਂ ਸੋਚਿਆ ਕਿ ਗੁਰਬਾਣੀ ਕੀ ਆਖਦੀ ਹੈ? ਮੈਂ ਤਾਂ ਗੁਰੂ ਸਾਹਿਬ ਦੇ ਲਿਖਾਏ ਅੱਖਰ ਹੀ ਪੜ੍ਹ ਲੈਂਦਾ ਹਾਂ। 'ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ'‡। ਕਦੇ ਅਰਥ ਨਹੀਂ ਸੋਚੇ, ਕਿਉਂਕਿ ਅਰਥ ਕਈ ਤਰ੍ਹਾਂ ਕੀਤੇ ਜਾਂਦੇ ਹਨ ਤੇ ਸਭ ਆਪੋ ਆਪਣੀ ਬੁਧੀ ਅਨੁਸਾਰ ਕਰਦੇ ਹਨ, ਕੌਣ ਠੀਕ ਅਤੇ ਕੌਣ ਗ਼ਲਤ ਹੈ। ਸ਼ਕ ਵਿਚ ਪੈ ਜਾਈਦਾ ਹੈ ਕਿ ਕਿਹੜੇ ਅਰਥ ਠੀਕ ਅਤੇ ਕਿਹੜੇ ਗ਼ਲਤ ਹਨ। ਗੁਰੂ ਸਾਹਿਬਾਨ ਨੇ ਗੁਰਬਾਣੀ ਕਦ ਅਤੇ ਕਿਸ ਪਰਥਾਇ ਉਚਾਰਨ ਕੀਤੀ, ਕਦੇ ਨਹੀਂ ਸੋਚਿਆ, ਕਿਉਂਕਿ ਗੁਰੂ ਸਾਹਿਬ ਦਾ ਵਾਕ ਹੈ: "ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥"০

ਦੂਜਾ ਸਵਾਲ ਆਮ ਇਹੋ ਹੀ ਉਠਦਾ ਸੀ ਕਿ ਕਿਹੜਾ ਨਾਮ ਜਪੀਏ, ਭਾਵ ਗੁਰਸਿਖਾਂ ਦਾ ਗੁਰਮੰਤ੍ਰ ਕਿਹੜਾ ਹੈ? ਆਪ ਦਾ ਉਤਰ ਹੁੰਦਾ ਸੀ ਜੋ ਗੁਰਮੰਤ੍ਰ ਪੰਜਾਂ ਪਿਆਰਿਆਂ ਤੋਂ ਮਿਲਦਾ ਹੈ, ਜਿਸ ਨੂੰ ਹਰ ਇਕ ਸਿਖ ਜਪਦਾ ਹੈ। ਜੇ ਕੋਈ ()ਸ੍ਰੀ ਯੁਤ ਵੈਂਕਟ ਪਾਇਆ ਕੂੰਡੂ ਜੈਸਾ ਦੂਜੇ ਮਤ ਦਾ ਸੱਜਣ ਖਹਿੜੇ ਹੀ ਪੈ ਜਾਵੇ ਕਿ ਮੈਨੂੰ ਗੁਰਸਿੱਖਾਂ ਦਾ ਗੁਰਮੰਤ੍ਰ ਦਸਣ ਦੀ ਕਿਰਪਾ ਕਰੋ ਤਾਂ ਕਹਿ ਦਿੰਦੇ, ਅੰਮ੍ਰਿਤ ਛਕਣ ਦੇ ਅਧਿਕਾਰੀ ਬਣੋ, ਤਿਆਰ ਹੋ ਜਾਓ। ਜਦ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪੰਜਾਂ ਸਿੰਘਾਂ ਦਾ ਸਮਾਗਮ ਹੋਵੇਗਾ ਤਾਂ ਅੰਮ੍ਰਿਤ ਛਕਾਇਆ

---

* ਸਾਰੰਗ ਮ: ੫, ਪੰਨਾ ੧੨੧੯ † ਗਉੜੀ ਕੀ ਵਾਰ, ਮ: ੪, ਪੰਨਾ ੩੦੮

‡ ਬਸੰਤ ਮ: ੧ ਹਿੰਡੋਲ, ਪੰਨਾ ੧੧੭੧ ০ ਸੋਰਠਿ ਮ: ੩, ਪੰਨਾ ੬੪੭

() ਦੇਸ਼ ਭਗਤ ਸ੍ਰੀ ਯੁਤ ਵੈਂਕਟ ਪਾਇਆ ਕੂੰਡੂ ਹਾਤਾ ਮਦਰਾਸ ਦੇ ਇਲਾਕਾ ਅੰਧਰਾ ਦੇ ਸ਼ਹਿਰ ਗੰਟੂਰ ਦਾ ਰਹਿਣ ਵਾਲਾ ਪ੍ਰਸਿੱਧ ਕਾਂਗਰਸੀ ਲੀਡਰ।

ਜਾਵੇਗਾ। ਮੈਂ ਕੰਨਾਂ ਵਿਚ ਫੂਕਾਂ ਮਾਰਨ ਵਾਲੇ ਸਜਣਾਂ ਦੇ ਤਰੀਕੇ ਨੂੰ ਗੁਰਮਤਿ ਵਿਰੁਧ ਸਮਝਦਾ ਹਾਂ।

ਕਈ ਵਾਰੀ ਅੱਕ ਥੱਕ ਕੇ ਕਹਿ ਦਿੰਦੇ ਕਿ ਗੁਰਮੰਤ੍ਰ ਤਾਂ ਨਹੀਂ ਦਸਦੇ, ਨਾਮ ਜਪਣ ਦੀ ਵਿਧੀ ਹੀ ਦਸ ਦੇਵੋ। ਆਪ ਦਾ ਉੱਤਰ ਹੁੰਦਾ ਸੀ ਕਿ ਗੁਰਸਿਖਾਂ ਦੀ ਵਿਧੀ ਬਹੁਤ ਹੀ ਸੌਖੀ ਹੈ, ਨਾਮ ਜਪੀ ਜਾਓ, ਸਾਸ ਸਾਸ ਜਪੋ, ਕਿਉਂਕਿ ਗੁਰਵਾਕ ਹੈ :—

ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮ੍ਾਰੇ ॥
ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ ॥੭॥

ਨਟ ਅਸਟਪਦੀਆਂ ਮ: ੪, ਪੰਨਾ ੯੮੧

ਗੁਰੂ ਸਾਹਿਬ ਦਾ ਹੁਕਮ ਹੈ ਕਿ ਨਾਮ ਸਾਸੁ ਸਾਸੁ ਜਪੋ, ਭਾਵ ਖਾਂਦੇ, ਪੀਂਦੇ, ਸੌਂਦੇ, ਜਾਗਦੇ, ਉਠਦੇ, ਬੈਠਦੇ, ਹਸਦੇ, ਰੋਂਦੇ, ਨਾਮ ਚੌਬੀਸ ਘੰਟੇ ਹੀ ਜਪੀ ਜਾਓ। ਚਾਹੇ ਦੁਨੀਆ ਤੁਹਾਨੂੰ ਕੁਝ ਹੀ ਕਹੀ ਜਾਏ ਕਿ 'ਤੋਤੇ ਵਾਂਗੂੰ ਟੀਂ ਟੀਂ ਕਰਦੇ ਹੋ', 'ਬਕਰੀ ਵਾਂਗੂੰ ਮੂੰਹ ਮਾਰਦੇ ਹੋ', 'ਫ਼ੋਨੋਗਰਾਫ ਵਾਂਗੂੰ ਵਜਦੇ ਹੋ ਸੂਈ ਅਤੇ ਤਵਾ ਬਦਲਾਉਣ ਦੀ ਲੋੜ ਨਹੀਂ ਰਹਿੰਦੀ', ਆਦਿ ਤਾਨ੍ਹੇ ਮੇਹਣਿਆਂ ਤੋਂ ਨਾ ਡਰੋ। ਜੇਲ੍ਹ ਵਿਚ ਤਾਂ ਨਾਮ ਜਪਣ ਦੀ ਮੌਜ ਹੀ ਹੈ, ਕੋਈ ਦੁਨਿਆਵੀ ਲਾਲਚ, ਦੋ ਵਕਤ ਰੋਟੀ ਖਾਣ ਤੋਂ ਬਿਨਾ ਟੰਟਾ ਝਗੜਾ ਫ਼ਿਕਰ ਫ਼ਾਕਾ ਨਹੀਂ, ਲੈਣੇ ਦੇਣੇ ਵਾਲੇ ਫਾਟਕੋਂ ਪਰੇ ਹੀ ਖੜੇ ਹੋ ਜਾਂਦੇ ਹਨ, ਕੋਈ ਤਾਨ੍ਹਾ ਮੇਹਣਾ ਦੇਣ ਵਾਲਾ ਤੁਸਾਡੇ ਤਾਈਂ ਪੁਜ ਹੀ ਨਹੀਂ ਸਕਦਾ।

ਅਸੀਂ ਪਹਿਲੀ ਜੇਲ੍ਹ ਤੋਂ ਬਦਲ ਕੇ ਪੰਜ ਸਿੰਘ ਏਨ੍ਹਾਂ ਸਮੇਤ ਦੂਜੇ ਸੂਬੇ ਦੀ ਜੇਲ੍ਹ ਵਿਚ ਪੁਜ ਗਏ। ਚਾਰ ਕੁ ਸਾਥੀ ਕਾਲੇ ਪਾਣੀ ਤੋਂ ਵੀ ਉਥੇ ਪੁਜੇ ਹੋਏ ਸਨ। ਸਾਨੂੰ ਸਾਰਿਆਂ ਨੂੰ ਇਕ ਬਲਾਕ ਦੀਆਂ ਕੋਠੜੀਆਂ ਵਿਚ ਬੰਦ ਕਰ ਦਿਤਾ ਗਿਆ। ਗੁਰਬਾਣੀ ਦੇ ਪਾਠ ਕਰਨ ਦੀ ਮਰਯਾਦਾ ਪਹਿਲਾਂ ਵਾਂਗੂੰ ਹੀ ਰਹੀ। ਇਕ ਦਿਨ ਰਹਿਰਾਸ ਦੇ ਪਾਠ ਮਗਰੋਂ, ਜੋ ਕਿ ਸਾਡੇ ਸਾਥੀ ਨਿਹੰਗ ਸਿੰਘ ਜੀ ਕੀਤਾ ਕਰਦੇ ਸਨ, ਮੈਂ ਪਾਠ ਕਰਨ ਲਗਾ, ਬੀਮਾਰ ਹੋਣ ਦੇ ਕਾਰਨ ਕੰਠ ਨਾ ਤੁਰਿਆ। ਆਪ ਨੇ ਆਪ ਹੀ ਆਵਾਜ਼ ਤੋਂ ਪਰਖ ਕੇ ਪਾਠ ਕਰਨੋਂ ਮੈਨੂੰ ਰੋਕ ਦਿਤਾ ਅਤੇ ਹੱਸ ਕੇ ਕਹਿਣ ਲਗੇ, ਢੋ ਲਾ ਕੇ ਅਰਾਮ ਨਾਲ ਪਾਠ ਦੂਜੇ ਸਾਥੀਆਂ ਦਾ ਸੁਣੋ ਜਾਂ ਬਿਸਤਰੇ ਉਤੇ ਜਾ ਬਿਰਾਜੋ।

ਮੈਂ ਦੂਜੇ ਸਾਥੀਆਂ ਦਾ ਪਾਠ ਸੁਣਦਾ ਰਿਹਾ। ਪਾਠ ਦੀ ਸਮਾਪਤੀ ਪਿਛੋਂ ਆਪ ਨੇ ਮੇਰੀ ਹਾਲਤ ਪੁਛੀ। ਮੇਰਾ ਉੱਤਰ ਸੁਣ ਕੇ ਕਹਿਣ ਲਗੇ ਕਿ ਗੁਰੂ ਭਲੀ ਕਰੇ, ਕਿਤੇ ਹੁਣ ਵਾਂਗੂੰ ਸਵੇਰੇ ਵੀ ਸਾਨੂੰ ਪਾਠ ਤੋਂ ਜਵਾਬ ਨਾ ਦੇ ਦੇਵੀਂ।

ਆਪੇ ਹੀ, ਹੱਛਾ ਜੋ ਗੁਰੂ ਨੂੰ ਭਾਵੇ, ਸਵੇਰੇ ਵੇਖੀ ਡਿੱਠੀ ਜਾਵੇਗੀ, ਕਹਿ ਕੇ ਮਸਤ ਹੋ ਗਏ।

ਮੈਨੂੰ ਰਾਤ ਭਰ ਬੁਖ਼ਾਰ ਨੇ ਡਾਢਾ ਤੰਗ ਕੀਤਾ। ਬੇਸੁਧੀ, ਬੇਚੈਨੀ ਅਤੇ ਘੂਕੀ ਰਹੀ, ਪਰ ਬੇਸੁਧੀ ਵਿਚ ਕਦੇ ਪਾਠ ਆਪੇ ਹੀ ਬਿਨਾਂ ਸੋਚੇ ਸਮਝੇ ਚਲ ਪੈਂਦਾ, ਕਦੇ ਕਦੇ ਨਾਮ ਅਭਿਆਸ ਜਾਰੀ ਹੋ ਜਾਂਦਾ। ਹਰ ਰੋਜ਼ ਵਾਂਗੂ ਅੰਮ੍ਰਿਤ ਵੇਲੇ ਸਾਰੇ ਸਿੰਘ ਪਾਠ ਕਰਨ ਲਗੇ, ਮੈਂ ਵੀ ਦਿਲ ਤਕੜਾ ਕਰ ਕੇ ਮੂੰਹ ਹੱਥ ਧੋ ਕੇ ਆਪਣੀ ਕੋਠੜੀ ਦੇ ਬੂਹੇ ਵਿਚ ਕੰਬਲ ਦੀ ਬੁਕਲ ਮਾਰ ਕੇ ਢੋ ਲਾ ਕੇ ਆਸਾ ਦੀ ਵਾਰ ਦਾ ਪਾਠ ਸੁਣਨ ਬੈਠ ਗਿਆ। ਭਾਈ ਸਾਹਿਬ ਦੇ ਇਕ ਪਾਸੇ ਨਿਹੰਗ ਸਿੰਘ ਅਤੇ ਦੂਜੇ ਪਾਸੇ ਮੈਂ ਸੀ। ਜਦ ਨਿਹੰਗ ਸਿੰਘ ਜੀ ਜਪੁਜੀ ਸਾਹਿਬ ਦਾ ਪਾਠ ਮੂੰਹ ਵਿਚ ਕਰ ਚੁਕੇ ਤਾਂ ਭਾਈ ਸਾਹਿਬ ਨੇ ਆਸਾ ਦੀ ਵਾਰ ਦਾ ਪਹਿਲਾ ਸਲੋਕ ਉਚਾਰਨ ਕੀਤਾ, ਜਿਸ ਨੂੰ ਸੁਣਦੇ ਸਾਰ ਹੀ ਨਿਹੰਗ ਸਿੰਘ ਜੀ ਉਚੀ ਤੇ ਸੁਰੀਲੀ ਆਵਾਜ਼ ਨਾਲ ਪਾਠ ਕਰਨ ਲਗ ਪਏ, ਜੋ ਸਾਰੀ ਜੇਲ੍ਹ ਵਿਚ ਹੀ ਸਪੱਸ਼ਟ ਸੁਣਿਆ ਜਾ ਸਕਦਾ ਸੀ। ਨਾਲ ਹੀ ਇਹ ਵੀ ਪਤਾ ਸੀ ਕਿ ਨਿਹੰਗ ਸਿੰਘ ਮਗਰੋਂ ਪਾਠ ਕਰਨ ਦੀ ਵਾਰੀ ਮੇਰੀ ਹੀ ਹੈ, ਕਿਉਂਕਿ ਉਸ ਤੋਂ ਪਿਛੋਂ ਪੜ੍ਹਨ ਵਾਲੀਆਂ ਗੁਰਬਾਣੀਆਂ ਮੇਰੇ ਹੀ ਕੰਠ ਸਨ। ਮੇਰਾ ਖ਼ਿਆਲ ਸੀ ਕਿ ਮੈਂ ਪੂਰਾ ਪਾਠ, ਜਿੰਨਾ ਹਰ ਰੋਜ਼ ਕਰਦਾ ਹੁੰਦਾ ਹਾਂ, ਨਹੀਂ ਕਰ ਸਕੂੰਗਾ, ਏਨ੍ਹਾਂ ਸੋਚਾਂ ਵਿਚ ਹੀ ਸੀ ਕਿ ਆਸਾ ਦੀ ਵਾਰ ਦਾ ਭੋਗ ਪੈ ਗਿਆ ਅਤੇ ਭਾਈ ਸਾਹਿਬ ਨੇ ਸੁਖਮਨੀ ਸਾਹਿਬ ਦਾ ਪਹਿਲਾ ਸਲੋਕ ਪੜ੍ਹਿਆ, ਜਿਸ ਦਾ ਮਤਲਬ ਸਾਫ਼ ਸੀ ਕਿ ਮੈਨੂੰ ਪਾਠ ਕਰਨ ਦਾ ਇਸ਼ਾਰਾ ਸੀ। ਭਾਵੇਂ ਮੇਰੀ ਹਾਲਤ ਬਹੁਤ ਖ਼ਰਾਬ ਸੀ, ਭਾਈ ਸਾਹਿਬ ਦਾ ਹੁਕਮ ਨਾ ਮੋੜ ਸਕਿਆ। ਇਸ ਤੋਂ ਪਹਿਲਾਂ ਕਈ ਵਾਰ ਚੰਗੀ ਤਰ੍ਹਾਂ ਵੇਖ ਪਰਤਿਆ ਚੁਕਾ ਸੀ ਕਿ ਭਾਈ ਸਾਹਿਬ ਅੰਤਰਯਾਮਤਾ, ਦਿਬ ਦ੍ਰਿਸ਼ਟੀ ਆਦਿ ਪੰਜੇ ਅਕਾਲੀ ਸ਼ਕਤੀਆਂ ਰਖਦੇ ਹਨ, ਇਸ ਲਈ ਯਕੀਨ ਸੀ ਕਿ ਮੇਰੀ ਹਾਲਤ ਇਸ ਵੇਲੇ ਉਨ੍ਹਾਂ ਤੋਂ ਗੁਝੀ ਛਿਪੀ ਨਹੀਂ, ਹੋ ਸਕਦਾ ਹੈ ਕਿ ਇਸ ਹਾਲਤ ਵਿਚ ਗੁਰਬਾਣੀ ਦਾ ਪਾਠ ਹੀ ਤਾਪ ਨੂੰ ਦੂਰ ਕਰਨ ਦੀ ਦਵਾਈ ਦੇਣ ਲਗੇ ਹੋਣ।

ਮੈਂ ਦਿਲ ਤਕੜਾ ਕਰ ਕੇ ਪਾਠ ਉੱਚੀ ਆਵਾਜ਼ ਨਾਲ ਕਰਨ ਲਗਾ, ਮੇਰੀ ਆਵਾਜ਼ ਚੜ੍ਹਦੀ ਹੀ ਗਈ, ਜਿਵੇਂ ਜਿਵੇਂ ਜ਼ੋਰ ਲਗਾ ਕੇ ਗੁਰਬਾਣੀ ਪੜ੍ਹਾਂ, ਮੈਨੂੰ ਮੁੜ੍ਹਕਾ ਆਉਂਦਾ ਜਾਏ। ਬੁਖ਼ਾਰ ਦੀ ਤਪਸ਼, ਘਬਰਾਹਟ, ਸਿਰ ਦਰਦੀ ਉਡਦੀ ਜਾਏ। ਮੈਂ ਪਾਠ ਵਿਚ ਅਜਿਹਾ ਮਸਤ ਹੋਇਆ ਕਿ ਬੁਖ਼ਾਰ ਦੇ ਸਾਰੇ ਦੁਖੜੇ ਭੁਲ ਗਏ, ਯਾਦ ਨਾ ਰਿਹਾ ਕਿ ਮੈਨੂੰ ਬੁਖ਼ਾਰ ਹੈ ਕਿ ਨਹੀਂ। ਸਰੀਰ ਦੀ ਤਕਲੀਫ਼ ਭੁਲ ਗਈ, ਦੋ ਢਾਈ ਘੰਟੇ ਲਗਾਤਾਰ ਪਾਠ ਕੀਤਾ, ਆਪਣੇ ਪਾਠ ਦਾ ਭੋਗ ਪਾ ਦਿਤਾ। ਸੁਰਤੀ ਸਰੀਰਕ ਦੁਖ ਸੁਖ ਪ੍ਰਤੀਤ ਕਰਨ ਲਗੀ ਤਾਂ ਪਤਾ ਲਗਾ ਕਿ ਬੁਖ਼ਾਰ ਬਹੁਤ ਥੋੜਾ ਰਹਿ ਗਿਆ ਹੈ, ਸਿਰ-ਦਰਦ ਉਡ ਗਈ, ਤਪਸ਼ ਦੇ ਥਾਉਂ ਸੀਤਲਤਾ ਮਹਿਸੂਸ

ਹੋਣ ਲਗੀ। ਗੁਰਬਾਣੀ ਦਾ ਪਾਠ ਕਰਨਾ ਹੀ ਮੇਰੇ ਤਾਪ ਦੀ ਦਵਾਈ ਸਾਬਤ ਹੋਇਆ। ਨਿਤਨੇਮ ਦੀ ਸਮਾਪਤੀ ਹੋਣ ਤੋਂ ਪਹਿਲਾਂ ਹੀ ਚਲਦੇ ਪਾਠ ਵਿਚ ਭਾਈ ਸਾਹਿਬ ਨੇ ਅਚਣਚੇਤ ਇਹ ਬਚਨ ਕਹੇ : 'ਪ੍ਰੇਮ ਹੈ, ਵੈਰਾਗ ਹੈ, ਪਰ ਅਫ਼ਸੋਸ ! ਰਸ ਨਹੀਂ ।'

ਪਿਛਲੇ ਛੇ ਸਤ ਸਾਲ ਤੋਂ ਮੈਂ ਭਾਈ ਸਾਹਿਬ ਦੇ ਸੁਭਾਉ ਤੇ ਉਨ੍ਹਾਂ ਦੇ ਵਿਹਾਰ ਦਾ ਜਾਣੂ ਹੋਣ ਦੇ ਕਾਰਨ ਹੈਰਾਨ ਸੀ ਕਿ ਅੱਜ ਇਹ ਚਲਦੇ ਪਾਠ ਵਿਚ ਹੀ ਕਿਉਂ ਬੋਲ ਪਏ ? ਸਾਥ ਹੀ ਖ਼ਿਆਲ ਫੁਰਿਆ ਕਿ ਇਨ੍ਹਾਂ ਨੇ ਜਾਣ ਬੁਝ ਕੇ ਗੁਰਬਾਣੀ ਦਾ ਪਾਠ ਸੁਣ ਕੇ ਹੀ, ਮੇਰੇ ਰੋਗ ਦੀ ਪਰਖ ਕਰ ਕੇ ਮੈਨੂੰ ਰੋਗ ਦਸ ਦਿਤਾ ਹੈ, ਹੁਣ ਰੋਗ ਦਾ ਇਲਾਜ ਕਰਾਉਣਾ ਮੇਰੇ ਵੱਸ ਹੈ। ਉਸ ਵਕਤ ਤਾਂ ਮੈਂ ਚੁਪ ਚਾਪ ਰਿਹਾ, ਪਰ ਦਿਲ ਵਿਚ ਫ਼ੈਸਲਾ ਕਰ ਲਿਆ ਕਿ ਅੱਜ ਵਿਹਲੇ ਮੌਕੇ ਜਦ ਦਾਉ ਫਬੇ, ਇਕੱਲੇ ਹੀ ਭਾਈ ਸਾਹਿਬ ਨਾਲ ਇਸ ਸਬੰਧੀ ਬਾਤ-ਚੀਤ ਕਰਨੀ ਹੈ।

ਮੈਂ ਬੁਖ਼ਾਰ ਨਾਲ ਬੀਮਾਰ ਹੋਣ ਦੇ ਕਾਰਨ ਸਵੇਰੇ ਆਪਣੀ ਕੋਠੜੀ ਵਿਚ ਰਿਹਾ। ਭਾਈ ਸਾਹਿਬ ਅਤੇ ਨਿਹੰਗ ਸਿੰਘ ਪ੍ਰਸ਼ਾਦੇ ਸਜਾਉਣ ਅਤੇ ਦੂਜੇ ਸਾਥੀ ਆਪੋ ਆਪਣੀ ਕੰਮੀਂ ਜਾ ਲਗੇ। ਕੰਮੀਂ ਲਗੇ ਸਾਥੀ ਵਾਰੋ ਵਾਰੀ ਅੱਧੇ ਅੱਧੇ ਘੰਟੇ ਪਿਛੋਂ ਮੇਰੀ ਖ਼ਬਰ ਸਾਰ ਲੈ ਜਾਂਦੇ ਰਹੇ, ਤਿੰਨ ਚਾਰ ਘੰਟੇ ਪਿਛੋਂ ਨਿਹੰਗ ਸਿੰਘ ਜੀ ਚਾਹਟੇ ਦੇ ਗਫੇ ਡੋਲ ਭਰ ਕੇ ਲੈ ਆਏ, ਮੇਰੀ ਕੋਠੜੀ ਅਗੇ ਆ ਜੈਕਾਰਾ ਗਜਾਇਆ। ਨਿਹੰਗ ਸਿੰਘੀ ਬੋਲਿਆਂ ਵਿਚ ਗਜ ਕੇ ਬੋਲੇ, 'ਉਠੋ ਸਾਵਧਾਨ ਹੋ ਜਾਓ ! ਚਾਹਟੇ ਦੇ ਗਹਿਰੇ ਗਫੇ ਲਾਉ ! ਕਿਉਂ ਚੋਰਾਸੀ ਵਾਂਗੂ ਤਾਪ ਗਿੱਦੜ ਤੋਂ ਡਰਦੇ ਬਟੇਰ ਵਾਂਗੂ ਖਲੀਂ ਖੂੰਜੀਂ ਲੁਕਦੇ ਫਿਰਦੇ ਹੋ। ਸਿੰਘਾਂ ਵਾਲੀ ਚਾਲ ਫੜੋ, ਤਾਪ ਤਾਂ ਸਿੰਘਾਂ ਦੀ ਮੁੱਠੀ ਚਾਪੀ ਟਹਿਲ ਸੇਵਾ ਹੀ ਕਰਦਾ ਹੁੰਦਾ ਹੈ। ਇਹ ਤਾਂ ਗਿੱਦੜ ਹੈ, ਬਲ ਧਾਰੋ, ਸਿੰਘਾਂ ਵਾਲੀ ਭਬਕ ਮਾਰੋ, ਪੱਤਰਾ ਵਾਚ ਜਾਏਗਾ, ਗੁਰਬਾਣੀ ਪੜ੍ਹੋ, ਨਾਮ ਜਪੋ, ਥਾਣੇਦਾਰ ਵਾਂਗੂ ਪਏ ਪਲਸੇਟੇ ਨਾ ਮਾਰੋ।'

ਕਾਰਖ਼ਾਨਾ ਜਿਥੇ ਮੇਰੇ ਸਾਥੀ ਕੰਮ ਕਰਦੇ ਸੀ, ਕੋਠੜੀਆਂ ਵਾਲੇ ਹਾਤੇ ਦੇ ਅੰਦਰ ਕੇਵਲ ਵੀਹ ਪੰਝੀ ਫ਼ੁਟ ਦੀ ਵਿਥ ਉਤੇ ਹੀ ਸੀ। ਨਿਹੰਗ ਸਿੰਘ ਦਾ ਜੈਕਾਰਾ ਸੁਣ ਕੇ ਸਮਝ ਗਏ ਕਿ ਚਾਹਟੇ ਦੇ ਗਫੇ ਲੈ ਕੇ ਭੰਗੜ ਸਾਹਿਬ ਪੁਜ ਗਏ ਹਨ। ਤਸਲੇ ਬਾਟੀਆਂ ਟੀਨ ਦੇ ਡਬੇ ਲੈ ਕੇ ਆਨ ਉਦਾਲੇ ਹੋਏ। ਨਿਰੰਗ ਸਿੰਘ ਹੋਰੀਂ ਮੇਰੀ ਸੋਧ ਸੁਧਾਈ ਕਰ ਰਹੇ ਸਨ, ਇਸ ਵਾਸਤੇ ਮੇਰੀ ਹੀ ਕੋਠੜੀ ਅਗੇ ਮੇਰੇ ਸਾਥੀਆਂ ਨੇ ਆ ਡੇਰੇ ਲਾਏ। ਮੈਂ ਉਠ ਕੇ ਸਾਰਿਆਂ ਦੇ ਨਾਲ ਆ ਬੈਠਾ। ਨਿਹੰਗ ਸਿੰਘ ਜੀ ਨੇ ਸਾਰਿਆਂ ਸਾਥੀਆਂ ਨੂੰ ਗਫੇ ਵਰਤਾਏ ਅਤੇ ਇਕ ਵੱਡਾ ਬਾਟਾ ਚਾਹਟੇ ਦਾ ਭਰ ਕੇ ਮੇਰੇ ਅਗੇ ਰਖ ਕੇ ਕਹਿਣ ਲਗੇ ਕਿ ਅਗੇ ਭਾਵੇਂ ਤੂੰ ਆਪਣੀ ਰੁਚੀ ਅਨੁਸਾਰ ਸਵਾਏ ਹੀ ਗਫੇ ਲਾਉਂਦਾ ਹੈਂ, ਅਜ ਤਾਂ ਖ਼ਾਲਸਾ ਗਹਿਰੇ ਗਫੇ ਛਕਾਏ ਬਿਨਾਂ ਨਹੀਂ

ਹਟੇਗਾ, ਕਿਉਂਕਿ ਭਾਈ ਸਾਹਿਬ ਨੇ ਵੀ ਖਾਲਸੇ ਨੂੰ ਹੁਕਮ ਚੜ੍ਹਾਇਆ ਹੈ ਕਿ ਬੀਮਾਰ ਸਾਥੀ ਨੂੰ ਆਪਣੇ ਸਾਹਮਣੇ ਗਹਿਰੇ ਗਫੇ ਛਕਾ ਕੇ ਆਵੀਂ, ਤਾਪ ਤਾਂ ਉਮੈਦ ਹੈ ਚਾਹਟੇ ਦੇ ਗਹਿਰੇ ਗਫੇ ਹੀ ਉਡਾ ਦੇਣਗੇ। ਭਾਈ ਸਾਹਿਬ ਦਾ ਸੰਦੇਸਾ ਭੀ ਸੁਣ ਲੈ। ਓਹਨਾਂ ਨੇ ਕਿਹਾ ਕਿ "ਉਸ ਦੇ ਰੋਗ ਦਾ ਦਾਰੂ ਲਭ ਪਏਗਾ, ਫ਼ਿਕਰ ਨਾ ਕਰੇ, ਮੈਂ ਆ ਕੇ ਆਪ ਹੀ ਇਲਾਜ ਕਰੂੰਗਾ, ਲੋੜ ਪਈ ਤਾਂ ਸਿਵਲ ਸਰਜਨ ਨੂੰ ਬੁਲਾ ਭੇਜਾਂਗਾ, ਹੌਸਲਾ ਰਖੇ, ਦਿਲ ਨਾ ਛਡੇ। ਅਜ ਅਸੀਂ ਖਿੱਚੜ ਪਲਾਉ ਸਜਾ ਕੇ ਲਿਆਵਾਂਗੇ।"

ਮੈਨੂੰ ਨਿਹੰਗ ਸਿੰਘ ਦੇ ਉਪਦੇਸ਼ ਅਤੇ ਖ਼ਾਸ ਕਰਕੇ ਭਾਈ ਸਾਹਿਬ ਦੇ ਸੰਦੇਸ਼ੇ ਨੇ ਹੌਸਲਾ ਬੰਨ੍ਹਾਇਆ, ਸਾਥੀਆਂ ਦੇ ਕਹੇ ਸੁਣੇ ਅਤੇ ਨਿਹੰਗ ਸਿੰਘ ਦੇ ਹੱਠ ਨੂੰ ਵੇਖ ਕੇ ਚਾਹਟੇ ਦੇ ਗਹਿਰੇ ਗਫੇ ਰੁਚੀ ਵਿਰੁਧ ਲਾਏ। ਕੰਬਲ ਦੀ ਬੁੱਕਲ ਮਾਰ ਕੇ ਬਿਸਤਰੇ ਉਤੇ ਜਾ ਬਿਰਾਜਿਆ, ਬਹੁਤ ਮੁੜ੍ਹਕਾ ਆਇਆ। ਬੁਖ਼ਾਰ ਹੋਰੀਂ ਉਡ ਗਏ, ਸਿਰ ਪੀੜ ਦਾ ਨਾਮ ਨਿਸ਼ਾਨ ਨਾ ਰਿਹਾ। ਥੋੜੀ ਥਕਾਵਟ ਤਾਂ ਪ੍ਰਤੀਤ ਹੁੰਦੀ ਸੀ, ਪਰ 'ਰਸ ਨਹੀਂ' ਦੇ ਲਫ਼ਜ਼ਾਂ ਦੇ ਜ਼ਖ਼ਮ ਆਵੀ ਦੀ ਅੱਗ ਵਾਂਗੂੰ ਧੁਖ ਧੁਖ ਕੇ ਦੁਖ ਦੇ ਰਹੇ ਸਨ। ਪੰਜ ਛੇ ਘੰਟੇ ਦੀ ਸੋਚ ਵਿਚਾਰ ਪਿਛੋਂ ਹੇਠ ਲਿਖੇ ਪ੍ਰਸ਼ਨ ਭਾਈ ਸਾਹਿਬ ਤੋਂ ਪੁਛਣ ਲਈ ਦਿਲ ਵਿਚ ਪੱਕ ਪਕਾਇਆ :—

(੧) ਕੀ ਅੰਮ੍ਰਿਤ-ਰਸ ਹਰ ਇਕ ਅੰਮ੍ਰਿਤ ਛਕਣ ਵਾਲੇ ਨੂੰ ਪ੍ਰਾਪਤ ਹੋ ਸਕਦਾ ਹੈ ?
(੨) ਮੈਨੂੰ ਅੰਮ੍ਰਿਤ-ਰਸ ਕਿਉਂ ਪ੍ਰਾਪਤ ਨਹੀਂ ਹੋਇਆ ? ਕੀ ਕਮੀ ਰਹਿ ਗਈ ?
(੩) ਤੁਹਾਨੂੰ ਕਿਸ ਤਰ੍ਹਾਂ ਪਤਾ ਲਗਾ ਕਿ ਮੈਨੂੰ ਰਸ ਨਹੀਂ ਲਭਾ ?
(੪) ਮੈਂ ਰਸ ਲਭਣ ਵਾਸਤੇ ਕੀ ਕੀ ਸਾਧਨ ਕਰਾਂ ?

ਬਾਰ੍ਹਾਂ ਬਜੇ ਦੁਪਹਿਰੇ ਕਾਰਖ਼ਾਨੇ ਬੰਦ ਹੋ ਜਾਂਦੇ ਸੀ ਅਤੇ ਆਮ ਕੈਦੀ ਰੋਟੀ ਖਾਣ ਪਰ ਆਪੋ ਆਪਣੀ ਥਾਈਂ ਬੰਦ ਕੀਤੇ ਜਾਂਦੇ ਸੀ, ਪਰ ਅਸੀਂ ਖੁਲ੍ਹੇ ਰਹਿੰਦੇ ਸੀ। ਇਸ ਦੇ ਦੋ ਕਾਰਨ ਸਨ, ਇਕ ਤਾਂ ਸਾਡਾ ਲੰਗਰ ਪਰਬੰਧ ਆਪਣੇ ਹੱਥ ਵਿਚ ਹੋਣ ਕਾਰਨ ਆਮ ਕੈਦੀਆਂ ਤੋਂ ਅਗੋਂ ਪਿਛੋਂ ਤਿਆਰ ਹੁੰਦਾ ਸੀ, ਸਾਡੇ ਤਾਲਿਆਂ ਨੂੰ ਲੋੜ ਅਨੁਸਾਰ ਖੋਲ੍ਹਣਾ ਬੰਦ ਕਰਨਾ ਔਖਾ ਸੀ, ਕਿਉਂਕਿ ਬਾਰ੍ਹਾਂ ਬਜੇ ਤੋਂ ਦੋ ਬਜੇ ਤਾਈਂ ਸਾਰੀ ਜੇਲ੍ਹ ਦੀਆਂ ਚਾਬੀਆਂ ਜਿੰਦਰੇ ਬੰਦ ਕਰ ਕੇ ਡਿਉਢੀ ਪੁਜ ਜਾਂਦੀਆਂ ਸਨ। ਦੋਹਾਂ ਘੰਟਿਆਂ ਵਿਚ ਜੇ ਕਿਸੇ ਖ਼ਾਸ ਕਾਰਨ ਇਕ ਚਾਬੀ ਦੀ ਲੋੜ ਪੈ ਜਾਵੇ ਤਾਂ ਵਡੇ ਜੇਲ੍ਹਰ ਦੀ ਆਗਿਆ ਬਿਨਾਂ ਮਿਲਣੀ ਔਖੀ ਸੀ। ਦੂਜੇ ਸਾਡੇ ਉਤੇ ਖਾਸ ਪਹਿਰੇਦਾਰ ਸਿਪਾਹੀ ਲਾਇਆ ਹੋਇਆ ਸੀ, ਜੋ ਸਾਡੀਆਂ ਚਾਬੀਆਂ ਦਾ ਜ਼ਿਮੇਵਾਰ ਸੀ। ਉਹ ਸਾਰਾ ਦਿਨ ਸਾਡੇ ਨਾਲ ਲੋੜ ਅਨੁਸਾਰ ਫਿਰਦਾ ਰਹਿੰਦਾ ਸੀ। ਕਾਰਖ਼ਾਨੇ ਵਾਲੇ ਕੈਦੀਆਂ ਤੋਂ ਬਿਨਾਂ ਕਿਸੇ ਕੈਦੀ ਨੂੰ ਸਾਡੇ ਨਾਲ ਗੱਲ ਬਾਤ ਨਹੀਂ ਕਰਨ ਦਿੰਦਾ ਸੀ। ਖ਼ਾਸ ਕਰਕੇ ਹੋਰਨਾਂ ਰਾਜਸੀ ਕੈਦੀਆਂ ਨੂੰ ਸਾਡੇ ਨੇੜੇ

ਨਹੀਂ ਫਟਕਣ ਦਿੰਦਾ ਸੀ। ਅਸੀਂ ਦੋ ਘੰਟੇ ਆਪੋ ਆਪਣੀ ਰੁਚੀ ਅਨੁਸਾਰ ਆਪਣੇ ਕਾਰਖ਼ਾਨੇ ਦੇ ਹਾਤੇ ਅੰਦਰ ਫਿਰ ਤੁਰ ਸਕਦੇ ਸੀ । ਅਫ਼ਸਰਾਂ ਤੇ ਪਹਿਰੇਦਾਰਾਂ ਦਾ, ਸਾਰੇ ਕੈਦੀ ਬੰਦ ਹੋਣ ਦੇ ਕਾਰਨ, ਕਿਸੇ ਹੋਰਸ ਦਾ ਸਾਡੇ ਨਾਲ ਬਾਤ ਚੀਤ ਕਰਨ ਸਬੰਧੀ ਧੁੜਕੂ ਚੁਕਿਆ ਰਹਿੰਦਾ ਸੀ।

ਹਰ ਰੋਜ਼ ਦੀ ਮਰਯਾਦਾ ਅਨੁਸਾਰ ਬਾਰ੍ਹਾਂ ਬਜੇ ਪਿਛੋਂ ਕੰਮ ਕਰਨ ਵਾਲੇ ਸਾਥੀ ਅਤੇ ਲੰਗਰ ਸਜਾਉਣ ਵਾਲੇ ਸਿੰਘ ਆ ਗਏ, ਅਸੀਂ ਪਰਸ਼ਾਦੇ ਛਕ ਕੇ ਵੇਹਲੇ ਹੋ ਗਏ। ਮੈਂ ਵੀ ਸਾਰਿਆਂ ਦੇ ਨਾਲ ਹੀ ਆਰਾਮ ਕਰਨ ਵਾਸਤੇ ਆਪਣੀ ਕੋਠੜੀ ਨੂੰ ਤੁਰ ਗਿਆ। ਅੱਧਾ ਕੁ ਘੰਟਾ ਮਸਾਂ ਕੋਠੜੀ ਵਿਚ ਆਰਾਮ ਕਰਨ ਦੀ ਵਾਹ ਲਾਈ, ਪਰ ਸੋਚਾਂ ਵਿਚਾਰਾਂ ਦੇ ਗਹਿਰੇ ਸਮੁੰਦਰ ਵਿਚ ਡੁੱਬੇ ਨੂੰ ਨੀਂਦ ਕਿਵੇਂ ਪਵੇ ? ਅੱਕ ਥੱਕ ਕੇ ਭਾਈ ਸਾਹਿਬ ਦੀ ਕੋਠੜੀ ਵਲ ਗਿਆ। ਮੇਰੇ ਦੂਜੇ ਸਾਥੀ ਆਪੋ ਆਪਣੀਆਂ ਕੋਠੜੀਆਂ ਵਿਚ ਆਪੋ ਆਪਣੇ ਖ਼ਿਆਲਾਂ ਵਿਚ ਮਸਤ ਸਨ । ਕੋਈ ਸੁੱਤਾ ਪਿਆ ਸੀ, ਕੋਈ ਪੜ੍ਹਾਈ ਕਰਦਾ ਸੀ ਅਤੇ ਖ਼ਾਸ ਕਰਕੇ ਭਾਈ ਸਾਹਿਬ ਗੁਰਮੁਖ ਆਸਣ ਲਾਈ ਧਿਆਨ ਵਿਚ ਮਗਨ ਬੈਠੇ ਹੋਏ ਸੀ।

ਮੈਂ ਨਿਮਰਤਾ ਸਤਿਕਾਰ ਸਹਿਤ ਦੋ ਕਰ ਜੋੜ ਫ਼ਤਹ ਮੂੰਹ ਵਿਚ ਹੀ ਗਜਾਈ ਅਤੇ ਬੈਠ ਗਿਆ । ਥੋੜੇ ਮਿੰਟਾਂ ਪਿਛੋਂ ਭਾਈ ਸਾਹਿਬ ਨੇ ਨੈਣ ਖੋਲ੍ਹੇ ਅਤੇ ਬੋਲੇ:–"ਹੁਣ ਤੇਰਾ ਬੁਖ਼ਾਰ ਤਾਂ ਉਤਰ ਗਿਆ ਹੈ । ਸਵੇਰ ਦਾ ਮੈਨੂੰ ਤੈਂ ਟਿੱਕਣ ਨਹੀਂ ਦਿਤਾ, ਟੁੰਬੀ ਹੀ ਰਖਿਆ ਹੈ । ਕਿਉਂ ਦੁਖ ਦਿੰਦਾ ਹੈਂ ? ਨੀਂਦ ਨਹੀਂ ਪੈਂਦੀ ਤਾਂ ਬਿਸਤਰੇ ਉਤੇ ਜਾ ਕੇ ਅਰਾਮ ਕਰ, ਗੁਰਬਾਣੀ ਪੜ੍ਹ, ਨਾਮ ਜਪ, ਅਨੰਦ ਵਿਚ ਬੈਠੇ ਨੂੰ ਆ ਜ਼ੋਰ ਨਾਲ ਫ਼ਤਹ ਗਜਾਈ, ਮੇਰੀ ਜੁੜੀ ਹੋਈ ਸੁਰਤੀ ਉਖੇੜ ਦਿਤੀ। ਅਨੰਦ ਵਿਚੋਂ ਕੱਢ ਕੇ ਆ ਗੱਲਾਂ ਕਰਨ ਬੈਠਾ; ਮੇਰਾ ਬਹੁਤਾ ਵਾਕਫ਼ ਹੋ ਚੁਕਾ ਹੈਂ । ਤਾਂਹੀਓਂ ਤਾਂ ਨਿਧੜਕ ਆਰਾਮ ਕਰਨ ਸਮੇਂ ਆ ਵੜਿਆ ਹੈਂ। ਚੰਗਾ ਹੁੰਦਾ ਜੇ ਜਿੰਦਰੇ ਲਗੇ ਹੁੰਦੇ ਤਾਂ ਇਸ ਵੇਲੇ ਮੇਰੀ ਕੋਠੜੀ ਵਿਚ ਤਾਂ ਨਾ ਆ ਸਕਦਾ। ਪੁਛ ਕੀ ਪੁਛਣਾ ਹੈ ? ਵਾਧੂ ਵਕਤ ਕਾਹਨੂੰ ਖ਼ਰਾਬ ਕਰਦਾ ਹੈਂ !"

### (੨) ਰਿਧੀਆਂ ਸਿਧੀਆਂ ਤੇ ਆਤਮਕ ਸ਼ਕਤੀਆਂ–

ਮੈਂ–ਭਾਈ ਸਾਹਿਬ ਜੀ ! ਮੈਂ ਤਾਂ ਮੂੰਹ ਵਿਚ ਹੀ ਡਰਦੇ ਫ਼ਤਹ ਗਜਾਈ ਸੀ, ਦਬੇ ਪੈਰ ਖੜਾਕ ਕੀਤੇ ਤੋਂ ਬਿਨਾਂ ਹੀ ਬੈਠ ਗਿਆ ਸੀ ਕਿ ਕਿਤੇ ਤੁਹਾਡੀ ਬਿਰਤੀ ਨਾ ਉਖੜ ਜਾਏ।

ਭਾਈ ਸਾਹਿਬ–ਤੇਰਾ ਕੀ ਖ਼ਿਆਲ ਹੈ ਕਿ ਉੱਚੀ ਜੀਭ ਨਾਲ ਹੀ ਬੋਲੀਏ, ਤਾਹੀਉਂ ਸੁਣੀਦਾ ਹੈ ? ਕੀ ਏਹਨਾਂ ਬੈਰੂਨੀ ਅੱਖਾਂ, ਕੰਨਾਂ, ਲੱਤਾਂ, ਹੱਥਾਂ ਤੋਂ ਬਿਨਾਂ ਅੰਦਰੂਨੀ ਸ਼ਕਤੀਆਂ ਨਹੀਂ, ਜੋ ਬੋਲ, ਸਮਝ, ਸੁਣ, ਵੇਖ, ਫਿਰ ਤੁਰ ਸਕਦੀਆਂ ਹਨ ?

ਤੂੰ ਵੀ ਨਾਮ **ਅਭਿਆਸੀ** ਹੈਂ । ਆਪ ਹੀ ਕਈ ਵੇਖੀਆਂ ਸੁਣੀਆਂ ਗੱਲਾਂ ਦਸ ਚੁਕਾ ਹੈਂ ।

**ਮੈਂ**—ਬੇਸ਼ਕ ਕਈ ਵਾਰ ਮੈਂ ਹਰ ਇਕ ਸ਼ਕਤੀ ਦੇ ਚਮਤਕਾਰ ਬੇਸੁਧੀ ਵਿਚ ਅਤੇ ਜਾਗ੍ਰਿਤ ਅਵਸਥਾ ਵਿਚ ਵੇਖ ਚੁਕਾ ਹਾਂ, ਪਰ ਮੇਰੇ ਅੰਦਰ ਏਹਨਾਂ ਵਿਚੋਂ ਹਮੇਸ਼ਾ ਮਰਜ਼ੀ ਅਨੁਸਾਰ ਵਰਤਣ ਵਾਸਤੇ ਇਕ ਵੀ ਸ਼ਕਤੀ ਨਹੀਂ । ਮਤਲਬ ਇਹ ਹੈ ਕਿ ਮੈਂ ਅੰਦਰੂਨੀ ਗੁਪਤ ਸ਼ਕਤੀਆਂ ਨੂੰ ਵਰਤ ਨਹੀਂ ਸਕਦਾ। ਅਜ ਤਾਂ ਤੜਕੇ ਤੋਂ ਹੀ ਆਪ ਦੇ ਇਕੇ ਤੀਰ ਨੇ ਵਿੰਨ੍ਹ ਛਡਿਆ ਹੈ । ਬੈਠਣ ਸੌਣ ਜੋਗਾ ਨਹੀਂ ਛਡਿਆ । ਉਮੈਦ ਹੈ ਕਿ ਕਿਰਪਾ ਕਰ ਕੇ ਇਸ ਘਾਉ ਦੇ ਭਰਨ ਦਾ ਇਲਾਜ ਵੀ ਤੁਸੀਂ ਹੀ ਕਰੋਗੇ, ਕਿਉਂਕਿ ਇਹ ਰੋਗ ਦੁਨਿਆਵੀ ਡਾਕਟਰਾਂ ਦੀ ਤਸ਼ਖ਼ੀਸ ਤੋਂ ਬਾਹਰ ਹੈ ।

**ਭਾਈ ਸਾਹਿਬ**—ਸ਼ੁਕਰ ਹੈ ਕਿ ਗੁਰੂ ਸਾਹਿਬ ਨੇ ਤੈਨੂੰ ਐਨੀ ਤਾਂ ਸੋਝੀ ਦੇ ਹੀ ਦਿਤੀ ਹੈ ਕਿ ਤੇਰੇ ਸਰੀਰ ਅੰਦਰ ਨਕਲੀ ਬੈਰੂਨੀ ਸ਼ਕਤੀਆਂ ਤੋਂ ਬਿਨਾਂ ਅਕਾਲੀ ਸ਼ਕਤੀਆਂ ਵੀ ਹਨ । ਮੇਰਾ ਤਾਂ ਖ਼ਿਆਲ ਹੈ ਕਿ ਤੈਨੂੰ ਇਹ ਸ਼ਕਤੀਆਂ ਗੁਰੂ ਸਾਹਿਬ ਨੇ ਤੇਰੇ ਹੀ ਭਲੇ ਖ਼ਾਤਰ ਨਹੀਂ ਬਖਸ਼ੀਆਂ, ਇਹ ਕੇਵਲ ਵੇਖ ਕੇ ਅਣਡਿਠ ਕਰਨ ਵਾਲੇ ਤੇ ਪਾ ਕੇ ਜਰਨ ਵਾਲੇ ਨੂੰ ਹੀ ਸੋਭਦੀਆਂ ਹਨ, ਨਹੀਂ ਤਾਂ ਆਮ ਭਾਈ ਰਿਧੀ ਸਿਧੀ ਵਿਚ ਹੀ ਫੱਸ ਜਾਂਦੇ ਹਨ ਅਤੇ ਨਾਮ ਅਭਿਆਸ ਦੇ ਫਲ ਨੂੰ ਪ੍ਰਾਪਤ ਨਹੀਂ ਕਰ ਸਕਦੇ, ਜੈਸਾ ਕਿ ਹੁਕਮ ਹੈ :—

ਮਨ ਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ ॥
ਮਨ ਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ ॥
ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥੧॥(੧੯)
ਵਡਹੰਸ ਕੀ ਵਾਰ, ਸਲੋਕੁ ਮ: ੩, ਪੰਨਾ ੫੯੩

ਰਿਧਿ ਸਿਧਿ ਅਵਰਾ ਸਾਦ ॥...੨੯॥ ਜਪੁਜੀ, ਪੰਨਾ ੬

ਗੁਰਮਤਿ ਵਿਚ "ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ" ਦੇ ਗੁਰਵਾਕ ਤੋਂ ਹੀ ਪਤਾ ਚਲਦਾ ਹੈ ਕਿ 'ਰਿਧਿ ਸਿਧਿ ਸਭੁ ਮੋਹੁ ਹੈ । ਜਿਸ ਮਨ ਵਿਚ ਦੁਨਿਆਵੀ ਮੋਹ ਦੀ ਅੰਸ ਰਹੇ, ਉਸ ਮਨ ਅੰਦਰ ਨਾਮ ਦਾ ਵਾਸਾ ਨਹੀਂ ਹੋ ਸਕਦਾ । ਤਾਂਤੇ ਗੁਰਮਤਿ ਅਨੁਸਾਰੀ ਗੁਰਸਿੱਖ ਨੂੰ ਇਸ ਵਿਚ ਫਸਣਾ ਚੰਗਾ ਨਹੀਂ, ਜੈਸਾ ਕਿ ਹੋਰ ਗੁਰਵਾਕਾਂ ਤੋਂ ਵੀ ਸਿੱਧ ਹੁੰਦਾ ਹੈ :—

ਆਸਣ ਸਿਧ ਸਿਖਹਿ ਬਹੁਤੇਰੇ
ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ ॥
ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨਾ ਆਵੈ
ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ ॥੫॥
ਬਿਲਾਵਲੁ ਮ: ੪ ਅਸਟ:, ਪੰਨਾ ੮੩੫

ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥
ਸਿਰੀਰਾਗੁ ਮ: ੧, ਪੰਨਾ ੧੪

ਦੁਨਿਆਵੀ ਤ੍ਰੀਕੇ ਨਾਲ ਇਉਂ ਸਮਝੋ ਕਿ ਜ਼ਿਮੀਦਾਰ ਫ਼ਸਲ ਬੀਜਦਾ ਹੈ। ਪਾਣੀ ਸਾਥੀ ਜ਼ਿਮੀਦਾਰਾਂ ਵਾਂਗੂ ਹੀ ਲਾਉਂਦਾ ਹੈ, ਪਰ ਫ਼ਸਲ ਪੱਕਣ ਤੋਂ ਪਹਿਲਾਂ ਹੀ ਪਸ਼ੂਆਂ ਨੂੰ ਚਾਰ ਲੈਂਦਾ ਹੈ ਜਾਂ ਕਿਸੇ ਨੂੰ ਪਹਿਲਾਂ ਹੀ ਵੇਚ ਦਿੰਦਾ ਹੈ। ਉਸ ਦਾ ਦੂਜਾ ਸਾਥੀ ਫ਼ਸਲ ਪੱਕਣ ਤਾਈਂ ਮਿਹਨਤ ਕਰਦਾ ਹੈ ਅਤੇ ਫ਼ਸਲ ਪਕੱ ਕੇ ਫ਼ਸਲ ਦੇ ਫਲ ਨੂੰ ਪ੍ਰਾਪਤ ਕਰ ਲੈਂਦਾ ਹੈ। ਫ਼ਸਲ ਪੱਕਣ ਤੋਂ ਪਹਿਲਾਂ ਵੇਚਣ ਵਾਲਾ ਮਾਇਆ ਤਾਂ ਵੱਟ ਲੈਂਦਾ ਹੈ, ਪਰ ਫ਼ਸਲ ਦਾ ਫਲ ਨਹੀਂ ਚਖ ਸਕਦਾ। ਸੋ ਰਿਧੀ ਸਿਧੀ ਨਾਟਕ ਚੇਟਕ ਕਰਨ ਵਾਲੇ ਮਾਣ ਵਡਿਆਈ ਤਾਂ ਭਾਵੇਂ ਕਿੰਨੀ ਹੀ ਪ੍ਰਾਪਤ ਕਰ ਲੈਣ, ਪਰ ਉਹਨਾਂ ਨੂੰ ਨਾਮ ਰਸ ਤਾਂ ਕੀ ਲਭਣਾ ਸੀ, ਨਾਮ ਉਨ੍ਹਾਂ ਦੇ ਮਨ ਵਿਚ ਹੀ ਨਹੀਂ ਵੱਸ ਸਕਦਾ ਅਤੇ ਤ੍ਰਿਪਤ ਸੰਤੋਖ ਸ਼ਾਂਤਿ ਪ੍ਰਾਪਤ ਨਹੀਂ ਕਰ ਸਕਦੇ।

## (੩) ਰਸ ਕੀ ਹੈ ?—

ਭਾਈ ਸਾਹਿਬ—ਉਪਰੋਕਤ ਗੁਰਵਾਕਾਂ ਤੋਂ ਸਪੱਸ਼ਟ ਹੋ ਗਿਆ ਹੈ ਕਿ ਰਿੱਧੀ ਸਿੱਧੀ ਵਿਚ ਫਸਣਾ ਬਹੁਤ ਬੁਰਾ ਹੈ। ਇਹ ਐਥੋਂ ਤਾਈਂ ਨੁਕਸਾਨ ਪੁਚਾਉਂਦੀਆਂ ਹਨ ਕਿ ਨਾਮ ਰਸ ਤਾਂ ਕੀ ਮਿਲਣਾ ਹੈ, ਨਾਮ ਵਿਚ ਮਨ ਲਗ ਹੀ ਨਹੀਂ ਸਕਦਾ। ਬੁਝਾਰਤਾਂ ਨਾ ਪਾ, ਮੈਨੂੰ ਤਾਂ ਖ਼ਿਆਲ ਹੀ ਨਹੀਂ ਕਿ ਮੈਂ ਤੇਰੇ ਕੋਈ ਤੀਰ ਜਾਂ ਸੇਲਾ ਮਾਰਿਆ ਹੈ। ਚੰਗੀ ਤਰ੍ਹਾਂ ਆਪਣੇ ਆਉਣ ਦਾ ਮਤਲਬ ਦਸ।

ਮੈਂ—ਤੀਰ ਕਹੋ, ਸੇਲਾ ਕਹੋ, ਕੁਹਾੜੀ ਜਾਂ ਤਲਵਾਰ ਕਹੋ, ਭਾਵੇਂ ਕੁਛ ਹੀ ਸਮਝੋ, ਚੰਗਾ ਹੁੰਦਾ ਜੇ ਅਸਥੂਲ ਹਥਿਆਰਾਂ ਵਿਚੋਂ ਕੋਈ ਮਾਰ ਦਿੰਦੇ। ਇਕ ਤਾਂ ਏਹਨਾਂ ਦਾ ਘਾਉ ਦਿਸ ਪੈਂਦਾ ਅਤੇ ਸਾਥ ਹੀ ਹਥਿਆਰ ਵੀ ਖੁਭਾ ਹੋਇਆ ਕਢਾ ਸਕਦਾ, ਮਰ ਜਾਂਦਾ ਤਾਂ ਟੈਂਟਾ ਮੁਕ ਜਾਂਦਾ, ਜਾਂ ਮੱਲ੍ਹਮ ਪੱਟੀ ਕਰਾ ਕੇ ਰਾਜ਼ੀ ਹੋ ਜਾਂਦਾ। ਤੁਸਾਂ ਤਾਂ ਸੂਖਮ ਹਥਿਆਰ ਦੋ-ਅੱਖਰੇ ਲਫ਼ਜ਼ਾਂ ਨਾਲ ਵਿੰਨ੍ਹ ਛਡਿਆ ਹਾਂ, ਨਾ ਘਾਉ ਹੀ ਦਿਸਦਾ ਹੈ, ਨਾ ਹੀ ਲਫ਼ਜ਼, ਕੱਢਾਂ ਤਾਂ ਕਿਸ ਤਰ੍ਹਾਂ, ਕੱਢਾਵਾਂ ਤਾਂ ਕਿਸ ਤੋਂ । ਤੁਸਾਂ ਨੂੰ ਸਾਰੀ ਖ਼ਬਰ ਹੈ, ਮੇਰੇ ਘਾਉ ਅਤੇ ਤੀਰ ਖੁਭੇ ਦਿਸਦੇ ਹਨ, ਮੇਰੀ ਜ਼ਬਾਨੀ ਹੀ ਸੁਣ ਲਵੋ :

ਅੱਜ ਸਵੇਰੇ ਮੇਰਾ ਪਾਠ ਸੁਣ ਕੇ ਤੁਸਾਂ ਕਿਹਾ ਸੀ ਕਿ 'ਪ੍ਰੇਮ ਹੈ, ਵੈਰਾਗ ਹੈ, ਪਰ ਅਫ਼ਸੋਸ, ਰਸ ਨਹੀਂ।' ਪਿਛਲੇ ਦੋਹਾਂ ਲਫ਼ਜ਼ਾਂ ਨੇ ਮੇਰੇ ਹਿਰਦੇ ਨੂੰ ਘਾਇਲ ਕਰ ਦਿਤਾ ਹੈ। ਮੈਨੂੰ ਏਹਨਾਂ ਦੇ ਘਾਵਾਂ ਨੇ ਇਕ ਸੁਖ ਦਾ ਸਾਸ ਨਹੀਂ ਲੈਣ ਦਿਤਾ, ਬਿਰਤੀ

ਨਹੀਂ ਟਿਕਦੀ, ਪਾਠ ਕਰਨ ਨੂੰ ਦਿਲ ਨਹੀਂ ਕਰਦਾ।

**ਭਾਈ ਸਾਹਿਬ**—ਉਸ ਵਕਤ ਤੇਰਾ ਪ੍ਰੇਮ ਅਤੇ ਵੈਰਾਗ ਵੇਖ ਕੇ ਮੈਨੂੰ ਤਰਸ ਆਇਆ ਅਤੇ ਬੇਅਖ਼ਤਿਆਰ ਹੀ ਏਹ ਲਫ਼ਜ਼ ਮੇਰੇ ਮੂੰਹੋਂ ਨਿਕਲ ਗਏ। ਮੈਂ ਇਸ ਕਮੀ ਨੂੰ ਤੇਰੇ ਵਿਚ ਛੇ ਸਤ ਸਾਲ ਤੋਂ ਵੇਖਦਾ ਸੀ। ਪਿਛਲੀ ਜੇਲ੍ਹ ਵਿਚ ਤਾਂ ਸਾਨੂੰ ਇਕੱਲੇ ਬਾਤ ਚੀਤ ਕਰਨ ਦਾ ਸਮਾਂ ਹੀ ਨਹੀਂ ਸੀ ਮਿਲ ਸਕਦਾ। ਕੋਠੜੀਆਂ ਵਿਚ ਬਾਤ ਚੀਤ ਕਰਦੇ ਤਾਂ ਰੋਜ਼ਾਨਾ ਹੀ ਆਂਢੀ ਗੁਆਂਢੀ ਨਿਤ ਨਵੇਂ ਸਾਥੀ ਗੱਪੀਂ ਲਾਈ ਰਖਦੇ, ਸਾਥ ਹੀ ਗੁਰੂ ਸਾਹਿਬ ਦਾ ਹੁਕਮ ਹੈ ਕਿ "ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ॥ ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ"* ਵਾਲੀ ਗੱਲ ਹੈ। ਗੁਣ ਦੇ ਗਾਹਕ ਤੋਂ ਬਿਨਾਂ ਗੁਣ ਦਾ ਭੇਦ ਖੋਲ੍ਹਣਾ ਬਿਰਥਾ ਜਾਂਦਾ ਹੈ। (ਇਹ ਸੁਣ ਕੇ ਮੇਰੇ ਦਿਲ ਵਿਚ ਸ਼ੰਕਾ ਉਠੀ ਕਿ ਅਧਿਕਾਰੀ ਗਾਹਕ ਅਤੇ ਅਨ-ਅਧਿਕਾਰੀ ਗਾਹਕ ਦੀ ਪਛਾਣ ਕੋਈ ਨਹੀਂ ਦਸੀ। ਇਤਨੇ ਨੂੰ ਭਾਈ ਸਾਹਿਬ ਆਪੇ ਹੀ ਕਹਿਣ ਲਗੇ) ਲੈ ਭਾਈ ਇਕ ਹੋਰ ਗੁਰਵਾਕ ਹੈ ਕਿ ਅਧਿਕਾਰੀ ਅਤੇ ਅਨ-ਅਧਿਕਾਰੀ ਦੀ ਕੀ ਪਰਖ ਹੈ, "ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ॥ ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ॥"† ਹੁਣ ਤੈਨੂੰ ਕੋਈ ਸ਼ੰਕਾ ਨਹੀਂ ਰਹੀ ਕਿ ਗਾਹਕ ਦੀ ਪਛਾਣ ਕੀ ਹੈ? ਤੇਰੀ ਹੱਡੀ-ਬੀਤੀ ਮੈਂ ਪਿਛੇ ਕਈ ਵਾਰ ਸੁਣ ਚੁਕਾ ਹਾਂ। ਜਿਥੋਂ ਤਾਈਂ ਮੈਨੂੰ ਯਾਦ ਹੈ, ਉਹ ਇਉਂ ਹੀ ਹੈ ਕਿ ਤੂੰ ਸੁਆਰਥ ਮੁਖ ਰਖ ਕੇ ਅੰਮ੍ਰਿਤ ਛਕਿਆ। ਦੇਸ ਅਤੇ ਪਰਦੇਸ ਵਿਚ ਗੁਰਸਿਖਾਂ, ਗੁਰਮੁਖਾਂ, ਸੰਤਾਂ ਸਿੰਘਾਂ ਦੀ ਸੰਗਤ ਕਰਦਾ ਕਰਦਾ ਨਾਮ ਅਭਿਆਸੀ ਬਣ ਗਿਆ। ਤੈਂ ਅੰਮ੍ਰਿਤ-ਰਸ ਨੂੰ ਪ੍ਰਾਪਤ ਕਰਨ ਦਾ ਯਤਨ ਨਹੀਂ ਕੀਤਾ। ਜਿੰਨੀ ਕਮਾਈ ਤੂੰ ਕਰਦਾ ਸੀ, ਕਿਸੇ ਨਾ ਕਿਸੇ ਤਰੀਕੇ ਨਾਲ ਖਾ ਲੈਂਦਾ ਰਿਹਾ। ਭਾਵ ਗੁਰੂ ਸਾਹਿਬ ਤੋਂ ਕਈ ਮਨ-ਇਛਤ ਮੰਗਾਂ ਪੂਰੀਆਂ ਕਰਵਾਈਆਂ। ਕਦੇ ਇਉਂ ਬੇਨਤੀ ਨਾ ਕੀਤੀ ਕਿ ਸਚੇ ਪਾਤਸ਼ਾਹ ਨਾਮ ਬਖਸ਼ੋ, ਸਿਖੀ ਸਿਦਕ ਭਰੋਸਾ ਬਖਸ਼ੋ। ਨਿਸ਼ਕਾਮ ਸੇਵਾ ਨਾ ਕੀਤੀ। ਦੁਨਿਆਵੀ ਸੁਖ ਮੰਗੇ! ਖੈਰ ਇਸ ਵਿਚ ਤੇਰਾ ਕਸੂਰ ਨਹੀਂ। ਤੇਰੇ ਭਾਗਾਂ ਵਿਚ ਕੁਝ ਕਸਰ ਸੀ। ਜੈਸਾ ਕਿ ਰਹਿਰਾਸ ਦੇ ਪਾਠ ਵਿਚ ਸਪੱਸ਼ਟ ਕੀਤਾ ਗਿਆ ਹੈ, ਅਸੀਂ ਰੋਜ਼ ਪੜ੍ਹਦੇ ਹਾਂ। ਪਰ ਤੂੰ ਕਦੇ ਨਾ ਸੋਚਿਆ ਕਿ "ਮੈਨੂੰ ਰਸ ਨਹੀਂ ਆਇਆ" ਕਿਉਂ ਨਹੀਂ ਆਇਆ। ਹਾਲਾਂਕਿ ਏਸ ਰਹਿਰਾਸ ਵਾਲੇ ਸ਼ਬਦ ਵਿਚ ਸਭ ਭੇਦ ਦਸਿਆ ਹੈ :—

ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ॥੧॥

---

*ਮਾਰੂ ਵਾਰ ਮ: ੩, ਸਲੋਕ ਮ: ੧, ਪੰਨਾ ੧੦੮੬-੮੭
†ਕਲਿਆਨ ਮ: ੪, ਅਸਟ:,॥੪॥(੮॥੬) ਪੰਨਾ ੧੩੨੬

ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪਰਗਾਸਿ ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ
ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ॥
ਹਰਿ ਜਨ ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥੨॥
ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ॥੩॥
ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ
ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ
ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥

ਰਾਗੁ ਗੂਜਰੀ ਮ: ੪, ਪੰਨਾ ੧੦

ਉਪਰੋਕਤ ਗੁਰ ਸ਼ਬਦ ਵਿਚ ਕੋਈ ਪਦ ਔਖੀ ਭਾਸ਼ਾ ਦਾ ਨਹੀਂ ਕਿ ਤੂੰ ਸਮਝ ਨਹੀਂ ਸਕਦਾ। ਕੇਵਲ ਕਦੇ ਵਿਚਾਰ ਕਰਨ ਦਾ ਖਿਆਲ ਹੀ ਨਹੀਂ ਕੀਤਾ ਹੋਣਾ।

ਮੈਂ—ਵਿਚਾਰ ਤਾਂ ਮੈਂ ਬਹੁਤ ਕੀਤੀ ਹੈ, ਪਰ ਪਤਾ ਨਹੀਂ ਲਗਾ ਕਿ ਅਜੇ ਰਸ ਨਹੀਂ ਆਇਆ। ਮੈਂ ਤਾਂ ਸਮਝਦਾ ਰਿਹਾ ਕਿ ਗੁਰਮਤਿ ਨਾਮ ਦਾ ਅਭਿਆਸ ਕਰਨ ਨੂੰ ਹੀ ਰਸ ਆਖਦੇ ਹਨ, ਸੋ ਮੈਂ ਕਰਦਾ ਰਿਹਾ ਹਾਂ। ਸੌਂਦਾ, ਜਾਗਦਾ, ਤੁਰਦਾ, ਫਿਰਦਾ ਜਿਥੋਂ ਤਾਈਂ ਵਾਹ ਲਗੀ, ਇਕ ਦੋ ਸਾਲ ਤਾਂ ਮੈਂ ਮਸਤ ਹੀ ਰਹਿ ਚੁਕਾ ਹਾਂ ਕਿ ਆਮ ਸਿਖ ਭਾਈ ਮੈਨੂੰ ਅਮਲੀ ਜਾਂ ਬੀਮਾਰ ਹੀ ਸਮਝਦੇ ਰਹੇ। ਹੁਣ ਦੁਖ ਤਾਂ ਇਸ ਗੱਲ ਦਾ ਹੈ ਕਿ ਮੈਂ ਜੋ ਸਮਝੀ ਫਿਰਦਾ ਸੀ ਕਿ ਮੈਂ ਨਾਮ-ਅਭਿਆਸੀ ਸਿੰਘ ਹਾਂ, ਆਪ ਤੋਂ ਸੁਣਦਾ ਹਾਂ ਕਿ ਅਜੇ ਅੰਮ੍ਰਿਤ-ਰਸ ਨਹੀਂ ਚਖਿਆ।

ਭਾਈ ਸਾਹਿਬ—ਮੁੜ ਮੁੜ ਉਹ ਗੱਲਾਂ ਨਾ ਕਰੋ, ਕਿਉਂਕਿ ਪਿਛਲੇ ਫੋਲਣੇ ਫੋਲਣ ਦਾ ਕੁਝ ਲਾਭ ਨਹੀਂ। ਅੱਜ ਤੋਂ ਹੀ ਸਿਧੇ ਰਸਤੇ ਲਗੋ ਤਾਂਕਿ ਅੰਮ੍ਰਿਤ-ਰਸ ਪੀ ਸਕੋ। ਇਕ ਰਸ ਨੂੰ ਕੀ ਰੋਂਦਾ ਹੈਂ, ਕਈ ਹੋਰ ਗੁਣ : ਸੀਤਲਤਾ, ਸੁਗੰਧ, ਪਰਕਾਸ਼ ਆਦਿ ਪ੍ਰਤੀਤ ਕਰੇਂਗਾ, ਸਾਸ ਸਾਸ ਅੰਮ੍ਰਿਤ ਛਕੇਂਗਾ, ਸਭ ਕੁਝ ਪਰਤੱਖ ਅਨੁਭਵ ਕਰੇਂਗਾ।

ਮੈਂ—ਮੇਰਾ ਤਾਂ ਖ਼ਿਆਲ ਸੀ ਕਿ ਤੁਹਾਥੋਂ ਪੁਛਾਂ ਕਿ ਰਸ ਕੀ ਹੈ ? ਕਿਸ ਤਰ੍ਹਾਂ ਪ੍ਰਤੀਤ ਕੀਤਾ ਜਾਂਦਾ ਹੈ, ਤੁਸਾਂ ਸੀਤਲਤਾ, ਸੁਗੰਧ, ਪ੍ਰਕਾਸ਼ ਆਦਿ ਹੋਰ ਗੁਣ ਕਦ ਮਾਰੇ। ਭਲਾ ਇਹ ਗੁਣ ਹੋਣਗੇ ਜਾਂ ਨਾ ਹੋਣਗੇ। ਸ਼ਾਸ ਸਾਸ ਅੰਮ੍ਰਿਤ ਪੀਣ ਵਾਲੀ ਗੱਲ ਨਵੀਂ ਹੀ ਆਖਦੇ ਹੋ। ਅੰਮ੍ਰਿਤ ਛਕਣ ਦੀ ਵਿਧੀ ਤਾਂ ਮੈਂ ਅੰਮ੍ਰਿਤ

ਛਕਣ ਸਮੇਂ ਵੇਖੀ ਹੈ, ਪਰ ਮੇਰੀ ਸਮਝ ਤੋਂ ਬਾਹਰ ਹੈ ਕਿ ਅੰਮ੍ਰਿਤ ਸਾਸ ਸਾਸ ਵੀ ਛਕਿਆ ਜਾ ਸਕਦਾ ਹੈ।

ਭਾਈ ਸਾਹਿਬ—ਤੇਰੀ ਪਹਿਲੀ ਜ਼ਿੰਦਗੀ ਦੇ ਹਾਲਾਂ ਤੋਂ ਸਪੱਸ਼ਟ ਹੋ ਗਿਆ ਹੈ ਕਿ ਅੰਮ੍ਰਿਤ ਰਸ ਤੈਨੂੰ ਕਿਉਂ ਨਾ ਆਇਆ । ਪਹਿਲੀ ਭੁਲ ਤਾਂ ਇਹ ਹੋਈ ਕਿ ਅੰਮ੍ਰਿਤ ਲੋਕਾਂ ਦੀ ਰੀਸੋ ਰੀਸੀ ਛਕਿਆ, ਸੁਆਰਥ ਸਿਧ ਕਰਨ ਵਾਸਤੇ ਜਾਂ ਲੋਕ-ਲਾਜ ਨੂੰ ਮੁਖ ਰਖ ਕੇ ਸਿੰਘ ਸਜਿਆ। ਅੰਮ੍ਰਿਤ ਕਿਵੇਂ ਲਭਦਾ, ਜੈਸਾ ਕਿ ਗੁਰਵਾਕ ਹੈ :—

ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥੧॥ਰਹਾਉ॥

ਮਾਰੂ ਮ: ੧, ਪੰਨਾ ੯੯੩

ਤੂੰ ਤਾਂ ਅੰਮ੍ਰਿਤ ਦਾ ਵਪਾਰੀ ਹੀ ਨਹੀਂ ਸੀ, ਅੰਮ੍ਰਿਤ-ਰਸ ਦਾ ਪਤਾ ਤੈਨੂੰ ਕਿਵੇਂ ਲਗਦਾ ? ਕੱਲਰ ਵਿਚ ਬੀਜ ਕਿਵੇਂ ਉਗਦਾ ? ਭਾਈ ਗੁਰਦਾਸ ਸਾਹਿਬ ਫੁਰਮਾਉਂਦੇ ਹਨ :—

ਦਾਦਰ ਸਰੋਜ, ਬਾਸ ਬਾਵਨ, ਮਰਾਲ ਬਗ,
ਪਾਰਸ ਪਖਾਨ, ਬਿਖ ਅੰਮ੍ਰਿਤ ਸੰਜੋਗ ਹੈ ॥
ਮ੍ਰਿਗ ਮ੍ਰਿਗ ਮਦ, ਅਹਿ ਮਨਿ, ਮਧੁ ਮਾਖੀ ਸਾਖੀ
ਬਾਂਝ ਬਧੂ ਨਾਹ ਨੇਹ ਨਿਹਫਲ ਭੋਗ ਹੈ ॥
ਦਿਨਕਰ ਜੋਤਿ ਉਲੂ ਬਰਖੈ ਸਮੈ ਜਵਾਸੋ
ਅਸਨ ਬਸਨ ਜੈਸੇ ਬ੍ਰਿਥਾਵੰਤ ਰੋਗ ਹੈ ॥
ਤੈਸੇ ਗੁਰਮਤਿ ਬੀਜ ਜਮਤ ਨ ਕਾਲਰ ਮੈ
ਅੰਕੁਰ ਉਦੋਤ ਹੋਤ ਨਾਹਿਨ ਬਿਓਗ ਹੈ ॥੨੯੯॥

ਕਬਿਤ ਭਾਈ ਗੁਰਦਾਸ ਜੀ

ਹੁਣ ਘਬਰਾਣ ਦੀ ਲੋੜ ਨਹੀਂ, ਅੰਮ੍ਰਿਤ ਛਕਿਆ ਲੋਕਾਂ ਦੀ ਰੀਸ ਨਾਲ ਜਾਂ ਵਿਖਾਵੇ ਅਤੇ ਸੁਆਰਥ ਹਿਤ, ਫੇਰ ਵੀ ਅੰਮ੍ਰਿਤ ਛਕਿਆ ਬਿਰਥਾ ਨਹੀਂ ਗਿਆ, ਗੁਰੂ ਸਾਹਿਬ ਤੋਂ ਮਨ-ਬਾਂਛਤ ਫਲ ਪਾਏ । ਪ੍ਰੇਮੀ, ਵੈਰਾਗੀ ਬਣ ਗਏ, ਨਾਮ ਜਪੋਗੇ ਤਾਂ ਉਮੈਦ ਹੈ ਕਿ ਸੁਕੀ ਧਰਤੀ ਵਿਚ ਦਬੇ ਪਏ ਬੀਜ ਵਾਂਗੂ ਗੁਰਬਾਣੀ ਅਤੇ ਨਾਮ ਦੀ ਬਾਰਸ਼ ਦੁਆਰਾ ਬੂਟਾ ਉਗ ਪਏਗਾ। ਅਸਲ ਵਿਚ ਨਿਰਾ ਤੇਰਾ ਇਕੱਲੇ ਦਾ ਕਸੂਰ ਨਹੀਂ, ਅੰਮ੍ਰਿਤ ਛਕਾਉਣ ਵਾਲਿਆਂ ਦਾ ਵੀ ਹੈ, ਜਿਨ੍ਹਾਂ ਨੇ ਧਰਤੀ ਵਾਹੀ, ਸੁਹਾਗੀ ਅਤੇ ਵੱਤਰ ਵੇਖ ਕੇ ਬੀਜ ਨਹੀਂ ਬੀਜਿਆ।

ਮੈਂ—ਕੀ ਤੁਸਾਡਾ ਭਾਵ ਹੈ ਕਿ ਪੰਜਾਂ ਪਿਆਰਿਆਂ ਨੇ ਗ਼ਲਤੀ ਕੀਤੀ ਹੈ ? ਕੀ ਪੰਜ ਪਿਆਰੇ ਅੰਮ੍ਰਿਤ ਛਕਾਉਣ ਦੇ ਯੋਗ ਨਹੀਂ ਸਨ ? ਦਸਮੇਸ਼ ਪਿਤਾ ਜੀ ਨੇ ਆਪ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਿਆ ਅਤੇ ਆਪਣੇ ਹੱਥੀਂ ਪੱਕੀ ਨੀਂਹ

ਅੰਮ੍ਰਿਤ ਛਕਾਉਣ ਦੀ ਬੰਨ੍ਹੀ ਹੈ। ਅੰਮ੍ਰਿਤ-ਅਭਿਲਾਖੀਆਂ ਨੂੰ ਤਾਂ ਹੱਕ ਹੀ ਨਹੀਂ ਕਿ ਪੰਜਾਂ ਪਿਆਰਿਆਂ ਦੀ ਚੋਣ ਆਪ ਕਰ ਸਕਣ। ਪੰਜ ਪਿਆਰੇ ਸੰਗਤ ਹੀ ਚੁਣਦੀ ਹੈ। ਬੀਜ (ਗੁਰਮੰਤਰ) ਸਤਿਗੁਰਾਂ ਪੱਕਾ ਬਖ਼ਸ਼ਿਆ ਹੈ, ਬੀਜਣ ਦਾ ਤਰੀਕਾ ਸਿੱਧਾ ਹੀ ਹੈ।

**ਭਾਈ ਸਾਹਿਬ**—ਮੇਰਾ ਭਾਵ ਪੰਜਾਂ ਪਿਆਰਿਆਂ ਪਰ ਇਤਰਾਜ਼ ਕਰਨ ਦਾ ਨਹੀਂ। ਸਵਾਲ ਤਾਂ ਕੇਵਲ ਪੰਜਾਂ ਪਿਆਰਿਆਂ ਦੀ ਚੋਣ ਦਾ ਹੈ। ਪਿਛੇ ਦਿਤੇ ਗੁਰਵਾਕਾਂ ਤੋਂ ਸਪੱਸ਼ਟ ਹੈ ਕਿ 'ਗੁਰਮਤਿ ਦਾ ਬੀਜ ਕੱਲਰ ਵਿਚ ਨਹੀਂ ਉਗ ਸਕਦਾ।' ਇਹ ਤਾਂ ਮੋਟੀ ਸਮਝ ਵਾਲੇ ਵੀ ਜਾਣਦੇ ਹਨ ਕਿ ਆਮ ਖੇਤੀ ਬੀਜਣ ਵਾਲੇ ਜ਼ਿਮੀ-ਦਾਰ ਅਨਜਾਣ ਹਾਲੀ ਨੂੰ ਹਲ ਬੀਜ ਦੇ ਕੇ ਨਹੀਂ ਤੋਰਦੇ, ਕਿਉਂਕਿ ਜੋ ਬੀਜ ਕੇਰਨ ਨਹੀਂ ਜਾਣਦਾ, ਜ਼ਮੀਨ ਦੀ ਵੱਤਰ ਨਹੀਂ ਪਹਿਚਾਣ ਸਕਦਾ, ਬੀਜ ਤਾਂ ਸੁੱਕੀ ਜਾਂ ਬਾਹਲੀ ਗਿੱਲੀ ਧਰਤੀ ਵਿਚ ਕੇਰ ਆਵੇਗਾ, ਸਿੱਟਾ ਇਹ ਨਿਕਲੂ ਕਿ ਬੀਜ ਉਗੇਗਾ ਨਹੀਂ। ਸਿਉਂਕ ਖਾ ਜਾਊ, ਚਿੜੀਆਂ ਚੁਗ ਜਾਣਗੀਆਂ; ਕੱਲਰ ਵਿਚ ਦਬਿਆ ਰਹੂ, ਮੀਂਹ ਪਏ ਤੋਂ ਕੁਰੁੱਤਾ, ਪਿਛੇਤਾ ਉੱਗੂ, ਫਲ ਕੋਈ ਨਾ ਲਗੂ, ਸਿੱਟਾ ਕੱਢੂ, ਪਰ ਦਾਣੇ ਨਹੀਂ ਪੈਣਗੇ,ਹਾਂ ਚਾਰਾ ਕਾਫ਼ੀ ਹੋ ਜਾਊ। ਗੁਰੂ ਪੰਥ ਵਿਚ ਵੀ ਚੰਗੇ ਤੋਂ ਚੰਗੇ ਸੰਤ ਗੁਰਮੁਖ ਸਿੰਘ ਮੌਜੂਦ ਹਨ, ਪਰ ਅੱਜ ਕਲ੍ਹ ਪੱਛਮੀ ਫਿਲਾਸਫ਼ੀ, ਸਾਇੰਸ ਦੇ ਪੱਟੇ ਹੋਏ ਗੁਰਮਤਿ ਅਗਿਆਨੀ, ਭਾਵ ਸਰਟੀਫ਼ਾਈਡ ਗਿਆਨੀ ਨਾਮ ਜਪਣ ਅਤੇ ਨਾਮ ਦੀ ਸ਼ਕਤੀ ਨੂੰ ਨਹੀਂ ਮੰਨਦੇ। ਧਨਾਢ ਸਿਖਾਂ ਦਾ ਜ਼ੋਰ ਹੈ; ਉਹੋ ਹੀ ਜ਼ਾਸਤੀ ਅੰਗਰੇਜ਼ੀ ਪੜ੍ਹੇ ਲਿਖੇ ਹਨ। ਪਹਿਲਾਂ ਤਾਂ ਅੰਮ੍ਰਿਤ-ਅਭਿਲਾਖੀ ਹੀ ਅੰਮ੍ਰਿਤ ਦੇ ਵਾਪਾਰੀ ਨਹੀਂ ਹੁੰਦੇ, ਜੇ ਕੋਈ ਹੋਵੇ ਵੀ ਤਾਂ ਉਸ ਦੀ ਸ਼ਰਧਾ ਨੂੰ ਭਾਵੇਂ ਫਲ ਲਗ ਪਏ। ਅਜਿਹੇ ਸਜਣਾਂ ਵਿਚੋਂ ਬਣੇ ਪੰਜ ਪਿਆਰੇ ਗੁਰਮੰਤਰ ਭਾਵੇਂ ਦਸ ਤਾਂ ਦੇਂਦੇ ਹਨ, ਪਰ ਦ੍ਰਿੜ੍ਹ ਨਹੀਂ ਕਰਾਉਂਦੇ, ਕਿਉਂਕਿ ਉਹ ਆਪ ਨਾਮ-ਅਭਿਆਸੀ ਨਾ ਹੋਣ ਦੇ ਕਾਰਨ, ਨਾਮ ਬੀਜਣ ਜੋਗੇ ਨਹੀਂ ਹੁੰਦੇ। ਪਹਿਲਾਂ ਤਾਂ ਅੰਮ੍ਰਿਤ-ਅਭਿਲਾਖੀ ਹੀ ਕਿਸੇ ਲਾਲਚ ਜਾਂ ਸੁਆਰਥ ਹਿਤ ਅੰਮ੍ਰਿਤ ਛਕਦੇ ਹਨ, ਉਨ੍ਹਾਂ ਦਾ ਸੁਆਰਥ ਸਿਧ ਹੋ ਜਾਂਦਾ ਹੈ। ਪੰਜ ਪਿਆਰੇ ਬਣਨ ਵਾਲੇ ਸੱਜਣ ਅਕਾਲੀ ਸ਼ਕਤੀਆਂ ਤੋਂ ਸੱਖਣੇ ਹੋਣ ਕਰਕੇ ਅੰਮ੍ਰਿਤ-ਅਧਿਕਾਰੀ ਦੀ ਪਰਖ ਨਹੀਂ ਕਰ ਸਕਦੇ। ਅੰਮ੍ਰਿਤ-ਅਭਿਲਾਖੀ ਮੁਖੋਂ ਪ੍ਰੇਮ-ਵੱਸ ਹੋਣ ਦੀਆਂ ਚਿਕਣੀਆਂ ਚੋਪੜੀਆਂ ਗੱਲਾਂ ਮੌਕੇ ਸਿਰ ਫ਼ਿਲਾਸਫ਼ੀ ਦੁਆਰਾ ਘੜ ਘੜ ਉੱਤਰ ਦੇਈ ਜਾਂਦੇ ਹਨ ਅਤੇ ਗੁਰੂ ਪੰਥ ਦੇ ਗਿਆਨੀ ਉਪਦੇਸ਼ਕ ਮਾਇਆ ਵੱਸ ਹੋ ਕੇ ਜਾਂ ਨਾਮਵਰੀ, ਸ਼ਾਬਾਸ਼ ਖੱਟਣ ਵਾਸਤੇ ਜਿੰਨੇ ਅੰਮ੍ਰਿਤ ਛਕਣ ਵਾਲੇ ਤਿਆਰ ਹੋ ਖੜਨ; ਅੰਮ੍ਰਿਤ ਛਕਾ ਦਿੰਦੇ ਹਨ। ਗੁਰੂ ਸਾਹਿਬਾਨ ਨੇ ਤਾਂ ਅੰਮ੍ਰਿਤ ਪਰਖ ਕੇ ਅਤੇ ਸੀਸ ਤਲੀ ਉਤੇ ਧਰ ਕੇ ਆਉਣ ਵਾਲਿਆਂ ਨੂੰ ਹੀ ਛਕਾਇਆ ਸੀ, ਅੱਜ ਕਲ੍ਹ ਦੇ ਅੰਮ੍ਰਿਤ-ਅਭਿਲਾਖੀ ਪੜ੍ਹਿਆਂ ਲਿਖਿਆਂ ਲੀਡਰਾਂ ਆਦਿ ਤੋਂ ਅੰਮ੍ਰਿਤ ਛਕਣਾ ਪਸਿੰਦ ਕਰਦੇ

ਹਨ, ਕਿਉਂਕਿ ਉਹਨਾਂ ਦੀ ਤਸੱਲੀ ਗੱਲੀਂ ਬਾਤੀਂ ਹੋ ਜਾਂਦੀ ਹੈ। ਨਾਮ ਅਭਿਆਸੀ ਰਿਧੀ ਸਿਧੀ ਸ਼ਕਤੀਆਂ ਨੂੰ ਗੁਰਮਤਿ ਵਿਰੁਧ ਸਮਝ ਕੇ ਨਹੀਂ ਵਰਤਦੇ। ਇਹੀ ਕਾਰਨ ਹੈ ਕਿ ਅੱਜ ਕਲ੍ਹ ਦੇ ਪੜ੍ਹੇ ਲਿਖੇ ਸਿੱਖ ਨੌਜਵਾਨ ਅਨਮਤੀ ਸਾਧਾਂ, ਫਕੀਰਾਂ, ਆਪੇ ਬਣੇ ਗੁਰੂਆਂ ਮਗਰ ਭਜੇ ਫਿਰਦੇ ਹਨ। ਗੁਰਮਤਿ ਅਗਿਆਨੀ ਪੜ੍ਹੇ ਲਿਖੇ ਭਾਈਆਂ ਨੂੰ ਰਿਧੀ ਸਿਧੀ ਸ਼ਕਤੀਆਂ ਵਿਖਾ ਕੇ ਅਤੇ ਗੁਰਵਾਕਾਂ ਦੇ ਮਨ-ਘੜਤ ਅਰਥ ਲਾ ਕੇ ਚੇਲੇ ਮੁੰਨ ਲੈਂਦੇ ਹਨ, ਕਿਉਂਕਿ ਸਾਡੇ ਲਿਖੇ ਪੜ੍ਹੇ ਪ੍ਰਚਾਰਕ ਗੁਰਮਤਿ ਫ਼ਿਲਾਸਫ਼ੀ ਤੋਂ ਨਾਵਾਕਫ਼ ਹਨ। ਹੁਣ ਸਾਨੂੰ ਅਸਲੀ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ, ਇਉਂ ਤਾਂ ਗੁਰਮਤਿ ਫ਼ਿਲਾਸਫ਼ੀ ਦੀਆਂ ਵਿਚਾਰਾਂ ਸਾਰੀ ਉਮਰ ਨਹੀਂ ਮੁਕ ਸਕਦੀਆਂ। ਤੂੰ ਆਪਣੇ ਸ਼ੰਕੇ ਜਿਹੜੇ ਹਨ, ਇਕ ਵਾਰ ਹੀ ਕਰ ਲੈ।

## (੪) ਅੰਮ੍ਰਿਤ ਦੀ ਵਿਆਖਿਆ—

ਮੈਂ—੧. ਪਹਿਲਾਂ ਮੈਨੂੰ ਇਹ ਦਸੋ ਕਿ ਗੁਰਮਤਿ ਅੰਮ੍ਰਿਤ ਕਿਸ ਨੂੰ ਆਖਦੇ ਹਨ?

੨. ਅੰਮ੍ਰਿਤ ਕਿਵੇਂ ਛਕੀਦਾ ਹੈ?

੩. ਅੰਮ੍ਰਿਤ ਕਿਥੋਂ ਮਿਲਦਾ ਹੈ?

੪. ਅੰਮ੍ਰਿਤ ਦਾ ਸੁਆਦ ਅਤੇ ਇਸ ਦੇ ਗੁਣ ਕੀ ਹਨ?

ਭਾਈ ਸਾਹਿਬ—ਸਾਰੀ ਦੁਨੀਆ ਵਿਚ ਅੰਮ੍ਰਿਤ ਦੇ ਕਈ ਨਾਮ ਹਨ, ਜੈਸਾ ਕਿ ਫ਼ਾਰਸੀ ਵਾਲੇ ਆਬੇ-ਹਿਯਾਤ, ਅੰਗਰੇਜ਼ੀ ਵਾਲੇ ਨੈਕਟਰ, ਹਿੰਦੂ ਅਤੇ ਸਿਖ ਅੰਮ੍ਰਿਤ ਆਖਦੇ ਹਨ। ਪਰ ਅੰਮ੍ਰਿਤ ਦੇ ਗੁਣਾਂ ਸਬੰਧੀ ਸਾਰਿਆਂ ਦਾ ਇਹੋ ਖ਼ਿਆਲ ਹੈ ਕਿ ਅੰਮ੍ਰਿਤ ਵਿਚ ਅਜਿਹੀ ਸ਼ਕਤੀ ਹੈ ਕਿ ਉਹ ਮੁਰਦੇ ਨੂੰ ਜੀਉਂਦਾ ਕਰ ਦਿੰਦੀ ਹੈ, ਜਾਂ ਜੀਉਂਦੇ ਨੂੰ ਅਮਰ ਕਰ ਦੇਂਦੀ ਹੈ। ਗੁਰਮਤਿ ਵਿਚ ਵੀ ਅੰਮ੍ਰਿਤ ਦੇ ਇਹੋ ਹੀ ਗੁਣ ਦਸੇ ਹਨ। ਸਾਰੀਆਂ ਕੌਮਾਂ ਨੇ ਅਮਰ ਹੋਣ ਵਾਸਤੇ ਵਖੋ ਵਖ ਤਰੀਕੇ ਅੰਮ੍ਰਿਤ ਲਭਣ ਦੇ ਦਸੇ ਹਨ, ਪਰ ਮੇਰੇ ਖ਼ਿਆਲ ਵਿਚ ਗੁਰੂ ਨਾਨਕ ਸਾਹਿਬ ਦਾ ਤਰੀਕਾ ਸਭ ਤੋਂ ਸੌਖਾ ਤੇ ਸ੍ਰੇਸ਼ਟ ਹੈ, ਜਿਸ ਨੂੰ ਹਰ ਇਕ ਪ੍ਰਾਣੀ ਸੌਖਾ ਨਿਭਾ ਸਕਦਾ ਹੈ। ਭਾਵ ਬਿਨਾਂ ਕਸ਼ਟ ਉਠਾਏ, ਤਪ ਤਾਪ ਕੀਤੇ, ਜੰਗਲੀਂ-ਪਹਾੜੀਂ ਨਸੇ ਬਿਨਾਂ ਘਰ ਵਿਚ ਹੀ ਰਹਿ ਕੇ, ਗ੍ਰਿਹਸਤ ਵਿਚ ਹੀ ਅੰਮ੍ਰਿਤ ਛਕ ਕੇ ਅਮਰ ਹੋ ਸਕਦਾ ਹੈ। ਕਲਿਜੁਗ ਵਿਚ ਗੁਰੂ ਨਾਨਕ ਦਾ ਹੀ ਰਾਜ ਹੈ। ਜੈਸਾ ਕਿ ਮਹਾਂਵਾਕ ਹੈ—

ਕਲਿ ਤਾਰਣ ਗੁਰੁ ਨਾਨਕ ਆਇਆ ॥੨੩॥(੧)

ਵਾਰਾਂ ਭਾਈ ਗੁਰਦਾਸ ਜੀ

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲਿ ਰਾਖੀ ਮੇਰੀ ॥੪॥੧੦॥੫੭॥**

**ਸੂਹੀ ਮ: ੫, ਪੰਨਾ ੭੫੦**

ਕਲਿਜੁਗ ਦੇ ਸਮੇਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੀ ਪਹਿਰਾ ਹੈ, ਤਾਂਤੇ ਉਨ੍ਹਾਂ ਦੀ ਰਾਹਦਾਰੀ ਬਿਨਾਂ ਕਿਸੇ ਨੂੰ ਜਮਾਂ ਦੀ ਮਾਰ ਤੋਂ ਛੁਟਕਾਰਾ ਨਹੀਂ ਮਿਲ ਸਕਦਾ ।

ਦੂਜੀ, ਤੀਜੀ ਅਤੇ ਚੌਥੀ ਪਾਤਸ਼ਾਹੀ ਨੇ ਕਈ ਕਸ਼ਟ ਉਠਾ ਕੇ, ਭਾਵ ਗੁਰਗੱਦੀ ਦੇ ਚਾਹਵਾਨਾਂ ਦੇ ਹੱਥੋਂ ਕਈ ਤਰ੍ਹਾਂ ਦੇ ਸਰੀਰਕ ਕਸ਼ਟ ਸਹਿ ਕੇ ਅੰਮ੍ਰਿਤ ਪ੍ਰਚਾਰ ਕੀਤਾ। ਪੰਜਵੀਂ ਪਾਤਸ਼ਾਹੀ ਦੇ ਭਾਈਆਂ ਤੇ ਸਬੰਧੀਆਂ ਨੇ ਤਾਂ ਦੁਨਿਆਵੀ ਪਾਦਸ਼ਾਹਾਂ ਦੀ ਮਦਦ ਵੀ ਲਈ ਅਤੇ ਜਹਾਂਗੀਰ ਜੈਸੇ ਪਾਦਸ਼ਾਹਾਂ ਨੇ ਤਾਂ ਗੁਰੂ ਸਾਹਿਬ ਦੇ ਇਸ ਅੰਮ੍ਰਿਤ ਪ੍ਰਚਾਰ ਨੂੰ ਰੋਕਣ ਲਈ ਤੇ ਗੁਰਮਤਿ ਨੂੰ ਮਿਟਾਉਣ ਵਾਸਤੇ ਗੁਰੂ ਪੰਚਮ ਪਾਤਸ਼ਾਹ ਨੂੰ ਭਿਆਨਕ ਤਸੀਹੇ ਦੇ ਕੇ ਸ਼ਹੀਦ ਕੀਤਾ। ਛੇਵੀਂ ਪਾਤਸ਼ਾਹੀ ਨੇ ਸ਼ਾਹੀ ਜੇਲ੍ਹਖ਼ਾਨੇ ਕਟੇ, ਸ਼ਹਿਨਸ਼ਾਹੀ ਫ਼ੌਜਾਂ ਨਾਲ ਯੁਧ ਕੀਤੇ, ਪਰ ਗੁਰਗੱਦੀ ਦੇ ਝਗੜੇ ਫੇਰ ਵੀ ਚਲਦੇ ਹੀ ਰਹੇ। ਨੌਵੀਂ ਪਾਤਸ਼ਾਹੀ ਦੇ ਮੌਕੇ ਤਾਂ ਹਦ ਹੀ ਹੋ ਗਈ, ਅਨੇਕਾਂ ਗੁਰੂ ਭਾਦੋਂ ਦੀਆਂ ਖੁੰਬਾਂ ਵਾਂਗੂ ਬਾਬੇ ਬਕਾਲੇ ਵਿਚ ਗੱਦੀਆਂ ਲਾ ਬੈਠੇ, ਪਰ ਗੁਰ-ਸ਼ਕਤੀ ਦੀ ਅੰਮ੍ਰਿਤ-ਕਲਾ ਅਗੇ ਸਾਰਿਆਂ ਨੂੰ ਮੂੰਹ ਦੀ ਖਾਣੀ ਪਈ। ਦਸਮੇਸ਼ ਪਿਤਾ ਜੀ ਨੇ ਹਮੇਸ਼ਾ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਦੇ ਕੇ ਅੰਮ੍ਰਿਤ ਪ੍ਰਚਾਰ ਲਈ ਪੰਜਾਂ ਪਿਆਰਿਆਂ ਦੀ ਮਰਯਾਦਾ ਕਾਇਮ ਕੀਤੀ। ਭਾਵ ਹਮੇਸ਼ਾ ਵਾਸਤੇ ਗੁਰਗੱਦੀ ਦੇ ਝਗੜੇ ਟੰਟੇ ਨਿਬੇੜ ਦਿਤੇ। ਸਾਰੀ ਸਿਖ ਤਵਾਰੀਖ ਦੇ ਹਵਾਲਿਆਂ ਤੋਂ ਆਪ ਜਾਣੂ ਹੀ ਹੋ, ਉਸ ਵਕਤ ਦੇ ਹਰ ਇਕ ਅਨਮਤੀ ਲਿਖਾਰੀ ਨੇ ਵੀ ਪੰਜ ਪਿਆਰੇ ਛਾਂਟਣ ਅਤੇ ਅੰਮ੍ਰਿਤ ਛਕਾਉਣ ਦੀ ਹਾਲਤ ਅੱਖੀਂ ਡਿਠੀ ਲਿਖੀ ਹੈ। ਸਾਥ ਹੀ ਇਹ ਵੀ ਲਿਖਿਆ ਹੈ ਕਿ ਪੰਜਾਂ ਪਿਆਰਿਆਂ ਤੋਂ ਦਸਵੇਂ ਪਾਤਸ਼ਾਹ ਨੇ ਆਪ ਅੰਮ੍ਰਿਤ ਛਕ ਕੇ ਪਿਛਲੇ ਜੁੱਗਾਂ ਦੇ ਹੋ ਗੁਜ਼ਰੇ ਔਤਾਰਾਂ, ਪੈਗ਼ੰਬਰਾਂ ਤੋਂ ਉਲਟੀ ਰੀਤ ਚਲਾ ਦਿਤੀ। ਪਹਿਲੀ ਪਾਤਸ਼ਾਹੀ ਤੋਂ ਨੌਵੀਂ ਪਾਤਸ਼ਾਹੀ ਤਾਈਂ ਚਰਨ ਪਾਹੁਲ ਦਾ ਰਿਵਾਜ ਸੀ, ਦਸਵੀਂ ਪਾਤਸ਼ਾਹੀ ਨੇ ਖੰਡੇਧਾਰ ਪਾਹੁਲ ਤਿਆਰ ਕੀਤੀ, ਕੇਵਲ ਰੀਤੀ ਵਿਚ ਫ਼ਰਕ ਹੋ ਗਿਆ, ਅੰਮ੍ਰਿਤ ਤਾਂ ਪਹਿਲੇ ਗੁਰੂ ਨਾਨਕ ਵਾਲਾ ਹੀ ਹੈ। ਵਿਧੀ ਅੱਜ ਕਲ੍ਹ ਦੇ ਹੀ ਸਾਇੰਸ ਦੇ ਤਰੀਕੇ ਅਨੁਸਾਰ ਤਿਆਰ ਨਹੀਂ ਕੀਤੀ, ਸਗੋਂ ਇਸ ਤੋਂ ਵਧੀਆ ਤਰੀਕਾ ਅੰਮ੍ਰਿਤ ਛਕਾਉਣ ਦਾ ਕਦੇ ਲਭੇਗਾ ਹੀ ਨਹੀਂ।

**ਮੈਂ**—ਅਜੇ ਸਮਝ ਨਹੀਂ ਪਈ ਕਿ ਅੰਮ੍ਰਿਤ ਉਹੋ ਹੈ, ਤਰੀਕੇ ਵਿਚ ਫ਼ਰਕ ਕਿਵੇਂ ਪੈ ਗਿਆ ਅਤੇ ਅਜ ਕਲ੍ਹ ਦੇ ਸਾਇੰਸੀ ਨਵੀਨ ਤਰੀਕੇ ਤੋਂ ਤੁਸਾਡਾ ਕੀ ਭਾਵ ਹੈ ?

**ਭਾਈ ਸਾਹਿਬ**—ਪਿਛਲੇ ਪ੍ਰਸ਼ਨ ਦੇ ਉੱਤਰ ਵਿਚ ਸਪੱਸ਼ਟ ਹੋ ਚੁਕਾ ਹੈ ਕਿ ਅੰਮ੍ਰਿਤ ਛਕਾਉਣ ਦੀ ਵਿਧੀ ਹੀ ਬਦਲੀ ਹੈ, ਚਰਨ-ਪਾਹੁਲ ਦੀ ਥਾਉਂ ਖੰਡੇਧਾਰ

ਅੰਮ੍ਰਿਤ ਅਤੇ ਇਕ ਗੁਰੂ ਦੇ ਥਾਉਂ ਪੰਜਾਂ ਪਿਆਰਿਆਂ (ਪੰਜ ਗੁਰਮੁਖ ਸਿੰਘਾਂ) ਤੋਂ ਅੰਮ੍ਰਿਤ ਛਕਣ ਦਾ ਨਵਾਂ ਤਰੀਕਾ ਕੱਚੇ ਗੁਰੂਆਂ ਤੋਂ ਬਚਾਉਣ ਵਾਸਤੇ ਹੀ ਬਣਿਆ ਹੈ, ਪਰ ਅੰਮ੍ਰਿਤ ਉਹੋ ਹੀ ਰਿਹਾ। ਸਾਇੰਸਦਾਨਾਂ ਨੇ ਅਜ ਕਲ੍ਹ ਬਿਜਲੀ ਤੋਂ ਕੰਮ ਲੈਣ ਦੀਆਂ ਨਵੀਨ ਕਾਢਾਂ ਕੱਢੀਆਂ ਹਨ, ਰੂਹਾਂ ਦੇ ਇਲਮ ਵਾਲਿਆਂ ਨੇ ਮੈਸਮਰੇਜ਼ਮ ਰਾਹੀਂ ਰੂਹਾਂ ਨੂੰ ਸੱਦਣਾ ਆਦਿ ਤਰੀਕੇ ਕਢੇ ਹਨ। ਗੁਰੂ ਸਾਹਿਬ ਨੇ ਦੋਵੇਂ ਹੀ ਮਿਲਾ ਕੇ ਅੰਮ੍ਰਿਤ ਛਕਾਉਣ ਦਾ ਨਵਾਂ ਤਰੀਕਾ ਪਰਚਲਤ ਕੀਤਾ ਹੈ।

**ਮੈਂ**—ਕੀ ਤੁਸਾਡਾ ਭਾਵ ਹੈ ਕਿ ਅੰਮ੍ਰਿਤ ਛਕਾਉਣ ਸਮੇਂ ਮੈਸਮਰੇਜ਼ਮੀ ਅਤੇ ਬਿਜਲੀ ਤੋਂ ਕੰਮ ਲੈਣ ਵਾਲੇ ਤਰੀਕੇ ਵਰਤੇ ਜਾਂਦੇ ਹਨ। ਮੈਂ ਦੇਸਾਂ ਪਰਦੇਸਾਂ ਵਿਚ ਫਿਰ ਕੇ ਖ਼ਾਸ ਤਰੀਕੇ ਬਿਜਲੀ ਅਤੇ ਮੈਸਮਰੇਜ਼ਮੀ ਤਮਾਸ਼ੇ ਦੇਖ ਚੁਕਾ ਹਾਂ, ਪਰ ਮੈਂ ਪੰਜਾਂ ਪਿਆਰਿਆਂ ਨੂੰ ਇਹ ਦੋ ਤਾਕਤਾਂ ਵਰਤਦੇ ਕਦੇ ਨਹੀਂ ਡਿੱਠਾ।

ਪਹਿਲਾ ਮੈਸਮਰੇਜ਼ਮ ਕਰਨ ਦਾ ਖ਼ਾਸ ਤਰੀਕਾ ਹੈ। ਮੈਸਮਰੇਸ਼ਮ ਵਾਲਾ ਮੈਸਮਰੇਜ਼ਮ ਕਰਨ ਦੀ ਤਾਕਤ ਖ਼ਾਸ ਤਰੀਕੇ ਨਾਲ ਇਕੱਠੀ ਕਰਦਾ ਹੈ ਅਤੇ ਉਸ ਵਿਚ ਵੀ ਹਰ ਇਕ ਕਾਮਯਾਬ ਨਹੀਂ ਹੋ ਸਕਦਾ। ਜੇ ਹੋ ਵੀ ਜਾਵੇ ਤਾਂ ਹਰ ਇਕ ਆਦਮੀ ਉਤੇ ਉਸ ਦਾ ਅਸਰ ਨਹੀਂ ਪੈ ਸਕਦਾ। ਦੂਜਾ ਬਿਜਲੀ ਦੇ ਵਰਤਣ ਦੇ ਭੇਦ ਇਕੱਤਰ ਕੀਤੀ ਹੋਈ ਬਿਜਲੀ ਦੀ ਤਾਕਤ ਤਾਰਾਂ, ਪਲੱਗਾਂ ਅਤੇ ਬਲਬਾਂ ਦੁਆਰਾ ਰੌਸ਼ਨੀ ਦੇ ਸਕਦੀ ਹੈ। ਉਪਰੋਕਤ ਦਸੀਆਂ ਚੀਜ਼ਾਂ ਚੋਂ ਜੇ ਇਕ ਅੱਧੀ ਖ਼ਰਾਬ ਹੋ ਜਾਏ ਤਾਂ ਠੀਕ ਕੀਤੇ ਬਿਨਾਂ ਰੌਸ਼ਨੀ ਨਹੀਂ ਦੇ ਸਕਦੀ।

## (੫) ਅੰਮ੍ਰਿਤ ਛਕਾਉਣ ਦੀ ਗੁਰਮਤਿ ਵਿਧੀ—

**ਭਾਈ ਸਾਹਿਬ**—ਬੜੇ ਅਫ਼ਸੋਸ ਅਤੇ ਹੈਰਾਨੀ ਦੀ ਗੱਲ ਹੈ ਕਿ ਤੁਸੀਂ ਖ਼ੁਦ ਅੰਮ੍ਰਿਤ ਛਕਿਆ ਅਤੇ ਕਈ ਵਾਰ ਅੰਮ੍ਰਿਤ ਛਕਾਉਣ ਦੇ ਸੰਸਕਾਰ ਹੁੰਦੇ ਅੱਖੀਂ ਡਿਠੇ, ਪਰ ਅੰਮ੍ਰਿਤ ਛਕਾਉਣ ਦੀ ਗੁਰਮਤਿ ਵਿਧੀ ਦੇ ਭੇਤਾਂ ਨੂੰ ਨਹੀਂ ਸਮਝਿਆ। ਗੁਰਮਤਿ ਅੰਮ੍ਰਿਤ ਛਕਾਉਣ ਵਾਸਤੇ ਵੀ ਹੇਠ ਲਿਖੇ ਸਾਮਾਨ ਅਤੇ ਸਾਧਨ ਵਰਤੇ ਜਾਂਦੇ ਹਨ:—

੧. ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਘਟੋ ਘਟ ਛੇ ਗੁਰਮੁਖ ਸਿੰਘਾਂ ਦੀ ਲੋੜ ਪੈਂਦੀ ਹੈ, ਜਿਨ੍ਹਾਂ ਦਾ ਨਾਮ ਅਭਿਆਸੀ, ਨਾਮ ਦੇ ਰਸੀਏ, ਗੁਰਬਾਣੀ ਦੇ ਪ੍ਰੇਮੀ, ਨਿਤਨੇਮੀ ਅਤੇ ਗੁਰਮਤਿ ਰਹਿਤ ਵਿਚ ਪੱਕੇ ਹੋਣਾ ਜ਼ਰੂਰੀ ਹੈ। ਉਨ੍ਹਾਂ ਵਿਚੋਂ ਕੋਈ ਇਕ ਵੀ ਕੁਰਹਿਤੀਆ ਨਾ ਹੋਵੇ। ਐਥੋਂ ਤਕ ਕਿ ਅੰਗ-ਹੀਣ ਵੀ ਨਾ ਹੋਵੇ।

੨. ਭਾਵੇਂ ਉਨ੍ਹਾਂ ਛੇ ਗੁਰਮੁਖ ਸਿੰਘਾਂ ਨੂੰ ਸੰਗਤ ਚੁਣਦੀ ਹੈ, ਫੇਰ ਵੀ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਪਹਿਲਾਂ ਗ੍ਰੰਥੀ ਦੀ ਸੁਧਾਈ ਹੋ ਕੇ ਪੰਜਾਂ ਪਿਆਰਿਆਂ ਦੀ ਸੁਧ ਸੁਧਾਈ ਕੀਤੀ ਜਾਂਦੀ ਹੈ। ਭਾਵ ਤਾਰਾਂ, ਪਲੱਗਾਂ ਵਾਂਗੂ ਚੰਗੇ ਅਤੇ ਖ਼ਰਾਬ ਮਸਾਲੇ ਦੀ ਪਰਖ ਕੀਤੀ ਜਾਂਦੀ ਹੈ, ਜੇ ਕੁਰਹਿਤੀਆ (ਨਿਕੰਮਾ) ਨਾ ਹੋਵੇ ਤਾਂ ਅਰਦਾਸਾ

ਸੋਧ ਕੇ ਸੁਧ (ਮੁਰੰਮਤ) ਕੀਤਾ ਜਾਂਦਾ ਹੈ।

੩. ਪਿਛੋਂ ਅੰਮ੍ਰਿਤ-ਅਭਿਲਾਖੀਆਂ (ਬਲਬਾਂ) ਦੀ ਪਰਖ ਕੀਤੀ ਜਾਂਦੀ ਹੈ, ਜੋ ਕਿ ਬਿਜਲੀ ਦੇ ਬਲਬਾਂ ਵਾਂਗੂ ਇਕੱਲੇ ਇਕੱਲੇ ਹੀ ਪੇਸ਼ ਕਰ ਕੇ ਕਰਨੀ ਚਾਹੀਦੀ ਹੈ। ਕੱਚੇ ਅੰਮ੍ਰਿਤ-ਅਭਿਲਾਖੀਆਂ (ਨਿਕੰਮੇ ਬਲਬਾਂ) ਅਤੇ ਸੱਚੇ ਅੰਮ੍ਰਿਤ ਅਭਿਲਾ-ਖੀਆਂ ਦੀ ਛਾਂਟ ਕੀਤੀ ਜਾਂਦੀ ਹੈ। ਜਿਸ ਤਰ੍ਹਾਂ ਕਿ ਬਲਬ ਖ਼ਰੀਦਣ ਵਾਲੇ ਬਲਬ ਮਚੱਾ ਕੇ ਪਰਖ ਕਰ ਕੇ ਹੀ ਖ਼ਰੀਦਦੇ ਹਨ, ਤਿਵੇਂ ਹੀ ਪੰਜ ਪਿਆਰੇ ਅੰਮ੍ਰਿਤ ਦੇ ਸੱਚੇ ਗਾਹਕਾਂ ਨੂੰ ਛਾਂਟਦੇ ਹਨ।

੪. ਸਚੇ ਗਾਹਕਾਂ ਦੀ ਛਾਂਟ ਕਰ ਕੇ, ਸਾਰਿਆਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਖੜੇ ਕਰ ਕੇ ਗੁਰਮਤਿ ਰਹਿਤ ਅਤੇ ਕੁਰਹਿਤ ਦਸਦੇ ਹਨ। ਭਾਵ ਗੁਰਸਿਖੀ ਧਾਰਨ ਕਰਨ ਵਾਲਿਆਂ ਨੂੰ ਸਿਰ ਪੈਣ ਵਾਲੀਆਂ ਔਕੜਾਂ ਅਤੇ ਦੁਖੜਿਆਂ ਤੋਂ ਜਾਣੂ ਕਰਾਉਂਦੇ ਹੋਏ ਸਾਰੇ ਅੰਮ੍ਰਿਤ-ਅਭਿਲਾਖੀਆਂ ਤੋਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਇਕਰਾਰ ਕਰਾਉਂਦੇ ਹਨ ਕਿ ਅਸੀਂ ਸਾਰੇ ਹੀ—

ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥੨੦॥

ਸਲੋਕ ਵਾਰਾਂ ਤੇ ਵਧੀਕ, ਮਹਲਾ ੧, ਪੰਨਾ ੧੪੧੨

"ਸਿਰੁ ਧਰਿ ਤਲੀ ਗਲੀ ਮੇਰੀ ਆਉ" ਸਾਰਖੇ ਹੁਕਮਾਂ ਨੂੰ ਮੰਨਾਂਗੇ, ਪਰ ਸਾਨੂੰ ਅੰਮ੍ਰਿਤ ਛਕਾਇਆ ਜਾਵੇ। ਜੋ ਇਹ ਇਕਰਾਰ ਨਾ ਦੇਣਾ ਚਾਹੇ, ਉਸ ਨੂੰ ਉਦੋਂ ਹੀ ਬਾਹਰ ਕੀਤਾ ਜਾਂਦਾ ਹੈ। ਭਾਵ ਉਹ ਕੱਚਾ ਅੰਮ੍ਰਿਤ-ਅਭਿਲਾਖੀ ਸਮਝ ਕੇ ਕੱਢ ਦਿਤਾ ਜਾਂਦਾ ਹੈ।

੫. ਗੁਰੂ ਗੋਬਿੰਦ ਸਿੰਘ ਸਾਹਿਬ ਦੀ ਦਸੀ ਗੁਰਮਤਿ ਅਨੁਸਾਰ ਇਕ ਸਰਬ ਲੋਹ ਦਾ ਬਾਟਾ, ਇਕ ਖੰਡਾ, ਪਵਿਤਰ ਜਲ ਅਤੇ ਪਤਾਸੇ ਲਿਆਂਦੇ ਜਾਂਦੇ ਹਨ।

੬. ਪੰਜੇ ਪਿਆਰੇ, ਗ੍ਰੰਥੀ ਸਾਹਿਬ ਅਤੇ ਅੰਮ੍ਰਿਤ-ਅਭਿਲਾਖੀ ਪਹਿਲਾਂ ਹੀ ਸਕੇਸ਼ ਇਸ਼ਨਾਨ ਕਰ ਕੇ ਆਉਂਦੇ ਹਨ। ਪੰਜੇ ਕਕਾਰ ਅੰਮ੍ਰਿਤ-ਅਭਿਲਾਖੀਆਂ ਨੂੰ ਸਜਵਾ ਕੇ ਅੰਮ੍ਰਿਤ-ਸੰਸਕਾਰ ਦੇ ਨਿਰਵਿਘਨ ਸਮਾਪਤ ਹੋਣ ਵਾਸਤੇ ਅਤੇ ਅੰਮ੍ਰਿਤ-ਅਭਿਲਾਖੀਆਂ ਦੇ ਪਿਛਲੇ ਗੁਨਾਹਾਂ ਨੂੰ ਬਖਸ਼ ਕੇ ਅਗੇ ਨੂੰ ਸਿੱਧੇ ਮਾਰਗ ਉਤੇ ਚਲਾਉਣ ਵਿਚ ਸਹਾਇਤਾ ਕਰਨ ਹਿਤ, ਇਕਾਗਰ-ਚਿਤ ਹੋ ਕੇ ਅਰਦਾਸਾ ਸੋਧ ਕੇ ਸਰਬ ਲੋਹ ਦੇ ਬਾਟੇ ਵਿਚ ਜਲ ਅਤੇ ਪਤਾਸੇ ਪਾ ਕੇ ਬੀਰ ਆਸਣ ਬੈਠ ਆਪੋ ਆਪਣੇ ਦੋਵੇਂ ਹੱਥ ਬਾਟੇ ਨੂੰ ਪਾਈ ਰਖਦੇ ਹਨ, ਜੋ ਕਿ (Positive Negative) ਦੋਹਾਂ ਕਿਸਮਾਂ ਦੀਆਂ ਤਾਰਾਂ ਦਾ ਕੰਮ ਦਿੰਦੇ ਹਨ।

੭. ਪੰਜਾਂ ਗੁਰਬਾਣੀਆਂ ਦਾ ਪਾਠ ਪੰਜੇ ਪਿਆਰੇ ਇਕ ਇਕ ਬਾਣੀ ਦਾ ਪਾਠ ਵਾਰੀ ਸਿਰ ਕਰਦੇ ਹਨ। ਸਾਥ ਹੀ ਆਪੋ ਆਪਣੇ ਸਜੇ ਹੱਥ ਨਾਲ ਗੁਰਬਾਣੀ ਪੜ੍ਹਨ

ਵਾਲਾ, ਖੰਡੇ ਨੂੰ ਬਾਟੇ ਵਿਚ ਰਗੜਵਾਂ ਚਲਾਈ ਜਾਂਦਾ ਹੈ, ਜਿਸ ਰਗੜ ਨਾਲ ਬਿਜਲੀ ਪੈਦਾ ਹੁੰਦੀ ਹੈ, ਜੋ ਕਿ ਜਲ ਵਿਚਦੀ ਹੁੰਦੀ ਹੋਈ ਬਾਟੇ ਨੂੰ ਲਾਈਆਂ ਤਾਰਾਂ (ਪੰਜ ਪਿਆਰਿਆਂ ਦੇ ਹੱਥਾਂ) ਦੁਆਰਾ ਪੰਜਾਂ ਹੀ ਸਿੰਘਾਂ ਦੇ ਹਿਰਦੇ ਵਿਚ ਪੁਜਦੀ ਹੋਈ ਦਸਾਂ ਹੀ ਅੱਖਾਂ ਵਿਚਦੀ ਜਲ ਉਤੇ ਨਿਗਾਹ ਜਮਾਉਣ ਕਰਕੇ ਬਾਟੇ ਵਿਚ ਮੈਸਮਰੇਜ਼ਮੀ ਤਾਕਤ ਭਰਦੀ ਹੈ। ਸਾਥ ਹੀ ਹਰ ਇਕ ਪਿਆਰੇ ਦਾ ਸੱਜਾ ਹੱਥ ਸੁਇਚ ਬਣ ਕੇ ਬਿਜਲੀ ਦੀ ਲਹਿਰ ਨੂੰ ਪੰਜਾਂ ਹੀ ਹਿਰਦਿਆਂ ਤਕ ਪਹੁੰਚਾਉਣ ਦਾ ਕੰਮ ਕਰਦਾ ਹੈ । ਗੁਰੂ ਗ੍ਰੰਥ ਸਾਹਿਬ ਦੇ ਤਾਬੇ ਪੰਜਾਂ ਹੀ ਪਿਆਰਿਆਂ ਦੀ ਗੁਰ-ਸ਼ਕਤੀ ਸਾਂਝੀ ਹੋ ਕੇ ਅੰਮ੍ਰਿਤ-ਸ਼ਕਤੀ ਅਤੇ ਅੰਮ੍ਰਿਤ-ਭੰਡਾਰ ਨੂੰ ਪੂਰਨ ਕਰਦੀ ਹੈ।

ਪੰਜਾਂ ਹੀ ਨਿਤਨੇਮ ਵਾਲੀਆਂ ਬਾਣੀਆਂ ਦਾ ਪਾਠ ਕਰ ਕੇ, ਫਿਰ ਪੰਜੇ ਪਿਆਰੇ ਬਾਟਾ ਹੱਥ ਵਿਚ ਲੈ ਕੇ ਖੜੇ ਹੋ ਕੇ ਅਰਦਾਸਾ ਸੋਧ ਕੇ, ਅੰਮ੍ਰਿਤ-ਅਭਿਲਾਖੀਆਂ ਨੂੰ ਇਕ ਸਿਰੇ ਤੋਂ ਵਾਰੀ ਵਾਰੀ ਅੰਮ੍ਰਿਤ ਛਕਾਉਂਦੇ ਹਨ। ਪੰਜੇ ਪਿਆਰੇ ਵਾਰੀ ਵਾਰੀ ਹਰ ਇਕ ਅੰਮ੍ਰਿਤ-ਅਭਿਲਾਖੀ ਉਤੇ ਆਪੋ ਆਪਣੀਆਂ ਅੱਖਾਂ ਦੁਆਰਾ ਮੈਸਮਰੇਜ਼ਮੀ ਅਸਰ ਪਾਉਂਦੇ ਅਤੇ ਪਰਖਦੇ ਹਨ ਕਿ ਉਸ ਤੇ ਸਾਡਾ ਅਸਰ ਪਿਆ ਹੈ ਕਿ ਨਹੀਂ, ਅਤੇ ਸਾਥ ਹੀ (ਗੁਰਮਤਿ ਨਾਮੁ) ਗੁਰਮੰਤਰ ਦ੍ਰਿੜ੍ਹਾਈ ਜਾਂਦੇ ਹਨ । ਅੰਮ੍ਰਿਤ-ਅਭਿਲਾਖੀ ਸਜਣਾਂ ਦੀ ਅੰਮ੍ਰਿਤ ਪਾਤਰਤਾ ਅਤੇ ਭਾਵਨਾ ਅਨੁਸਾਰ ਨਾਮ-ਰੰਗ ਚੜ੍ਹਦਾ ਹੈ।

ਮੈਂ—ਮੈਸਮਰੇਜ਼ਮੀ ਅਸਰ ਪਾਉਣ ਅਤੇ ਪਰਖਣ ਦਾ ਤੁਸੀਂ ਇਸ਼ਾਰਾ ਹੀ ਕੀਤਾ ਹੈ। ਮੈਂ ਚੰਗੀ ਤਰ੍ਹਾਂ ਸਪੱਸ਼ਟ ਨਹੀਂ ਸਮਝਿਆ।

ਭਾਈ ਸਾਹਿਬ—ਮੇਰਾ ਭਾਵ ਇਹ ਹੈ ਕਿ ਅੰਮ੍ਰਿਤ-ਅਭਿਲਾਖੀ ਨੂੰ ਅੰਮ੍ਰਿਤ ਛਕਾਉਣ ਸਮੇਂ ਅੱਖਾਂ ਖੁਲ੍ਹੀਆਂ ਰਖਾ ਕੇ ਨਾਮ ਦ੍ਰਿੜ੍ਹ ਕਰਾਉਣ ਲਈ ਅੱਖਾਂ ਵਿਚ ਛਿਟੇ ਮਰਵਾਣੇ ਪੈਂਦੇ ਹਨ। ਜਿਸ ਅੰਮ੍ਰਿਤ-ਅਭਿਲਾਖੀ ਉਤੇ ਅੱਖਾਂ ਦੁਆਰਾ ਮੈਸਮ-ਰੇਜ਼ਮੀ ਅਸਰ ਪੈ ਜਾਂਦਾ ਹੈ, ਉਹ ਅੱਖਾਂ ਬੰਦ ਨਹੀਂ ਕਰ ਸਕਦਾ, ਕਿਉਂਕਿ ਨਾਮ ਦ੍ਰਿੜ੍ਹਾਉਣ ਵਾਲੇ ਪੰਜ ਪਿਆਰੇ ਉਸ ਉਤੇ ਵਾਰੀ ਵਾਰੀ ਆਪੋ ਆਪਣੀਆਂ ਅੱਖਾਂ ਦੁਆਰਾ ਮੈਸਮਰੇਜ਼ਮੀ ਤਾਕਤ ਵਰਤਦੇ ਹਨ, ਤਾਂਕਿ ਉਹ ਛਿੱਟੇ ਮਾਰਨ ਸਮੇਂ ਅੱਖਾਂ ਖੁਲ੍ਹੀਆਂ ਰਖ ਸਕੇ। ਜਦ ਅੱਖਾਂ ਖੁਲ੍ਹੀਆਂ ਰਹੀਆਂ ਤਾਂ ਪਰਖ ਹੋ ਗਈ ਕਿ ਇਸ ਦੇ ਨਾਮ ਦ੍ਰਿੜ੍ਹ ਹੋ ਗਿਆ, ਸਰੀਰਕ ਦੁਖ ਸੁਖ ਦੀ ਹੋਸ਼ ਭੁਲ ਗਈ ਜਾਂ ਸੁਰਤੀ ਨਾਮ ਸਿਮਰਨ ਵਿਚ ਲਗ ਗਈ। ਕਈ ਤਾਂ ਗੁਰਮੰਤਰ ਲੈਂਦੇ ਸਾਰ ਹੀ ਬੇਸੁਧ ਹੋ ਜਾਂਦੇ ਹਨ ਅਤੇ ਖੜਨ ਦੀ ਥਾਉਂ ਡਿਗ ਪੈਂਦੇ ਹਨ ਅਤੇ ਕਈ ਆਪਣੇ ਆਪ ਦੀ ਸੁਧ ਭੁਲ ਕੇ ਜੋ ਹੁਕਮ ਹੋਵੇ, ਕਰੀ ਜਾਂਦੇ ਹਨ।

ਮੇਰਾ ਖ਼ਿਆਲ ਹੈ ਕਿ ਮੈਂ ਪਹਿਲੇ ਪ੍ਰਸ਼ਨ ਦਾ ਉਤਰ ਦੇ ਲਵਾਂ, ਭਾਵ ਗੁਰਮਤਿ ਵਿਚ ਅੰਮ੍ਰਿਤ ਕਿਸ ਨੂੰ ਆਖਦੇ ਹਨ, ਅੰਮ੍ਰਿਤ ਪ੍ਰਾਪਤ ਕਰਨ ਦੀ ਗੁਰਮਤਿ ਵਿਧੀ ਪਰ ਵਿਚਾਰ ਹੋ ਚੁਕੀ ਹੈ। ਮੈਂ ਪਿਛੇ ਦਸ ਚੁਕਾ ਹਾਂ ਕਿ ਸਾਰੀ ਦੁਨੀਆ ਅੰਮ੍ਰਿਤ

ਕਿਸ ਨੂੰ ਆਖਦੀ ਹੈ, ਪਰ ਗੁਰਮਤਿ ਵਿਚ ਅੰਮ੍ਰਿਤ ਦਾ ਨਿਰਣਾ ਇਉਂ ਕੀਤਾ ਹੈ —

ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥੬॥(੧੮)

ਗਉੜੀ ਸੁਖਮਨੀ ਮ: ੫, ਪੰਨਾ ੨੮੭

ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥੧॥(੪)

ਸਾਰੰਗ ਕੀ ਵਾਰ, ਮ: ੨, ਪੰਨਾ ੧੨੩੮

ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥੨॥(੪)

ਵਾਰ ਸੋਰਠਿ, ਮ: ੩, ਪੰਨਾ ੬੪੪

ਪਹਿਲੇ ਗੁਰਵਾਕ ਤੋਂ ਸਿੱਧ ਹੈ ਕਿ ਅੰਮ੍ਰਿਤ ਜੋ ਪੀਵੇ, ਅਮਰ ਹੋ ਜਾਂਦਾ ਹੈ। ਦੂਜਾ ਗੁਰਵਾਕ ਦਸਦਾ ਹੈ ਕਿ ਅੰਮ੍ਰਿਤ ਇਕ ਹੀ ਹੈ, ਦੂਜਾ ਅੰਮ੍ਰਿਤ ਹੈ ਹੀ ਨਹੀਂ। ਤੀਜੇ ਗੁਰਵਾਕ ਤੋਂ ਪਤਾ ਲਗਦਾ ਹੈ ਕਿ ਅੰਮ੍ਰਿਤ ਇਕੋ ਸ਼ਬਦ ਹੈ। ਸੋ ਅੰਮ੍ਰਿਤ ਕੀ ਹੈ ?—

ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ ॥੨॥(੧੫)

ਬਿਹਾਗੜੇ ਕੀ ਵਾਰ, ਮ: ੩, ਪੰਨਾ ੫੫੪

ਅੰਮ੍ਰਿਤ ਬਾਣੀ ਅਮਿਉ ਰਸੁ ਅੰਮ੍ਰਿਤੁ ਹਰਿ ਕਾ ਨਾਉ ॥੧॥(੧੨)

ਰਾਮਕਲੀ ਕੀ ਵਾਰ, ਸਲੋਕੁ ਮ: ੫, ਪੰਨਾ ੯੬੩

ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ॥

ਵਾਰ ਮਲਾਰ, ਮ: ੩, ਪੰਨਾ੧੨੮੩

ਹਰਿ ਹਰਿ ਅੰਮ੍ਰਿਤੁ ਨਾਮ ਰਸੁ ਹਰਿ ਅੰਮ੍ਰਿਤੁ ਹਰਿ ਉਰਧਾਰਿ ॥

ਕਾਨੜੇ ਕੀ ਵਾਰ, ਮ: ੪, ਪੰਨਾ ੧੩੧੪

ਹਰਿ ਹਰਿ ਨਾਮੁ ਅੰਮ੍ਰਿਤੁ ਹੈ ਹਰਿ ਜਪੀਐ ਸਤਿਗੁਰ ਭਾਇ ॥

ਕਾਨੜੇ ਕੀ ਵਾਰ, ਮ: ੪, ਪੰਨਾ ੧੩੧੬

ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥

ਗਉੜੀ ਕੀ ਵਾਰ, ਮ: ੫, ਪੰਨਾ ੩੧੮

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ॥

ਬਿਹਾਗੜਾ ਮ: ੪, ਪੰਨਾ ੫੩੮

ਮੈਂ—ਅੰਮ੍ਰਿਤ ਨਾਮ ਕਿਥੇ ਹੁੰਦਾ ਹੈ ? ਅਤੇ ਕਿਸ ਭਾਉ ਲੱਭਦਾ ਹੈ ?

ਭਾਈ ਸਾਹਿਬ—ਧਿਆਨ ਨਾਲ ਇਕਾਗਰ-ਚਿਤ ਹੋ ਕੇ ਸੁਣੋ :—

ਨਾਨਕੁ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥
ਤਿਨ੍ੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥੧॥

ਸਾਰੰਗ ਕੀ ਵਾਰ, ਮ: ੨, ਪੰਨਾ ੧੨੩੮

ਹਿਰਦੈ ਨਾਮੁ ਅੰਮ੍ਰਿਤ ਰਸੁ ਰਸਨਾ ਗਾਵਹਿ ਰਸੁ ਬੀਚਾਰੇ ॥
ਗੁਰ ਪਰਸਾਦਿ ਅੰਮ੍ਰਿਤ ਰਸੁ ਚੀਨਿਆ ਓਇ ਪਾਵਹਿ ਮੋਖ ਦੁਆਰੇ ॥੨॥

ਸਾਰੰਗ ਮ: ੪, ਪੰਨਾ ੧੧੯੯

ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥

ਕਲਿਆਨ ਮ: ੪ ਅਸਟ:, ਪੰਨਾ ੧੩੨੩

ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥
ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥੪॥੬॥

ਧਨਾਸਰੀ ਮ: ੫, ਪੰਨਾ ੬੭੨

ਆਦਿ ਮਧਿ ਅਰੁ ਅੰਤਿ ਪਰਮੇਸਰਿ ਰਖਿਆ ॥
ਸਤਿਗੁਰਿ ਦਿਤਾ ਹਰਿ ਨਾਮੁ ਅੰਮ੍ਰਿਤੁ ਚਖਿਆ ॥੧॥(੨੦)

ਗੂਜਰੀ ਵਾਰ, ਸਲੋਕ ਮ: ੫, ਪੰਨਾ ੫੨੩

ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ ॥
ਅਚਰਜ ਸਾਦ ਤਾ ਕੇ ਬਰਨੇ ਨ ਜਾਹੀ ॥੨॥(੪॥੨੧॥੨੭)

ਸੂਹੀ ਮ: ੫, ਪੰਨਾ ੭੪੨

ਅੰਦਰੁ ਅੰਮ੍ਰਿਤਿ ਭਰਪੂਰੁ ਹੈ ਚਾਖਿਆ ਸਾਦੁ ਜਾਪੈ ॥੧੭॥

ਮਾਰੂ ਵਾਰ ਮ: ੩, ਪੰਨਾ ੧੦੯੨

ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥
ਦੇਹੀ ਮਹਿ ਇਸ ਕਾ ਬਿਸ੍ਰਾਮੁ ॥੧॥(੨੩)

ਗਉੜੀ ਸੁਖਮਨੀ ਮ: ੫, ਪੰਨਾ ੨੯੩

ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥੩॥(੯੦)

ਸਿਰੀਰਾਗੁ ਮ: ੫, ਪੰਨਾ ੪੯

ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥

ਵਾਰ ਮਾਝ ਮ: ੧, ਪੰਨਾ ੧੫੦

ਘਟ ਅੰਤਰਿ ਅੰਮ੍ਰਿਤੁ ਰਖਿਓਨੁ ਗੁਰਮੁਖਿ ਕਿਸੈ ਪਿਆਈ ॥੯॥

ਰਾਮਕਲੀ ਕੀ ਵਾਰ ਮ: ੩, ਪੰਨਾ ੯੫੧

ਅੰਮ੍ਰਿਤੁ ਨਾਮੁ ਨਿਧਾਨੁ ਸਚੁ ਗੁਰਮੁਖਿ ਪਾਇਆ ਜਾਇ ॥

ਰਾਮਕਲੀ ਕੀ ਵਾਰ ਮ: ੫, ਪੰਨਾ ੯੬੧

ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ
ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ਰਹਾਉ॥ ਸੋਰਠਿ ਮ: ੧, ਪੰਨਾ ੫੯੮

ਅੰਮ੍ਰਿਤ ਨਾਮ ਘਰ ਵਿਚ ਘਟ ਅੰਦਰ ਹੀ ਹੁੰਦਾ ਹੈ, ਪਰ ਗੁਰਪ੍ਰਸਾਦੀ ਗੁਰੂ ਦੀ ਕਿਰਪਾ ਦੁਆਰਾ ਹੀ ਮਿਲਦਾ ਹੈ, ਜਾਂ ਗੁਰਮਤੀ ਰੱਜ ਕੇ ਖਾਧਾ ਜਾਂਦਾ ਹੈ, ਕਿਸੇ ਹਟੀ ਉੱਤੋਂ ਜਾਂ ਕਿਸੇ ਦੁਨਿਆਵੀ ਵਾਪਾਰੀ ਤੋਂ ਕਿਸੇ ਕੀਮਤ ਉੱਤੇ ਨਹੀਂ ਲਭ ਸਕਦਾ। ਇਸ ਦੇ ਮਾਲਕ ਸੱਚੇ ਪਾਤਸ਼ਾਹ ਗੁਰੂ ਸਾਹਿਬ ਹੀ ਹਨ, ਤੇ ਉਹਨਾਂ ਤੋਂ ਹੀ ਮਿਲ ਸਕਦਾ ਹੈ–

ਮੁੋਲਿ ਅਮੁੋਲ ਨ ਪਾਈਐ ਵਣਜਿ ਨ ਲੀਜੈ ਹਾਟਿ ॥
ਨਾਨਕ ਪੂਰਾ ਤੋਲੁ ਹੈ ਕਬਹੁ ਨ ਹੋਵੈ ਘਾਟਿ ॥੧॥(੧)
ਮਾਰੂ ਵਾਰ, ਸਲੋਕ ਮ: ੧, ਪੰਨਾ ੧੦੮੭

ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ
ਸੋ ਅੰਮ੍ਰਿਤੁ ਗੁਰ ਪਾਹੀ ਜੀਉ...੧॥(੪॥੯)
ਸੋਰਠਿ ਮ: ੧, ਪੰਨਾ ੫੯੮

ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ
ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥(੪॥੪)
ਮਾਝ ਮ: ੪; ਪੰਨਾ ੯੫

ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ॥੧॥ਰਹਾਉ॥
ਸਿਰੀ ਰਾਗੁ ਮ: ੩, ਪੰਨਾ ੩੭

ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥੩॥
(੪॥੬) ਮਾਝ ਮ: ੪, ਪੰਨਾ ੯੬

ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥੧॥ਰਹਾਉ॥
ਮਾਝ ਅਸਟਪਦੀਆਂ ਮ: ੧, ਪੰਨਾ ੧੦੯

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ...॥੧੩॥
ਰਾਮਕਲੀ ਮ: ੩ ਅਨੰਦੁ, ਪੰਨਾ ੯੧੮

ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵਲਾਇ ॥
ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ ॥੨॥(੨੦)
ਸੋਰਠਿ ਵਾਰ, ਮ: ੩, ਪੰਨਾ ੬੫੦

ਨਾਮ ਬਿਨਾ ਕਹਹੁ ਕੋ ਤਰਿਆ ॥
ਬਿਨੁ ਸਤਿਗੁਰ ਕੈਸੇ ਪਾਰਿ ਪਰਿਆ ॥੧॥ਰਹਾਉ॥...
ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥ ਬਿਨੁ ਪੇਖੇ ਕੈਸੇ ਧਿਆਨੁ ॥
ਬਿਨੁ ਭੈ ਕਥਨੀ ਸਰਬ ਬਿਕਾਰ ॥ ਕਹੁ ਨਾਨਕ ਦਰ ਕਾ ਵੀਚਾਰ ॥੫॥
੬॥੧੯॥ ਭੈਰਉ ਮ: ੫, ਪੰਨਾ ੧੧੪੦

ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ ॥
ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ ॥੨॥(੧)
ਬਿਹਾਗੜੇ ਕੀ ਵਾਰ ਮ: ੪, ਪੰਨਾ ੫੪੯

ਏਹਨਾਂ ਗੁਰਵਾਕਾਂ ਤੋਂ ਭਲੀ ਪ੍ਰਕਾਰ ਸਪੱਸ਼ਟ ਹੋ ਗਿਆ ਹੈ ਕਿ ਅੰਮ੍ਰਿਤ ਨਾਮ ਗੁਰੂ ਸਾਹਿਬ ਤੋਂ ਬਿਨਾਂ ਕਿਤੋਂ ਵੀ ਨਹੀਂ ਲਭ ਸਕਦਾ ਅਤੇ ਨਾਮ ਬਿਨਾਂ ਕਿਸੇ ਦਾ ਨਿਸਤਾਰਾ ਨਹੀਂ ਹੋ ਸਕਦਾ। ਸਿਧ ਆਦਿਕ ਜਪੀ ਤਪੀ ਨਾਮ ਨੂੰ ਲਭਦੇ ਫਿਰਦੇ ਹਨ, ਪਰ ਇਹ ਸਤਿਗੁਰੂ ਤੋਂ ਬਿਨਾਂ ਕਿਸੇ ਨੂੰ ਪ੍ਰਾਪਤ ਨਹੀਂ ਹੁੰਦਾ। ਤੇ ਸਤਿਗੁਰੂ ਕੇਵਲ ਗੁਰੂ ਨਾਨਕ ਦੇਵ ਤੇ ਉਨ੍ਹਾਂ ਦੇ ਰੂਪ ਬਾਕੀ ਨੌਂ ਗੁਰੂ ਤੇ ਦਸਾਂ ਗੁਰਾਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਜਿਹਾ ਕਿ :—

ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲਿ ਰਾਖੀ ਮੇਰੀ ॥੪॥੧੦॥੫੭॥
ਸੂਹੀ ਮ: ੫, ਪੰਨਾ ੭੫੦

ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ ॥੮॥੪॥
ਕਾਨੜਾ ਮ: ੪, ਪੰਨਾ ੧੩੧੦

ਨਾਨਕ ਗੁਰੂ ਗੁਰੂ ਹੈ ਪੂਰਾ ਮਿਲਿ ਸਤਿਗੁਰ ਨਾਮੁ ਧਿਆਇਆ ॥੪॥੫॥
ਰਾਮਕਲੀ ਮ: ੪, ਪੰਨਾ ੮੮੨

ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ ॥
ਕਲਿ ਤਾਰਣ ਗੁਰੁ ਨਾਨਕ ਆਇਆ ॥੨੩॥(੧)
ਵਾਰਾਂ ਭਾਈ ਗੁਰਦਾਸ ਜੀ

ਪਾਰਬ੍ਰਹਮੁ ਪੂਰਣ ਬ੍ਰਹਮੁ ਗੁਰ ਨਾਨਕ ਦੇਉ ॥੨੫॥(੧੩)
ਵਾਰਾਂ ਭਾਈ ਗੁਰਦਾਸ ਜੀ

ਸਤਿਗੁਰ ਨਾਨਕ ਦੇਉ ਆਪੁ ਉਪਾਇਆ ॥੧॥(੨੦)
ਵਾਰਾਂ ਭਾਈ ਗੁਰਦਾਸ ਜੀ

ਸਤਿਗੁਰ ਸਚਾ ਪਾਤਿਸ਼ਾਹ ਬੇਪਰਵਾਹੁ ਅਥਾਹੁ ਸਹਾਬਾ ॥...
ਜ਼ਾਹਰ ਪੀਰ ਜਗਤੁ ਗੁਰੁ ਬਾਬਾ ॥੩॥ (੨੪) ਭਾਈ ਗੁਰਦਾਸ ਜੀ

ਸਤਿਗੁਰ ਨਾਨਕ ਦੇਉ ਗੁਰਾਂ ਗੁਰ ਹੋਇਆ ॥੧੨॥(੩)
ਵਾਰਾਂ ਭਾਈ ਗੁਰਦਾਸ ਜੀ

## ੬. ਅੰਮ੍ਰਿਤ-ਰਸ ਕੀ ਹੈ ?—

ਮੈਂ—ਪਿਛਲੀ ਵਿਚਾਰ ਤੋਂ ਇਹ ਸਪੱਸ਼ਟ ਹੋ ਗਿਆ ਹੈ ਕਿ ਨਾਮ ਅੰਮ੍ਰਿਤ ਹੈ ਅਤੇ ਨਾਮ ਗੁਰੂ ਬਿਨਾਂ ਨਹੀਂ ਮਿਲਦਾ। ਸਾਥ ਹੀ ਇਹ ਵੀ ਪਤਾ ਲਗ ਗਿਆ ਹੈ ਕਿ ਗੁਰੂ ਨਾਨਕ ਸਾਹਿਬ ਦੀ ਗੁਰਿਆਈ ਦੀ ਗੱਦੀ ਇਸ ਵੇਲੇ ਸ੍ਰੀ ਗੁਰੂ ਗ੍ਰੰਥ

ਸਾਹਿਬ ਪਾਸ ਹੈ, ਪਰ ਅਜੇ ਮੇਰੇ ਪਹਿਲੇ ਪ੍ਰਸ਼ਨ ਦਾ ਉੱਤਰ ਨਹੀਂ ਆਇਆ ਕਿ ਤੁਸੀਂ 'ਰਸ' ਕਿਸ ਨੂੰ ਆਖਦੇ ਹੋ ?

**ਭਾਈ ਸਾਹਿਬ**—ਰਸ ਨੂੰ ਰਸ, ਮਿਠਾਸ ਨੂੰ ਰਸ, ਗੰਨੇ ਦੀ ਰੋਹ ਨੂੰ ਰਸ, ਸ਼ਹਿਦ, ਅੰਗੂਰ ਆਦਿ ਸਭ ਮਿਠੇ ਰਸਾਂ ਦੀ ਮਿਠਾਸ ਨੂੰ ਮਿੱਠਾ ਰਸ ਆਖਦਾ ਹਾਂ; ਜਿਸ ਨੂੰ ਸਭ ਦੁਨੀਆ ਮਿਠਾ ਰਸ ਆਖਦੀ ਹੈ, ਮੈਂ ਨਵੇਂ ਲਫ਼ਜ਼ ਜਾਂ ਅਰਥ ਤੁਹਾਡੇ ਵਾਸਤੇ ਨਹੀਂ ਘੜੇ ।

ਮੈਂ—ਕੀ ਗੁਰਬਾਣੀ ਪੜ੍ਹਨ ਜਾਂ ਨਾਮ ਜਪਣ ਨਾਲ ਹੀ ਮਿਠਾ ਖਾਧੇ ਵਰਗਾ ਸੁਆਦ ਪ੍ਰਤੀਤ ਕੀਤਾ ਜਾ ਸਕਦਾ ਹੈ ?

**ਭਾਈ ਸਾਹਿਬ**—ਤੂੰ ਸਕੂਲਾਂ ਵਿਚ ਪੜ੍ਹਦਾ ਰਿਹਾ ਹੈਂ । ਪਰਦੇਸ ਅਮਰੀਕਾ ਤਾਈਂ ਘੁੰਮ ਚੁਕਾ ਹੈਂ । ਪ੍ਰਸ਼ਨ ਸ਼ੰਕੇ ਅਜਿਹੇ ਉਠਾਉਂਦਾ ਹੈਂ ਕਿ ਜਿਵੇਂ ਗੁਰਬਾਣੀ ਨੂੰ ਉਕਾ ਹੀ ਨਹੀਂ ਸਮਝਦਾ । ਕੀ ਕਦੇ ਬਾਹਰ ਪਰਦੇਸਾਂ ਵਿਚ ਟੈਲੀਫ਼ੋਨ, ਬਿਜਲੀ, ਗਡੀ, ਵਾਇਰਲੈਸ, ਗਰਾਮੋਫ਼ੂਨ ਆਦਿਕਾਂ ਦੇ ਕਾਰਖ਼ਾਨੇ ਨਹੀਂ ਵੇਖੇ ਕਿ ਆਵਾਜ਼ ਕਿਵੇਂ ਸੁਣਾਈ ਦਿੰਦੀ ਹੈ, ਗਡੀਆਂ ਕਿਵੇਂ ਚਲਦੀਆਂ ਹਨ, ਵਾਇਰਲੈਸੀ ਸੰਦੇਸ਼ਾ ਕਿਵੇਂ ਪੁਜਦਾ ਹੈ ?

ਮੈਂ—ਹਰ ਕਿਸਮ ਦੇ ਕਾਰਖ਼ਾਨੇ ਡਿਠੇ ਹਨ, ਜੋ ਕਿ ਬਿਜਲੀ ਗੈਸ ਦੀ ਤਾਕਤ ਨਾਲ ਚਲਦੇ ਹਨ । ਬਿਜਲੀ ਅਤੇ ਗੈਸ ਖ਼ਾਸ ਤਰੀਕਿਆਂ ਨਾਲ ਪੈਦਾ ਕੀਤੀ ਜਾਂਦੀ ਹੈ । ਖ਼ਾਸ ਕਰਕੇ ਬਿਜਲੀ, ਤੇਜ਼ਾਬ, ਪਲਾਟੀਨਮ ਅਤੇ ਲੋਹੇ ਪੱਥਰ ਆਦਿ ਦੀ ਰਗੜ ਅਤੇ ਪਾਣੀ ਤੋਂ ਕੱਢੀ ਜਾਂਦੀ ਹੈ, ਜਿਸ ਦੀ ਸ਼ਕਤੀ ਨਾਲ ਹਰ ਕਿਸਮ ਦੇ ਕਾਰਖ਼ਾਨੇ ਇੰਜਣ ਚਲਾਏ ਜਾਂਦੇ ਹਨ ।

**ਭਾਈ ਸਾਹਿਬ**—ਲੱਕੜ ਪੱਥਰ ਲੋਹੇ ਆਦਿਕ ਵਸਤਾਂ ਵਿਚ ਅੱਗ ਦਿਸਦੀ ਨਹੀਂ, ਪਰ ਹੁੰਦੀ ਹੈ ਅਤੇ ਖ਼ਾਸ ਤਰੀਕੇ ਨਾਲ ਮੱਥ ਕੇ (ਰਗੜ ਕੇ) ਲਕੜੀ ਲੋਹ ਪੱਥਰ ਵਿਚੋਂ ਅੱਗ ਕੱਢ ਕੇ ਵਰਤੀ ਜਾਂਦੀ ਹੈ । ਤਿਵੇਂ ਹੀ 'ਰਸ' ਘਟ (ਸਰੀਰ) ਅੰਦਰ ਲੁਪਤ ਹੈ, ਜੋ ਗੁਰਮਤਿ ਵਿਧੀ ਅਨੁਸਾਰ ਕਢਿਆਂ ਨਿਕਲ ਪੈਂਦਾ ਹੈ ਅਤੇ ਉਸ ਦੀ ਮਿਠਾਸ ਸੀਤਲਤਾ ਸੁਗੰਧ ਆਦਿਕ ਗੁਣ ਦੁਨਿਆਵੀ ਸੁਰਤੀ ਵਿਚ ਹੀ, ਭਾਵ ਜਾਗਦੇ ਸਾਵਧਾਨਤਾ ਦਸ਼ਾ ਵਿਚ ਹੀ ਪ੍ਰਤੀਤ ਕੀਤੇ ਜਾ ਸਕਦੇ ਹਨ । ਜੈਸਾ ਕਿ ਇਨ੍ਹਾਂ ਗੁਰਵਾਕਾਂ ਤੋਂ ਸਿਧ ਹੈ —

ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ ॥
ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ ਭ੍ਰਮੁ ਭਉ ਭਾਗੈ...੨॥(੧੧)
ਵਡਹੰਸ ਕੀ ਵਾਰ, ਮ: ੩, ਪੰਨਾ ੫੯੦

ਹਰਿ ਰਸੁ ਜਿਨੀ ਚਾਖਿਆ ਅਨ ਰਸ ਠਾਕਿ ਰਹਾਇਆ ॥

ਹਰਿ ਰਸੁ ਪੀ ਸਦਾ ਤ੍ਰਿਪਤਿ ਭਏ ਫਿਰਿ ਤ੍ਰਿਸਨਾ ਭੁਖ ਗਵਾਇਆ ॥੫॥
ਮਾਰੂ ਵਾਰ ਮ: ੩, ਪੰਨਾ ੧੦੮੯

ਜਿਨੀ ਚਾਖਿਆ ਤਿਨੀ ਸਾਦੁ ਪਾਇਆ ਬਿਨੁ ਚਾਖੇ ਭਰਮਿ ਭੁਲਾਇ...੨॥
(੪॥੧੭॥੫੦) ਸਿਰੀਰਾਗੁ ਮ: ੩, ਪੰਨਾ ੩੩

ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥(੪॥੨)
ਸੋਰਠਿ ਨਾਮਦੇਵ ਜੀ, ਪੰਨਾ ੬੫੭

ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ ॥
ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ ॥੧॥(੪॥੯)
ਸਾਰੰਗ ਮ: ੫, ਪੰਨਾ ੧੨੦੫

ਗੁਰਬਾਣੀ ਵਿਚ ਉਪਰ ਦਸੇ ਗੁਰਵਾਕਾਂ ਤੋਂ ਸਿਧ ਹੁੰਦਾ ਹੈ ਕਿ ਸੁਣਿ ਸਿਖ ਕੇ ਸਵਾਦ ਨਹੀਂ ਆ ਸਕਦਾ, ਜਿੰਨਾ ਚਿਰ ਗੁਰ-ਸ਼ਬਦ ਭਾਵ ਗੁਰਮੰਤ੍ਰ ਦੀ ਕਮਾਈ ਨਾ ਕਰੇ, ਜਾਂ ਜਿੰਨਾ ਚਿਰ ਸਤਿਗੁਰੂ ਦੀ ਸੇਵਾ ਨਾ ਕਰੇ, ਉੱਨਾ ਚਿਰ ਨਾਮ ਮਨ ਵਿਚ ਨਹੀਂ ਵੱਸਦਾ। ਜਿਨ੍ਹਾਂ ਨੇ ਹਰਿ ਰਸ ਚਖਿਆ ਹੈ ਉਹਨਾਂ ਦੀ ਨਿਸ਼ਾਨੀ ਇਹ ਹੈ ਕਿ ਉਹ ਦੁਨਿਆਵੀ ਰਸਾਂ ਤਮਾਸ਼ਿਆਂ ਵਲ ਨਹੀਂ ਭਜਦੇ। ਸਭ ਦੁਨਿਆਵੀ ਪਦਾਰਥਾਂ ਦੀ ਭੁਖ ਲਾਲਸਾ ਮਿਟ ਜਾਂਦੀ ਹੈ। ਜਿਨ੍ਹਾਂ ਨੇ ਇਸ ਰਸ ਨੂੰ ਚਖਿਆ ਹੈ ਉਨ੍ਹਾਂ ਨੇ ਸੁਆਦ ਪਾਇਆ ਹੈ, ਪਰ ਗੂੰਗੇ ਨੂੰ ਮਿਠਾਈ ਖੁਆਏ ਵਾਂਗੂ ਰਸ ਦਾ ਸੁਆਦ ਦਸਣ ਤੋਂ ਅਸਮਰਥ ਹਨ। ਪਰ ਗੁਰੂ ਸਾਹਿਬ ਨੇ ਇਸ ਤੋਂ ਵੀ ਸਪੱਸ਼ਟ ਚੰਗੀ ਤਰ੍ਹਾਂ ਸਮਝਾਇਆ ਹੈ ਕਿ :-

ਅਵਰਿ ਸਾਦ ਚਖਿ ਸਗਲੇ ਦੇਖੇ
ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥੧॥(੪॥੧੫॥੨੨)
ਮਾਝ ਮ: ੫, ਪੰਨਾ ੧੦੦

ਏਕੋ ਨਾਮੁ ਅੰਮ੍ਰਿਤੁ ਹੈ ਮੀਠਾ ਜਗਿ ਨਿਰਮਲ ਸਚੁ ਸੋਈ...੫॥੪॥
ਮਲਾਰ ਮ: ੩, ਪੰਨਾ ੧੨੫੯

ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ ਹਰਿ ਸੰਤਹੁ ਚਾਖਿ ਦਿਖਹੁ ॥
ਗੁਰਮਤਿ ਹਰਿ ਰਸੁ ਮੀਠਾ ਲਾਗਾ ਤਿਨ੍ਹ ਬਿਸਰੇ ਸਭਿ ਬਿਖ ਰਸਹੁ ॥੩॥
(੪॥੪) ਬਿਲਾਵਲੁ ਮ: ੪, ਪੰਨਾ ੮੦੦

ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥੩॥(੪॥੧੧)
ਸੋਰਠਿ ਮ: ੩, ਪੰਨਾ ੬੦੪

ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰਸਬਦੀ ਸਾਦੁ ਆਇਆ...੧॥
(੫॥੫) ਵਡਹੰਸੁ ਮ: ੩, ਪੰਨਾ ੫੫੯

ਜਿਤਨੇ ਰਸ ਅਨਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨੇ ॥
ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਮਾਨੇ॥੨॥
(੪॥੪॥੧੮॥੫੬) ਗਉੜੀ ਪੂਰਬੀ ਮ: ੪, ਪੰਨਾ ੧੬੯
ਸਭੇ ਵਸਤੂ ਕਉੜੀਆ ਸਚੇ ਨਾਮੁ ਮਿਠਾ ॥
ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ...॥੧੩॥
ਗਉੜੀ ਕੀ ਵਾਰ, ਮ: ੫, ਪੰਨਾ ੩੨੧

ਮੈਂ ਉਪਰੋਕਤ ਗੁਰਵਾਕਾਂ ਨੂੰ ਸੁਣ ਕੇ ਬੋਲ ਉਠਿਆ ਕਿ ਇਹ ਗੁਰਵਾਕ ਤਾਂ ਮੈਂ ਪੜ੍ਹੇ ਹੋਏ ਹਨ, ਪਰ ਹੁਣ ਤਾਈਂ ਮੈਨੂੰ ਸੋਝੀ ਨਹੀਂ ਪਈ ਕਿ ਅੰਮ੍ਰਿਤ-ਰਸ ਸੱਚ ਮੁੱਚ ਮਿੱਠਾ ਹੈ। ਨਾ ਹੀ ਕਿਸੇ ਸਿੰਘ ਸੰਤ ਨੇ ਮੈਨੂੰ ਤੁਸਾਡੇ ਵਾਂਗੂ ਸਮਝਾ ਕੇ ਦਸਿਆ ਕਿ ਅੰਮ੍ਰਿਤ-ਰਸ ਸੱਚ ਮੁੱਚ ਮਿੱਠਾ ਹੈ।

**ਭਾਈ ਸਾਹਿਬ**–ਗੁਰਬਾਣੀ ਤਾਂ ਏਦੂੰ ਵੀ ਸਪੱਸ਼ਟ ਦਸਦੀ ਹੈ, ਐਥੋਂ ਤਾਈਂ ਕਿ ਸਾਰੀਆਂ ਮਿੱਠੀਆਂ ਵਸਤਾਂ ਦੇ ਨਾਮ ਵੀ ਗਿਣ ਕੇ ਦਸਦੀ ਹੈ ਕਿ ਹਰਿ-ਰਸ ਸਭ ਮਿੱਠੀਆਂ ਵਸਤਾਂ ਦੇ ਰਸਾਂ ਤੋਂ ਮਿੱਠਾ ਰਸ, ਅੰਮ੍ਰਿਤ-ਰਸੁ ਹੀ ਹੈ। ਜੈਸਾ ਕਿ ਗੁਰਵਾਕ ਹਨ :–

ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥
(੬॥੧॥੧੩) ਗਉੜੀ ਚੇਤੀ ਮ: ੧, ਪੰਨਾ ੧੫੫
ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥
ਸਲੋਕ ਫਰੀਦ ਜੀ, ਪੰਨਾ ੧੩੭੯

ਮੈਂ–ਭਾਈ ਸਾਹਿਬ ਜੀ ! ਇਹ ਤਾਂ ਸਪੱਸ਼ਟ ਹੋ ਗਿਆ ਕਿ ਅੰਮ੍ਰਿਤ-ਰਸੁ ਮਿੱਠਾ ਹੈ, ਪਰ ਮੈਨੂੰ ਤਾਂ ਅਮੰਨਾ ਤਦ ਹੀ ਆਵੇ ਜੇ ਮੈਂ ਵੀ ਚਖ ਕੇ ਵੇਖ ਸਕਾਂ। ਕਿਸੇ ਐਸੇ ਤਰੀਕੇ ਨਾਲ ਸਮਝਾਉ ਅਤੇ ਮਿਠਾਸ ਰਸ ਵਾਂਗੂ ਅੰਮ੍ਰਿਤ ਦੇ ਸਾਰੇ ਗੁਣਾਂ ਨੂੰ ਖੋਲ੍ਹ ਕੇ ਦਸੋ ਤਾਂਕਿ ਮੈਂ ਵੀ ਅੰਮ੍ਰਿਤ-ਰਸ ਚਖਣ ਦੀ ਵਾਹ ਲਾਵਾਂ।

**ਭਾਈ ਸਾਹਿਬ**–(ਮੇਰੇ ਸਿਰ ਵਲ ਝਾਕੇ ਤੇ ਕਿਹਾ) ਹਾਂ ! ਹਾਂ !! ਠੀਕ ਹੈ. ਸਾਫ਼ ਸਾਫ਼ ਕਹੋ ਕਿ ਮੇਰੇ ਕੀਤੇ ਸਾਰੇ ਪ੍ਰਸ਼ਨਾਂ ਦਾ ਉੱਤਰ ਅਜੇ ਨਹੀਂ ਆਇਆ। ਉਹ ਇਹ ਹੀ ਸਨ ਕਿ ਹੋਰ :–

੧. ਕੀ ਅੰਮ੍ਰਿਤ-ਰਸ ਹਰ ਇਕ ਅੰਮ੍ਰਿਤਧਾਰੀ ਨੂੰ ਪ੍ਰਾਪਤ ਹੋ ਸਕਦਾ ਹੈ ?
੨. ਮੈਨੂੰ ਅੰਮ੍ਰਿਤ-ਰਸ ਕਿਉਂ ਪ੍ਰਾਪਤ ਨਹੀਂ ਹੋਇਆ, ਕੀ ਕਮੀ ਰਹੀ ?
੩. ਤੁਸਾਨੂੰ ਕਿਸ ਤਰ੍ਹਾਂ ਪਤਾ ਲਗਾ ਕਿ ਮੈਨੂੰ ਰਸ ਨਹੀਂ ਲੱਭਾ ?
੪. ਅੰਮ੍ਰਿਤ-ਰਸ ਲਭਣ ਵਾਸਤੇ ਕੀ ਕੀ ਸਾਧਨ ਕਰਾਂ ?

ਸੋ ਤੇਰੇ ਪਹਿਲੇ ਦੋ ਪ੍ਰਸ਼ਨਾਂ ਦੇ ਉੱਤਰ ਤਾਂ ਦਿਤੇ ਜਾ ਚੁਕੇ ਹਨ, ਤੀਜੇ ਅਤੇ ਚੌਥੇ ਦੇ ਬਾਕੀ ਹਨ। ਅਜਿਹੇ ਪ੍ਰਸ਼ਨਾਂ ਦੇ ਉੱਤਰ ਖਾਸ ਕਰਕੇ ਭਾਈ ਗੁਰਦਾਸ ਜੀ ਨੇ ਚੰਗੀ ਤਰ੍ਹਾਂ ਦਿਤੇ ਹਨ, ਜੈਸਾ ਕਿ ਉਨ੍ਹਾਂ ਦੇ ਮਹਾਂਵਾਕ ਤੋਂ ਸਿਧ ਹੈ :–

ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗਿ,
ਪ੍ਰੀਤਮ ਕੈ ਦੇਸ ਕੈਸੇ ਬਾਤਨ ਸੇ ਜਾਈਐ ॥
ਪੂਛਤ ਹੈ ਬੈਦ ਖਾਤ ਔਖਧਿ ਨ ਸੰਜਮ ਸੈ,
ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ ॥
ਪੂਛਤ ਸੁਹਾਗਨਿ ਹੈ ਕਰਮਿ ਦੁਹਾਗਨਿ ਕੈ,
ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ ॥
ਗਾਇ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ,
ਗੁਰ ਉਪਦੇਸ ਗਹਿ ਜੌ ਲੌ ਨ ਕਮਾਈਐ ॥੪੩੯॥

ਕਬਿਤ ਭਾਈ ਗੁਰਦਾਸ ਜੀ

ਖੋਜੀ ਖੋਜਿ ਦੇਖਿ ਚਲਿਓ ਜਾਇ ਪਹੁਚੇ ਠਿਕਾਨੈ,
ਆਲਸ ਬਿਲੰਬ ਕੀਏ ਖੋਜ ਮਿਟ ਜਾਤ ਹੈ ॥
ਸਿਹਜਾ ਸਮੈ ਰਮੈ ਭਰਤਾਰ ਬਰ ਨਾਰਿ ਸੋਈ,
ਕਰੈ ਜਉ ਆਗਿਆ ਨ ਮਾਨੈ ਪ੍ਰਗਟਤ ਪ੍ਰਾਤ ਹੈ ॥
ਬਰਖਤ ਮੇਘ ਜਲ ਚਾਤ੍ਰਿਕ ਤ੍ਰਿਪਤਿ ਪੀਏ,
ਮੋਨ ਗਹੇ ਬਰਖ ਬਤੀਤੇ ਬਿਲਤਾਤ ਹੈ ॥
ਸਿਖ ਸੋਈ ਸੁਨਿ ਗੁਰ ਸ਼ਬਦ ਰਹਤ ਰਹੈ,
ਕਪਟ ਸਨੇਹ ਕੀਏ ਪਾਛੈ ਪਛੁਤਾਤ ਹੈ ॥੪੪੦॥

ਕਬਿਤ ਭਾਈ ਗੁਰਦਾਸ ਜੀ

ਪਹਿਲਾ ਮਹਾਂ ਵਾਕ ਅੰਮ੍ਰਿਤ-ਅਭਿਲਾਖੀ ਨੂੰ ਬਹੁਤ ਲਾਭਦਾਇਕ ਹੋ ਸਕਦਾ ਹੈ। ਜੇ ਇਸ ਦੇ ਭਾਵ ਨੂੰ ਸਮਝ ਕੇ ਗੁਰਮਤਿ ਨਾਮ (ਗੁਰਮੰਤਰ) ਨੂੰ ਪੂਰੇ ਗੁਰੂ ਵੈਦ ਤੋਂ ਲੈ ਕੇ, ਗੁਰੂ ਦੇ ਦਸੇ (ਪੰਥ) ਰਸਤੇ ਉਤੇ ਚਲ ਕੇ ਦੁਨਿਆਵੀ ਰੋਗੀ ਵਾਂਗੂ ਨਾਮ ਔਖਧ ਖਾ ਕੇ, ਗੁਰਮਤਿ ਰਹਿਤ ਰੂਪੀ ਸੰਜਮ ਰਖ ਕੇ ਗੁਰਮੰਤਰ ਦਾ ਜਾਪ ਜਪੇ ਅਤੇ ਸੋਹਾਗਣ ਇਸਤ੍ਰੀ ਵਾਂਗੂ (ਅਕਾਲ ਪੁਰਖ) ਗੁਰੂ ਪ੍ਰਮੇਸ਼ਵਰ ਨੂੰ ਪਤੀ ਸਮਝ ਕੇ, ਅੰਨ੍ਹੇ ਦੁਨਿਆਵੀ ਭੇਖੀ, ਪੀਰਾਂ, ਫਕੀਰਾਂ ਸੰਤਾਂ ਸਾਧਾਂ ਦੇ ਕਹੇ ਲਗ ਕੇ ਮੜ੍ਹੀਂ ਮਸਾਣੀਂ, ਪਹਾੜੀਂ ਅਤੇ ਜੰਗਲੀਂ ਦੁਹਾਗਣੀ ਇਸਤ੍ਰੀ ਵਾਂਗ ਘਰ ਘਰ ਨਾ ਟੱਕਰਾਂ ਮਾਰਦਾ ਫਿਰੇ,ਘਰ ਵਿਚ ਹੀ ਰਹੇ, ਨਾਮ ਜਪੇ। ਇਸ ਮਹਾਂਵਾਕ ਦੇ ਅਰਥ ਭਾਵੇਂ ਕੋਈ ਕਿਸੇ ਤਰ੍ਹਾਂ ਕਰੇ ਜਾਂ ਸਮਝੇ, ਪਰ ਸਿੱਟਾ ਤਾਂ ਇਹੋ ਹੀ ਨਿਕਲਦਾ ਹੈ ਕਿ ਗੁਰਮੰਤਰ ਲਏ ਬਿਨਾਂ ਅਤੇ ਖ਼ਾਸ

ਕਰਕੇ ਕਮਾਏ ਬਿਨਾਂ, ਕੋਈ ਪਰਮ ਪਦ ਨਹੀਂ ਪਾ ਸਕਦਾ। ਦੂਜੇ ਮਹਾਂ ਵਾਕ ਦਾ ਭਾਵ ਥੋੜੇ ਵਿਚ ਇਉਂ ਸਮਝੋ ਕਿ ਅੰਮ੍ਰਿਤ ਛਕਦੇ ਸਾਰ ਹੀ ਗੁਰਮੰਤਰ ਨੂੰ ਕਮਾਉਣਾ ਅਰੰਭ ਕਰ ਦੇਵੇ ਅਤੇ ਖੋਜੀ ਵਾਂਗੂ ਆਲਸ ਕਰ ਕੇ ਖੋਜ (ਪੈੜ) ਨ ਮਿਟਾ ਦੇਵੇ। ਜਿਹੜਾ ਸਿਖ ਏਹਨਾਂ ਮਹਾਂ ਵਾਕਾਂ ਉਤੇ ਅਮਲ ਕਰੇਗਾ ਉਹ ਜ਼ਰੂਰ ਅੰਮ੍ਰਿਤ ਰਸ ਮਾਣਦਾ ਹੋਇਆ ਪਰਮ ਪਦ ਨੂੰ ਪਾਵੇਗਾ, ਅਮਰ ਹੋ ਜਾਵੇਗਾ। ਭਾਈ ਗੁਰਦਾਸ ਜੀ ਦੇ ਦੋਹਾਂ ਵਾਕਾਂ ਵਿਚ ਤੇਰੇ ਪ੍ਰਸ਼ਨਾਂ ਦੇ ਉਤਰ ਆ ਗਏ ਹਨ।

**ਮੈਂ**—ਅਜੇ ਮੇਰੀ ਸਮਝ ਵਿਚ ਨਹੀਂ ਆਇਆ ਕਿ ਮੇਰੇ ਸਾਰੇ ਪ੍ਰਸ਼ਨਾਂ ਦੇ ਉੱਤਰ ਕਿਵੇਂ ਆ ਗਏ ?

**ਭਾਈ ਸਾਹਿਬ**—ਪਹਿਲੇ ਪ੍ਰਸ਼ਨ ਦਾ ਉੱਤਰ ਤਾਂ ਇਹ ਹੈ ਕਿ ਹਰ ਇਕ ਸਿਖ ਨੂੰ ਅੰਮ੍ਰਿਤ-ਰਸ ਤਾਂ ਹੀ ਪ੍ਰਾਪਤ ਹੋਵੇਗਾ ਜੇ ਹਰ ਇਕ ਸਿਖ ਗੁਰਮੰਤਰ ਗੁਰਮਤਿ ਅਨੁਸਾਰ ਲੈ ਕੇ, ਰਹਿਤ ਰਖ ਕੇ ਕਮਾਈ ਕਰੇਗਾ। ਦੂਜੇ ਪ੍ਰਸ਼ਨ ਦਾ ਉੱਤਰ ਇਉਂ ਹੀ ਹੈ ਕਿ ਤੂੰ ਗੁਰਮੰਤਰ ਲੈਂਦੇ ਸਾਰ ਖੋਜੀ ਵਾਂਗੂ ਖੋਜਿ ਪਿਛੇ ਨਾ ਚਲਿਆ, ਖੋਜਿ ਮਿਟ ਗਿਆ, ਇਸ ਵਾਸਤੇ ਪ੍ਰੀਤਮ ਦੇ ਦੇਸ ਤਾਂ ਕੀ ਪੁਜਣਾ ਸੀ, ਅੰਮ੍ਰਿਤ-ਰਸ ਤੋਂ ਵੀ ਉਰੇ ਹੀ ਰਹਿ ਗਿਆ। ਚੌਥੇ ਪ੍ਰਸ਼ਨ ਦਾ ਉੱਤਰ ਵੀ ਦੋਹਾਂ ਮਹਾਂਵਾਕਾਂ ਦੇ ਭਾਵ ਨੂੰ ਸਮਝ ਕੇ ਜੋ ਉਪਾਵ ਦਸਦੇ ਹਨ, ਕਰੋ। ਤੀਜੇ ਪ੍ਰਸ਼ਨ ਦਾ ਉੱਤਰ ਸਾਫ਼ ਹੀ ਹੈ ਕਿ ਤੈਨੂੰ ਅੰਮ੍ਰਿਤ-ਰਸ ਪ੍ਰਾਪਤ ਨਾ ਹੋਣ ਦੀ ਖ਼ਬਰ ਮੈਨੂੰ ਕਿਵੇਂ ਹੋ ਗਈ ? ਇਹ ਇਕ ਮਾਮੂਲੀ ਗੱਲ ਹੈ, ਨਾਮ-ਅਭਿਆਸੀ ਵਾਸਤੇ ਇਹ ਸਮਝ ਲੈਣਾ ਬਹੁਤ ਸੌਖੀ ਗੱਲ ਹੈ, ਕਿਉਂਕਿ ਨਾਮ-ਅਭਿਆਸੀ ਵਿਚ ਵੇਖਣ, ਸੁਨਣ, ਸੁੰਘਣ, ਚਲਣ ਫਿਰਨ ਤੇ ਮਹਿਸੂਸ ਕਰਨ ਦੀਆਂ ਪੰਜੇ ਇਨਸਾਨੀ ਸਥੂਲ ਸ਼ਕਤੀਆਂ ਦੇ ਸੰਗ-ਸਾਥ ਸੂਖਮ ਅਸਲੀ ਸ਼ਕਤੀਆਂ ਵੀ ਹੁੰਦੀਆਂ ਹਨ, ਉਹ ਮਨ ਜਿਨਾ ਹੀ ਖਿੰਡ ਸਕਦੀਆਂ ਹਨ, ਭਾਵ ਰੋਮ ਰੋਮ ਨੂੰ ਹੀ ਪ੍ਰਾਪਤ ਹੋ ਸਕਦੀਆਂ ਹਨ, ਰੋਮ ਰੋਮ ਹੀ ਟੈਲੀਫੂਨ ਅਤੇ ਵਾਇਰਲੈਸ-ਸਟੇਸ਼ਨ ਟੈਲੀਵੀਜਨ ਸਟੇਸ਼ਨ ਬਣ ਸਕਦੇ ਹਨ। ਰੋਮ ਰੋਮ ਸਟੇਸ਼ਨ ਬਣ ਕੇ ਰੋਮ ਰੋਮ ਹੀ ਸਟੇਸ਼ਨ-ਮਾਸਟਰਾਂ ਦਾ ਕੰਮ ਦੇਂਦੇ ਹਨ। ਦੁਨਿਆਵੀ ਤਾਰ-ਘਰਾਂ ਸਟੇਸ਼ਨਾਂ ਉਤੇ ਆਦਮੀ ਤਾਰ ਲੈਣ ਵਾਸਤੇ ਵਖਰੇ ਰਖੇ ਹੁੰਦੇ ਹਨ, ਪਰ ਇਥੇ ਆਪ ਹੀ ਸਭ ਕੁਝ ਹੁੰਦਾ ਰਹਿੰਦਾ ਹੈ।

**ਮੈਂ**—ਮੇਰੀ ਸਮਝ ਵਿਚ ਤਾਂ ਇਉਂ ਆਇਆ ਹੈ ਕਿ ਗੁਰਮਤਿ ਦੁਆਰਾ ਅੰਮ੍ਰਿਤ ਛਕ ਕੇ ਕਮਾਈ ਕਰਾਂ ਤਾਂ ਅੰਮ੍ਰਿਤ ਰਸ ਮਿਲ ਸਕੇਗਾ। ਕਦੋਂ ਕੈਦੋਂ ਛੁਟਕਾਰਾ ਮਿਲੇ, ਕਦੋਂ ਅੰਮ੍ਰਿਤ ਛਕਾਂ ?

**ਭਾਈ ਸਾਹਿਬ**—ਅੰਮ੍ਰਿਤ ਰਸ ਕੋਈ ਅਜਿਹੀ ਸਥੂਲ ਵਸਤੂ ਨਹੀਂ ਕਿ ਮੈਂ ਖੀਸੇ ਵਿਚੋਂ ਕੱਢ ਕੇ ਤੇਰੇ ਮੂੰਹ ਵਿਚ ਪਾ ਦੇਵਾਂ। ਜਿੰਨਾ ਚਿਰ ਤੂੰ ਜੇਲ੍ਹ ਵਿਚ ਕੈਦੀ

ਹੈਂ, ਨਾਮ ਜਪ, ਗੁਰਬਾਣੀ ਪੜ੍ਹ, ਗੁਰੂ ਅਗੇ ਜੋਦੜੀਆਂ ਕਰ ਕਿ ਮੈਨੂੰ ਅੰਮ੍ਰਿਤ ਰਸ ਮਿਲੇ। ਹੋ ਸਕਦਾ ਹੈ ਕਿ ਗੁਰੂ ਸਾਹਿਬ ਕਿਰਪਾ ਕਰ ਦੇਣ, ਕਿਉਂਕਿ ਉਨ੍ਹਾਂ ਦਾ ਹੁਕਮ ਹੈ :—

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥(੮॥੪)
ਨਟ ਮ: ੪, ਪੰਨਾ ੯੮੨

ਸਤਿਗੁਰੁ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥੫॥
(੮॥੩) ਕਾਨੜਾ ਮ: ੪, ਪੰਨਾ ੧੩੧੦

ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ ॥
ਗੁਰੁ ਗੁਰੁ ਕਰਤ ਸਰਣਿ ਜੇ ਆਵੈ
ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ ॥੫॥(੮॥੬॥੯)
ਬਿਲਾਵਲ ਮ: ੪, ਪੰਨਾ ੮੩੬-੩੭

ਗੁਰਮਤਿ ਹਰਿ ਹਰਿ ਮੀਠਾ ਲਾਗਾ ਗੁਰ ਮੀਠੇ ਬਚਨ ਕਢਾਵੈਗੋ ॥
ਸਤਿਗੁਰ ਬਾਣੀ ਪੁਰਖੁ ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ ॥੨॥
ਕਾਨੜਾ ਅਸਟ: ਮ: ੪, ਪੰਨਾ ੧੩੦੮

ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜਘਰਿ ਆਵੈਗੋ ॥
ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥੩॥
ਕਾਨੜਾ ਅਸਟ: ਮ: ੪, ਪੰਨਾ ੧੩੦੮

ਏਹਨਾਂ ਉਪਰੋਕਤ ਗੁਰਵਾਕਾਂ ਦਾ ਭਾਵ, ਜੋ ਕਿ ਤੂੰ ਰੋਜ਼ ਪੜ੍ਹਦਾ ਹੈਂ, ਤੈਂ ਸਮਝ ਹੀ ਲਿਆ ਹੋਵੇਗਾ।

(੭) ਨਾਮ ਦੀ ਦ੍ਰਿੜ੍ਹਤਾ ਤੇ ਲਾਗ—

ਭਾਈ ਸਾਹਿਬ—ਪਰ ਇਕ ਗੱਲ ਯਾਦ ਰਖੀਂ ਕਿ ਭਾਵੇਂ ਤੈਨੂੰ ਅੰਮ੍ਰਿਤ ਰਸ ਆ ਹੀ ਜਾਵੇ, ਬਾਹਰ ਜਾ ਕੇ ਅੰਮ੍ਰਿਤ ਜ਼ਰੂਰ ਛਕੀਂ। ਕਿਉਂਕਿ ਨਾਮ ਦ੍ਰਿੜ੍ਹ ਕਰਾਏ ਬਿਨਾਂ ਸਵਾਸ ਸਵਾਸ ਨਾਮ ਨਹੀਂ ਜਪ ਸਕੇਂਗਾ, ਜੋ ਕਿ ਜਪਣਾ ਅਤਿ ਜ਼ਰੂਰੀ ਹੈ। ਕਿਉਂਕਿ ਹੁਕਮ ਹੈ —

ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮ੍ਹਾਰੇ ॥
ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ ॥੭॥(੮॥੧)
ਨਟ ਅਸਟ: ਮ: ੪, ਪੰਨਾ ੯੮੧

ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹ ਸਾਸਨਿ ਨਾਮੁ ਧਿਆਵੈਗੋ ॥
ਗੁਰ ਪਰਸਾਦੀ ਹਉਮੈ ਬੂਝੈ ਤੌ ਗੁਰਮਤਿ ਨਾਮਿ ਸਮਾਵੈਗੋ ॥
ਕਾਨੜਾ ਮ: ੪, ਪੰਨਾ ੧੩੧੦

ਗੁਰਮਤਿ ਨਾਮ, ਗੁਰ ਸਬਦ, ਗੁਰ ਦੀਖਿਆ, ਗੁਰ ਮੰਤਰ ਆਦਿਕ ਸਭ ਸ਼ਬਦ ਗੁਰਮਤਿ ਨਾਮ ਦੇ ਹੀ ਵਾਚਕ ਹਨ। ਸਾਥ ਹੀ ਇਹ ਵੀ ਹੁਕਮ ਹੈ –

ਗਾਏ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ
ਗੁਰ ਉਪਦੇਸ ਗਹਿ ਜੌ ਲੌ ਨ ਕਮਾਈਐ ॥ (੪੩੯)

ਕਬਿਤ ਭਾਈ ਗੁਰਦਾਸ ਜੀ

ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ ॥੧੭॥

ਮਾਝ ਵਾਰ ਮ: ੧, ਪੰਨਾ ੧੪੬

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥੧॥

ਸਾਰੰਗ ਕੀ ਵਾਰ, ਸਲੋਕ ਮ: ੨, ਪੰਨਾ ੧੨੩੭

ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰਥੈ ਪਰਗਟੁ ਨ ਹੋਇ ॥
ਅੰਨੇ੍ ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ ॥੧॥(੩੨)

ਸਾਰੰਗ ਕੀ ਵਾਰ, ਸਲੋਕ ਮ: ੩, ਪੰਨਾ ੧੨੪੮

ਸਤਿਗੁਰੁ ਮਿਲੈ ਤ ਨਾਮੁ ਦਿੜਾਏ ਸਭਿ ਕਿਲਵਿਖ ਕਟਣਹਾਰੁ...੨॥(੯)

ਰਾਮਕਲੀ ਕੀ ਵਾਰ, ਮ: ੩, ਪੰਨਾ ੯੫੦

ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ ਜੇ ਸਉ ਲੋਚੈ ਕੋਈ ॥੩੨॥

ਸਲੋਕ ਵਾਰਾਂ ਤੇ ਵਧੀਕ, ਮ: ੩, ਪੰਨਾ ੧੪੧੬

ਉਪਰ ਦਸੇ ਗੁਰਵਾਕਾਂ ਤੋਂ ਪਤਾ ਚਲਦਾ ਹੈ ਕਿ ਅੰਮ੍ਰਿਤ ਨਾਮ ਦੀਖਿਆ, ਗਿਆਨ ਇਕੋ ਹੱਟ ਤੋਂ ਮਿਲਦਾ ਹੈ ਅਤੇ ਓਹ ਵੀ ਗੁਰੂ ਦੁਆਰਾ, ਗੁਰੂ ਦੀ ਹੱਟੀ ਤੋਂ ।

ਮੈਂ–ਆਮ ਲੋਕੀ ਇਹ ਆਖਦੇ ਹਨ ਕਿ ਇਸ ਦੁਨੀਆ ਵਿਚ ਨਾਮ ਜਪਣ ਦਾ ਕੀ ਲਾਹਾ ਹੈ ? ਜੇਕਰ ਮੁਕਤਿ ਮਰਨ ਪਿਛੋਂ ਹੀ ਮਿਲਦੀ ਹੈ ਤਾਂ ਮਰ ਕੇ ਮੁਕਤਿ ਮਿਲਣ ਦਾ ਲਾਭ ਹੀ ਕੀ ਹੈ ? ਜੈਸਾ ਕਿ ਭਗਤ ਨਾਮਦੇਵ ਜੀ ਦਾ ਵਾਕ ਹੈ :–

ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥

ਮਲਾਰ ਨਾਮਦੇਉ ਜੀਉ, ਪੰਨਾ ੧੨੯੨

**ਭਾਈ ਸਾਹਿਬ**–ਸ਼ਾਇਦ ਤੇਰਾ ਵੀ ਇਹੋ ਖ਼ਿਆਲ ਹੋਵੇ ਕਿ ਇਸ ਦੁਨੀਆ ਵਿਚ ਤਾਂ ਕੋਈ ਸੁਖ ਨਹੀਂ ਲਭਾ, ਅਗਲੇ ਸੁਖ ਸੁਰਗ ਜਾਂ ਮੁਕਤਿ ਦੇ ਲਾਲਚ ਪਿਛੇ ਕਾਹਨੂੰ ਖਪ ਖਪ ਮਰੀਏ ।

**ਮੈਂ**–ਨਹੀਂ ਜੀ, ਮੇਰੇ ਖ਼ਿਆਲਾਤ ਤਾਂ ਤੁਸਾਥੋਂ ਗੁਝੇ ਨਹੀਂ, ਪਰ ਕਈ ਸਾਥੀ ਅਜਿਹੇ ਪ੍ਰਸ਼ਨ ਉਠਾਉਂਦੇ ਸੁਣੇ ਹਨ ।

**ਭਾਈ ਸਾਹਿਬ**–ਕੀ ਉਨ੍ਹਾਂ ਦਾ ਭਾਵ ਇਹ ਤਾਂ ਨਹੀਂ ਹੁੰਦਾ ਕਿ ਉਨ੍ਹਾਂ ਨੂੰ

ਆਪਣੀ ਜ਼ਿੰਦਗੀ ਵਿਚ ਕੁਝ ਫ਼ਰਕ ਆਇਆ ਪ੍ਰਤੀਤ ਨਹੀਂ ਹੁੰਦਾ ਕਿ ਅੰਮ੍ਰਿਤ ਛਕੇ ਤੋਂ ਪਿਛੋਂ ਵੀ ਪਹਿਲੇ ਵਰਗੇ ਹੀ ਰਹੇ ਜਾਂ ਸੰਖ ਵਾਂਗੂ ਸਖਣੇ ਹੀ ਰਹੇ । ਸੋ ਭਾਈ ਗੁਰਦਾਸ ਜੀ ਦੇ ਸਮੇਂ ਵੀ ਅਜਿਹੇ ਪ੍ਰਸ਼ਨ ਉਠਾਏ ਜਾਂਦੇ ਰਹੇ, ਜੈਸਾ ਕਿ ਉਨ੍ਹਾਂ ਦੀ ਬਾਣੀ ਤੋਂ ਸਾਫ਼ ਪਤਾ ਲਗਦਾ ਹੈ—

ਖਾਂਡ ਖਾਂਡ ਕਹੈ ਜਿਹਬਾ ਨ ਸਾਦ ਮੀਠੋ ਆਵੈ,
ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ ॥
ਬੈਦ ਬੈਦ ਕਹੈ ਰੋਗ ਮਿਟਤ ਨਾ ਕਾਹੂ ਕੋ,
ਦ੍ਰਬ ਦ੍ਰਬ ਕਹੈ ਕੋਊ ਦ੍ਰਬਹਿ ਨ ਬਿਲਾਸ ਹੈ ॥
ਚੰਦਨ ਚੰਦਨ ਕਹੈ ਪ੍ਰਗਟੈ ਨਾ ਸੁਬਾਸ ਬਾਸੁ,
ਚੰਦ ਚੰਦ ਕਹੈ ਉਜੀਆਰੋ ਨ ਪ੍ਰਗਾਸ ਹੈ ॥
ਤੈਸੇ ਗਯਾਨ ਗੋਸਟਿ ਕਰਤ ਨ ਰਹਤ ਪਾਵੈ,
ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ ॥੪੩੭॥

ਕਬਿਤ ਭਾਈ ਗੁਰਦਾਸ ਜੀ

ਉਪਰੋਕਤ ਮਹਾਂਵਾਕ ਵਿਚ ਪਹਿਲੇ ਛੇ ਉਦਾਹਰਨ ਹਨ, ਸਤਵੇਂ ਵਿਚ ਸਪੱਸ਼ਟ ਕਰ ਦਿਤਾ ਹੈ ਕਿ ਕੇਵਲ ਗਿਆਨ-ਗੋਸ਼ਟ ਨਾਲ ਹੀ ਉਪਰ ਦਸੇ ਗੁਣ ਵੇਖੇ ਪਾਏ ਨਹੀਂ ਜਾ ਸਕਦੇ, ਜਿੰਨਾ ਚਿਰ ਕਿ ਰਹਿਤ ਨਾ ਰਖੇ ਅਤੇ ਨਾਮ ਜਪਣ ਰੂਪੀ ਕਮਾਈ ਨਾ ਕਰੇ । ਇਸ ਕਬਿੱਤ ਵਿਚ ਜਿਥੇ ਭਾਈ ਸਾਹਿਬ ਨੇ ਇਹ ਦ੍ਰਿਸ਼ਟਾਂਤ ਦੇ ਕੇ ਸਮਝਾ-ਇਆ ਹੈ ਕਿ ਨਿਰਾ ਕਥਨੀ ਨਾਲ ਕੁਝ ਪ੍ਰਾਪਤ ਨਹੀਂ ਹੁੰਦਾ, ਉਥੇ ਨਾਲ ਹੀ ਇਹ ਭੀ ਦਸਿਆ ਹੈ ਕਿ ਇਹ ਛੇ ਉਦਾਰਹਨਾਂ ਵਾਲੇ ਗੁਣ, ਨਾਮ ਜਪਣ ਨਾਲ ਪ੍ਰਾਪਤ ਹੋ ਜਾਂਦੇ ਹਨ, ਅਰਥਾਤ ਮਿਠਾਸ, ਸੁਗੰਧ ਸੀਤਲਤਾ, ਪ੍ਰਕਾਸ਼ ਤੇ ਸਰੀਰਕ ਅਰੋਗਤਾ ਨਾਮ ਦੀ ਬਰਕਤ ਨਾਲ ਪ੍ਰਾਪਤ ਹੋ ਜਾਂਦੇ ਹਨ, ਭਾਵ ਨਾਮ ਜਪੇ, ਰਹਿਤ ਰਖੇ ਤਾ ਸੂਰਜ ਚੜ੍ਹੇ ਵਾਂਗੂ ਸਾਰੇ ਗੁਣਾਂ ਨੂੰ ਪ੍ਰਤੀਤ ਕਰ ਕੇ ਮੰਨਣਾ ਹੀ ਪਏਗਾ ਕਿ ਨਾਮ ਜਪੇ ਤੋਂ ਸਾਰੇ ਗੁਣ ਪ੍ਰਾਪਤ ਹੋ ਸਕਦੇ ਹਨ । ਕਥਨੀ ਨਿਸਫਲ ਹੈ, ਕਰਨੀ ਹੀ ਪਰਧਾਨ ਹੈ । ਨਾਮ ਜਪਣ ਦੀ ਕਮਾਈ ਇਕ ਖ਼ਾਸ ਬਿਧੀ ਪੂਰਬਕ ਸਾਧਨ ਹੈ, ਨਿਰੀ ਜ਼ਬਾਨ ਦੀ ਕਲਪਣਾ ਹੀ ਨਹੀਂ, ਜੈਸਾ ਕਿ ਕਈ ਚੁੰਚ-ਗਿਆਨੀ ਨਾਮ ਸਿਮਰਨ ਦੇ ਹੁਨਰ ਤੋਂ ਅਨਜਾਣ ਹੋਣ ਕਰਕੇ ਇਸ ਕੰਮ ਨੂੰ ਫ਼ਜ਼ੂਲ ਹੀ ਦਸਦੇ ਹਨ । ਭਾਈ ਗੁਰਦਾਸ ਜੀ ਨੇ ਉਪਰੋਕਤ ਮਹਾਂਵਾਕ ਦੁਆਰਾ ਪ੍ਰਗਟ ਕੀਤੇ ਛੇ ਗੁਣਾਂ ਨੂੰ ਪ੍ਰਤੀਤ ਕਰਨ ਵਾਸਤੇ ਹਰ ਇਕ ਪ੍ਰਾਣੀ ਨੂੰ ਨਾਮ ਜਪਣ ਦੀ ਕਮਾਈ ਕਰ ਕੇ ਛੇ ਗੁਣਾਂ ਨੂੰ ਪ੍ਰਤੀਤ ਕਰਨ ਹਿਤ (Chellenge) ਦਿਤਾ ਹੈ । ਗੁਰੂ ਸਾਹਿਬ ਦਾ ਇਹ ਵਾਕ ਇਸ ਦੀ ਪ੍ਰੋੜ੍ਹਤਾ ਕਰਦਾ ਹੈ ਕਿ—

**ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥**

ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥(੪॥੪॥੬)
ਗੂਜਰੀ ਮ: ੩, ਪੰਨਾ ੪੯੧

ਮੈਂ—ਆਦਮੀ ਦੁਨਿਆਵੀ ਪਦਾਰਥ ਮਾਇਆ ਖ਼ਰਚ ਕੇ ਖ਼ਰੀਦ ਕੇ ਕਿਉਂ ਨਾ ਇਹੋ ਹੀ ਗੁਣ ਮਿਠਾਸ, ਸੁਗੰਧ, ਸੀਤਲਤਾ, ਪ੍ਰਕਾਸ਼, ਅਰੋਗਤਾ, ਅਨੰਦ ਹੁਲਾਸ ਪ੍ਰਾਪਤ ਕਰ ਲਵੇ ? ਏਹਨਾਂ ਵਿਚ ਕੀ ਵਾਧਾ ਹੈ ਕਿ ਪ੍ਰਾਣੀ ਇਸ ਨੂੰ ਲਭਣ ਹਿਤ ਭੱਜਦਾ ਨੱਠਦਾ ਫਿਰੇ ਤੇ ਨਾਮ ਜਪਣ ਦੁਆਰਾ ਇਨ੍ਹਾਂ ਨੂੰ ਲਭਦਾ ਫਿਰੇ ?

ਭਾਈ ਸਾਹਿਬ—ਦੁਨਿਆਵੀ ਪਦਾਰਥਾਂ ਦੇ ਸੁਆਦ ਗੁਣ ਅਜਿਹੇ ਰਸ-ਦਾਇਕ ਨਹੀਂ ਹੁੰਦੇ। ਪਰਮਾਰਥੀ ਰਸ ਦੇ ਸੁਆਦ, ਅਨੰਦੁ, ਮਿਠਾਸ, ਸੀਤਲਤਾ, ਪ੍ਰਕਾਸ਼ ਆਦਿ ਦੀ ਤੁਲਨਾ ਦੁਨਿਆਵੀ ਰਸਾਂ ਨਾਲ ਨਹੀਂ ਬਣਦੀ।

## (੮) ਅੰਮ੍ਰਿਤ ਰਸ ਦੀ ਮਿਠਾਸ ਤੇ ਸੀਤਲਤਾ—

ਅੰਮ੍ਰਿਤ ਰਸ ਦੀ ਮਿਠਾਸ ਦਾ ਵਾਧਾ ਤਾਂ ਇਹ ਹੈ ਕਿ ਇਸ ਦਾ ਸੁਆਦ ਇਕੱਲੀ ਜੀਭ ਹੀ ਪ੍ਰਤੀਤ ਨਹੀਂ ਕਰਦੀ, ਇਸ ਮਿਠਾਸ ਨੂੰ ਜੀਭ ਉਤੇ ਰਖੇ ਤੋਂ ਬਿਨਾਂ ਸਰੀਰ ਦੇ ਸਾਰ ਅੰਗ ਰੋਮ ਰੋਮ ਪ੍ਰਤੀਤ ਕਰ ਸਕਦੇ ਹਨ। ਹਿਰਦੇ ਵਿਚ ਖੰਡ, ਸ਼ਹਿਦ, ਮਾਝੇ ਦੁੱਧ, ਮਿਠੇ ਤੋਂ ਮਿਠੇ ਫਲਾਂ ਨਾਲੋਂ ਵਿਲੱਖਣ ਮਿਠਾਸ ਵਾਲਾ ਸੁਆਦ ਪ੍ਰਤੀਤ ਕੀਤਾ ਜਾਂਦਾ ਹੈ। ਦੁਨਿਆਵੀ ਮਿਠੇ ਰਸ ਨੂੰ ਜਿੰਨਾ ਚਿਰ ਜੀਭ ਉਤੇ ਨਾ ਰਖੀਏ, ਮਿਠਾ ਸੁਆਦ ਨਹੀਂ ਆਉਂਦਾ, ਹਰ ਵਕਤ ਇਸ ਨੂੰ ਰਖਣਾ ਔਖਾਂ ਹੈ ਜਾਂ ਇਉਂ ਕਹੋ ਕਿ ਸਾਰਾ ਦਿਨ ਮਿਠਾ ਖਾ ਖਾ ਪ੍ਰਾਣੀ ਰੱਜ ਜਾਏਗਾ, ਬੀਮਾਰ ਹੋ ਜਾਏਗਾ। ਪਰ ਨਾਮ ਜਪਣ ਵਾਲਾ ਪ੍ਰਾਣੀ ਨਾਮ-ਅੰਮ੍ਰਿਤ ਨੂੰ ਜਿੰਨਾ ਜਪੇਗਾ ਓਨਾ ਹੀ ਰਸ ਵਧਦਾ ਜਾਏਗਾ ਅਤੇ ਪ੍ਰਾਣੀ ਰੋਗੀ ਹੋਣ ਦੇ ਥਾਉਂ ਅਰੋਗ ਅਤੇ ਅਮਰ ਹੋ ਜਾਏਗਾ। ਨਾਮ ਅਭਿਆਸੀ ਅੰਮ੍ਰਿਤ ਰਸ ਨੂੰ ਚੱਖਣ ਲਗਾ ਹਟਣਾ ਨਹੀਂ ਚਾਹੁੰਦਾ ਅਤੇ ਉਸ ਸਮੇਂ ਕਿਸੇ ਦੁਨਿਆਵੀ ਪਦਾਰਥ ਦੀ ਭੁਖ ਪ੍ਰਤੀਤ ਨਹੀਂ ਕਰਦਾ।

ਨਿੰਮ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ ॥
ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ ॥
ਮਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ ॥
ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ ॥
ਨਾਨਕ ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ ॥੧੬॥
ਸਾਰੰਗ ਕੀ ਵਾਰ ਮ: ੧, ਪੰਨਾ ੧੨੪੪

ਤੁੰਮੇ ਅੰਮ੍ਰਿਤੁ ਸਿੰਚੀਐ ਕਉੜਤਣ ਦੀ ਬਾਣਿ ਨ ਜਾਏ ॥੧੫॥(੩੧)
ਵਾਰਾਂ ਭਾਈ ਗੁਰਦਾਸ ਜੀ

ਏਨ੍ਹਾਂ ਵਾਕਾਂ ਤੋਂ ਪਤਾ ਲਗਦਾ ਹੈ ਕਿ ਦੁਨਿਆਵੀ ਦੁੱਧ ਆਦਿ ਚੀਜ਼ਾਂ,

ਜਿਨ੍ਹਾਂ ਨੂੰ ਅੰਮ੍ਰਿਤ ਕਰਕੇ ਮੰਨਿਆ ਗਿਆ ਹੈ, ਨਿੰਮ, ਸੱਪ ਆਦਿ ਨੂੰ ਮਿਠਾਸ ਨਹੀਂ ਬਖਸ਼ ਸਕਦੀਆਂ, ਪਰ ਸਤਿਗੁਰੂ ਦਾ ਅੰਮ੍ਰਿਤ ਸਭ ਦੀ ਜ਼ਹਿਰ ਤੇ ਕੁੜੱਤਣ ਦੂਰ ਕਰਨ ਨੂੰ ਸਮਰੱਥ ਹੈ। ਮਨੁੱਖਾਂ ਦਾ ਤਾਂ ਕਹਿਣਾ ਹੀ ਕੀ ਹੈ! ਗੁਰੂ ਦੇ ਅੰਮ੍ਰਿਤ-ਬਚਨਾਂ ਤੇ ਅੰਮ੍ਰਿਤ-ਦ੍ਰਿਸ਼ਟੀ ਨਾਲ ਰੀਠੇ ਸਾਰਖੇ ਭੀ ਮਿਠੇ ਹੋ ਗਏ।

ਜਿਸ ਤਰ੍ਹਾਂ ਮਿਠੇ ਰਸ ਦੀ ਮਿਠਾਸ ਪ੍ਰਤੀਤ ਕੀਤੀ ਜਾਂਦੀ ਹੈ, ਮਿਠਾਸ ਦੇ ਸੰਗ ਸਾਥ ਹੀ ਠੰਢ ਵੀ ਪ੍ਰਤੀਤ ਕੀਤੀ ਜਾ ਸਕਦੀ ਹੈ। ਯਥਾ—

ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ ॥੬॥(੮॥੪॥੨੬)
ਆਸਾ ਮ: ੩ ਅਸਟ, ਪੰਨਾ ੪੨੪

ਅੰਤਰਿ ਸੀਤਲ ਸਾਤਿ ਵਸੈ ਜਪਿ ਹਿਰਦੈ ਸਦਾ ਸੁਖੁ ਹੋਇ ॥੧॥(੯)
ਗੂਜਰੀ ਕੀ ਵਾਰ, ਸਲੋਕੁ ਮ: ੩, ਪੰਨਾ ੫੧੧

ਤ੍ਰਿਸਨਾ ਬੂਝੀ ਅੰਤਰੁ ਠੰਢਾ ॥ ਗੁਰ ਪੂਰੈ ਲੈ ਤੂਟਾ ਗੰਢਾ ॥੧੩॥
ਮਾਰੂ ਸੋਲਹੇ ਮ: ੫, ਪੰਨਾ ੧੦੭੪

ਛਾਤੀ ਸੀਤਲ ਮਨੁ ਤਨੁ ਠੰਢਾ ॥ ਜਨਮ ਮਰਣ ਕੀ ਮਿਟਵੀ ਡੰਝਾ ॥੧੦॥
ਮਾਰੂ ਸੋਲਹੇ ਮ: ੫, ਪੰਨਾ ੧੦੮੦

ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਮ ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥
ਜੈਤਸਰੀ ਕੀ ਵਾਰ ਮ: ੫, ਪੰਨਾ ੭੦੯

ਦੁਨਿਆਵੀ ਪਦਾਰਥਾਂ ਨੂੰ ਖਾ ਖਾ ਅੱਕ ਅਤੇ ਰੱਜ ਜਾਈਦਾ ਹੈ, ਰਗੜ ਰਗੜ ਲੇਪ ਕਰ ਕਰ ਥੱਕ ਜਾਈਦਾ ਹੈ, ਫੇਰ ਵੀ ਹਿਰਦੇ ਦੀ ਤਪਸ਼ ਨਹੀਂ ਬੁਝ ਸਕਦੀ। ਸਰਦ ਰੁਤ ਦੀ ਸਰਦੀ, ਬਰਫ਼ ਦੀ ਸਰਦੀ ਆਦਮੀ ਨੂੰ ਠੰਢ ਨਾਲ ਮਾਰ ਸਕਦੀ ਹੈ, ਪਰ ਪਾਪਾਂ ਦੀ ਤਪਸ਼ ਨਾਲ ਸੜਦੇ ਹਿਰਦੇ ਨੂੰ ਠੰਢ ਨਹੀਂ ਪਾ ਸਕਦੀ। ਅੰਮ੍ਰਿਤ ਨਾਮ ਦੀ ਠੰਢਕ ਨਿਰਾ ਪੂਰਾ ਪਾਪਾਂ ਨਾਲ ਤਪਦੇ ਸੜਦੇ ਹਿਰਦੇ ਨੂੰ ਹੀ ਨਹੀਂ ਠਾਰਦੀ, ਭੱਠ ਵਿਚ ਬੈਠੇ ਗੁਰਸਿਖ ਬਿਧੀ ਚੰਦ ਨੂੰ ਭੱਠ ਦੀ ਤਪਦੀ ਅਗਨ ਭੀ ਨਹੀਂ ਪੋਹਣ ਦਿੰਦੀ। ਗੁਰਸਿਖਾਂ ਤਾਈਂ ਦੇਗਾਂ ਦੇ ਉਬਾਲੇ ਅਤੇ ਸਿਰ ਉਤੇ ਚਲਦੇ ਆਰਿਆਂ ਦੇ ਦੁਖ ਤਪਸ਼ ਅਤੇ ਘਾਉ ਪ੍ਰਤੀਤ ਨਹੀਂ ਹੋਣ ਦੇਂਦੀ। ਇਹੀ ਕਾਰਨ ਹਨ ਕਿ ਗੁਰਬਾਣੀ ਵਿਚ ਦੁਨਿਆਵੀ ਪਦਾਰਥਾਂ ਤੋਂ ਉਤਪੰਨ ਹੋਈ ਠੰਢ ਨੂੰ ਨਾਮ ਅਭਿਆਸ ਨਾਲ ਉਪਜੀ ਠੰਢਕ ਤੋਂ ਨੀਵਾਂ ਦਸਿਆ ਗਿਆ ਹੈ। ਅੰਮ੍ਰਿਤ ਨਾਮ ਤੋਂ ਉਤਪੰਨ ਹੋਈ ਠੰਢ ਵਿਚ ਇਕ ਹੋਰ ਵਾਧਾ ਹੈ, ਜਿਥੇ ਇਹ ਤਪਸ਼ ਤੋਂ ਬਚਾਉਂਦੀ ਹੈ, ਭਾਵ ਅੱਗ ਦੀ ਤਪਸ਼ ਪ੍ਰਤੀਤ ਨਹੀਂ ਹੋਣ ਦਿੰਦੀ, ਉਥੇ ਬਰਫ਼ ਆਦਿਕ ਸਰਦੀਆਂ ਦੀ ਠੰਢ ਭੀ ਪ੍ਰਤੀਤ ਨਹੀਂ ਹੋਣ ਦਿੰਦੀ।

### ੯. ਨਾਮ ਰਸ ਦੀ ਆਤਮਕ ਸੁਗੰਧੀ–

ਨਾਮ ਰਸ ਤੋਂ ਪ੍ਰਾਪਤ ਹੋਈ ਸੁਗੰਧ ਵੀ ਐਸੀ ਉੱਤਮ ਹੁੰਦੀ ਹੈ ਕਿ ਦੁਨੀਆ ਦੀ ਕੋਈ ਸੁਗੰਧ ਇਸ ਦਾ ਮੁਕਾਬਲਾ ਨਹੀਂ ਕਰ ਸਕਦੀ। ਦੁਨਿਆਵੀ ਕਸਤੂਰੀ, ਬਾਵਨ ਚੰਦਨ ਤੋਂ ਵਧ ਕੇ ਸੁਗੰਧ ਨਾਮ ਅਭਿਆਸੀ ਵਿਚ ਪੈਦਾ ਹੋ ਜਾਂਦੀ ਹੈ ਕਿ ਦੁਰਗੰਧ ਸੜਿਹਾਨ, ਜਿਸ ਨੂੰ ਕਸਤੂਰੀ ਚੰਦਨ ਦੀ ਲਾਗ ਦੂਰ ਨਹੀਂ ਕਰ ਸਕਦੀ, ਨਾਮ ਅਭਿਆਸੀ ਲਈ ਸਭ ਦੁਰਗੰਧ ਸੁਗੰਧ ਵਿਚ ਬਦਲ ਜਾਂਦੀ ਹੈ। ਇਸ ਦਾ ਇਹ ਭਾਵ ਨਹੀਂ ਕਿ ਨਾਮ ਅਭਿਆਸੀ ਵਿਚੋਂ ਦੁਰਗੰਧ ਸੁਗੰਧ ਪਰਖਣ ਦੀ ਸ਼ਕਤੀ ਉਡ ਜਾਂਦੀ ਹੈ। ਸੁੰਘਣ-ਸ਼ਕਤੀ ਤਾਂ ਆਮ ਪ੍ਰਾਣੀਆਂ ਵਾਲੀ ਕਾਇਮ ਹੀ ਰਹਿੰਦੀ ਹੈ, ਪਰ ਅੰਦਰ ਐਨੀ ਸੁਗੰਧ ਪੈਦਾ ਹੋ ਜਾਂਦੀ ਹੈ ਕਿ ਕੋਈ ਦੁਰਗੰਧ ਨਾਸਾਂ ਤਾਈਂ ਪੁਜ ਹੀ ਨਹੀਂ ਸਕਦੀ। ਜੈਸਾ ਕਿ–

> ਨਾਮੈ ਸੁਰਤਿ ਵਜੀ ਹੈ ਦਹਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥
> ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙਾਰੇ ॥
> ਨਟ ਅਸਟ: ਮ: ੪, ਪੰਨਾ ੯੮੧-੮੨
>
> ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧੰਨੁ ਧੰਨਾ ॥
> ਆਸਾ ਛੰਤ ਮ: ੪, ਪੰਨਾ ੪੪੯

### ੧੦. ਜੋਤਿ ਪ੍ਰਕਾਸ਼–

> ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥
> (੨॥੩॥੪) ਜੈਤਸਰੀ ਮ: ੫, ਪੰਨਾ ੭੦੦
>
> ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥
> (੨॥੫॥੨੪॥) ਟੋਡੀ ਮ: ੫, ਪੰਨਾ ੭੧੭
>
> ਆਵੈ ਨ ਜਾਵੈ ਚੂਕੈ ਆਸਾ ॥ ਗੁਰ ਕੈ ਸਬਦਿ ਕਮਲੁ ਪਰਗਾਸਾ ॥੭॥
> (੮॥੭) ਗਉੜੀ ਮ: ੧, ਪੰਨਾ ੨੨੪
>
> ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ...॥੨੫॥
> ਸਲੋਕ ਵਾਰਾਂ ਤੇ ਵਧੀਕ, ਮ: ੪, ਪੰਨਾ ੧੪੨੩-੨੪
>
> ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ...॥੨॥
> (੪॥੫) ਪ੍ਰਭਾਤੀ ਮ: ੩, ਪੰਨਾ ੧੩੩੪
>
> ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ॥੧॥
> ਰਹਾਉ ॥(੪॥੪) ਧਨਾਸਰੀ ਮ: ੫, ਪੰਨਾ ੬੭੧

ਉਪਰੋਕਤ ਗੁਰਵਾਕਾਂ ਤੋਂ ਸਿਧ ਹੁੰਦਾ ਹੈ ਕਿ ਸਤਿਗੁਰੂ ਮਿਲੇ ਤੋਂ ਗੁਰ-ਸਬਦਿ ਦੁਆਰਾ ਪ੍ਰਗਾਸ ਹੁੰਦਾ ਹੈ ਤੇ ਪ੍ਰਕਾਸ਼ ਕਰੋੜਾਂ ਹੀ ਸੂਰਜਾਂ ਨਾਲੋਂ ਜ਼ਾਸਤੀ ਪ੍ਰਤੀਤ ਹੁੰਦਾ ਹੈ, ਭਾਵ ਸੂਰਜ ਉਸ ਦੇ ਮੁਕਾਬਲੇ ਜੁਗਨੂੰ ਵੀ ਨਹੀਂ। ਗੱਲ ਕੀ, ਇਸ

ਪ੍ਰਗਾਸ ਵਾਲੇ ਪ੍ਰਾਣੀ ਦੀ ਦਿੱਬ-ਦ੍ਰਿਸ਼ਟੀ ਨੂੰ ਦੁਨਿਆਵੀ ਪਦਾਰਥ, ਨਰਕ, ਸੁਰਗ, ਦੇਵੀ ਦੇਵਤੇ, ਪਹਾੜਾਂ, ਕੰਧਾਂ, ਕੰਵਲ-ਪ੍ਰਗਾਸੀ-ਪ੍ਰਾਣੀ ਦੀ ਅਕਾਲੀ ਦ੍ਰਿਸ਼ਟੀ ਨੂੰ ਕੋਈ ਚੀਜ਼ ਰੋਕ ਨਹੀਂ ਸਕਦੀ, ਉਹ ਸਭ ਕੁਝ ਵੇਖ ਸਕਦਾ ਹੈ। ਪ੍ਰਕਾਸ਼ੀ ਅੱਖਾਂ ਤੋਂ ਛੋਟੀ ਤੋਂ ਛੋਟੀ ਕੀੜੀ ਨਹੀਂ ਲੁਕ ਸਕਦੀ। ਅਕਾਲੀ ਸ਼ਕਤੀਆਂ ਅੱਜ ਕਲ੍ਹ ਦੀਆਂ ਸਾਰੀਆਂ ਨਵੀਨ ਅਤੇ ਪੁਰਾਤਨ ਕਾਢਾਂ ਐਕਸਰੇਜ਼, ਰੇਡੀਓ, ਟੈਲੀਫੂਨ, ਵਾਇਰਲੈਸ, ਹਵਾਈ ਜਹਾਜ਼ਾਂ ਤੋਂ ਚੰਗਾ ਕੰਮ ਦੇਂਦੀਆਂ ਹਨ, ਇਸ ਤੋਂ ਜਾਸਤੀ ਹੋਰ ਕੀ ਲਾਹਾ ਲਭਣਾ ਚਾਹੁੰਦੇ ਹੋ ? ਇਸੇ ਤਰ੍ਹਾਂ 'ਸਰਬ ਰੋਗ ਕਾ ਅਉਖਦੁ ਨਾਮੁ'* ਦੇ ਵਾਕ ਅਨੁਸਾਰ ਨਾਮ ਮਾਨਸਿਕ ਤੇ ਸਰੀਰਕ ਰੋਗਾਂ, ਆਧੀ ਬਿਆਧੀ ਉਪਾਧੀ ਦੁਖ ਨੂੰ ਦੂਰ ਕਰਨ ਦੇ ਸਮਰੱਥ ਹੈ।

ਸਾਰ ਸਿੱਟਾ ਇਹ ਨਿਕਲਿਆ ਕਿ 'ਅੰਮ੍ਰਿਤ' ਨਾਮ ਹੈ, ਇਹ ਨਾਮ ਸਤਿਨਾਮ ਹੈ, ਜੋ ਕੇਵਲ ਗੁਰੂ ਨਾਨਕ ਦੇਵ ਜੀ ਦੇ ਘਰ ਤੋਂ ਹੀ ਪਿਛੇ ਦਸੀ ਵਿਧੀ ਅਨੁਸਾਰ ਪ੍ਰਾਪਤ ਹੁੰਦਾ ਹੈ, ਅਥਵਾ ਇਉਂ ਸਮਝੋ ਕਿ ਪਿਛੇ ਦਸੀ ਵਿਧੀ ਅਨੁਸਾਰ ਅੰਮ੍ਰਿਤ ਛਕਾਉਣਾ ਜਗਿਆਸੂ ਨੂੰ ਨਾਮ ਦਾ ਰੰਗ ਚਾੜ੍ਹਨ ਲਈ ਪਾਹ ਦੇਣ ਹੈ, ਕਿਉਂਕਿ ਪਾਹ ਦਿਤੇ ਬਿਨਾਂ ਕੋਰੇ ਕਪੜੇ ਵਾਂਗ ਕੋਰੇ ਹਿਰਦੇ ਪਰ ਰੰਗ ਨਹੀਂ ਚੜ੍ਹਦਾ, ਜਿਹਾ ਕਿ ਗੁਰਵਾਕ ਹੈ—

> ਨਾਨਕ ਪਾਹੇ ਬਾਹਰਾ ਕੋਰੈ ਰੰਗੁ ਨ ਸੋਇ ॥
> ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥੧॥(੧੧)
>
> ਆਸਾ ਕੀ ਵਾਰ, ਮ: ੧, ਪੰਨਾ ੪੬੯

ਜਦ ਇਸ ਵਾਕ ਅਨੁਸਾਰ ਅੰਮ੍ਰਿਤ ਛਕਣ ਦੁਆਰਾ ਪਾਹੁ ਚੜ੍ਹ ਜਾਂਦਾ ਹੈ, ਤਦ ਨਾਮ ਦੀ ਅਤੁਟ ਕਮਾਈ ਅਰਥਾਤ ਭਗਤੀ ਕਰਨ ਨਾਲ ਰੰਗ ਚੜ੍ਹਦਾ ਹੈ ਤੇ "ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ"† ਵਾਕ ਅਨੁਸਾਰ ਭਗਤੀ ਵਿਚ ਲਗਣ ਨਾਲ ਕੂੜ ਦਾ ਨਾਸ਼ ਹੋ ਕੇ ਸੱਚ ਦਾ ਪ੍ਰਕਾਸ਼ ਹੁੰਦਾ ਹੈ। ਫੇਰ ਇਉਂ ਸਿਦਕ-ਭਾਵਨਾ ਨਾਲ ਕੀਤੀ ਨਾਮ ਦੀ ਅਤੁਟ ਕਮਾਈ ਦੁਆਰਾ ਲੋਕ ਪਰਲੋਕ ਦੇ ਸਭੇ ਸੁਖ ਪ੍ਰਾਪਤ ਹੁੰਦੇ ਹਨ ਤੇ ਗੁਰਸਿਖ ਏਸ ਅਵਸਥਾ ਨੂੰ ਪਹੁੰਚਦਾ ਹੈ—

> ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥
> ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥੪॥(੨੨)
>
> ਗਉੜੀ ਸੁਖਮਨੀ ਮ: ੫, ਪੰਨਾ ੨੯੨

---

*ਗਉੜੀ ਸੁਖਮਨੀ ਮ: ੫, ॥੫॥(੬), ਪੰਨਾ ੨੭੪

†ਆਸਾ ਕੀ ਵਾਰ, ਮ: ੧, ਪੰਨਾ ੪੬੯

# ੪

# ਅੰਮ੍ਰਿਤ-ਕਲਾ

੧੯੩੬ ਈਸਵੀ ਵਿਚ ਬਰਮਾ ਤੋਂ ਕੁਝ ਸਜਣਾਂ ਦੀਆਂ ਚਿੱਠੀਆਂ ਸ੍ਰੀ ਮਾਨ ਭਾਈ ਸਾਹਿਬ ਰਣਧੀਰ ਸਿੰਘ ਜੀ ਨੂੰ ਆਈਆਂ ਸਨ ਕਿ ਇਕ ਵਾਰ ਅੰਮ੍ਰਿਤ ਛਕ ਕੇ ਜੇ ਕੋਈ ਫੇਰ ਕੁਰਹਿਤ ਕਰ ਲਵੇ, ਉਸ ਨੂੰ ਮੁੜ ਅੰਮ੍ਰਿਤ ਛਕਣਾ ਚਾਹੀਦਾ ਹੈ ਯਾ ਨਹੀਂ ? ਇਹ ਸਵਾਲ ਇਸ ਲਈ ਪੈਦਾ ਹੋਇਆ ਕਿ ਬਰਮਾ ਨਿਵਾਸੀ ਕਈ ਸਿਖਾਂ ਵਿਚ ਇਹ ਖ਼ਿਆਲ ਪੈਦਾ ਹੋ ਗਿਆ ਸੀ ਕਿ ਕਿਸੇ ਪ੍ਰਾਣੀ ਨੂੰ ਇਕ ਵਾਰ ਅੰਮ੍ਰਿਤ ਛਕਾਇਆ ਮੁੜ ਅਨ-ਅੰਮ੍ਰਿਤ ਨਹੀਂ ਹੋ ਸਕਦਾ, ਭਾਵੇਂ ਉਹ ਅੰਮ੍ਰਿਤਧਾਰੀ ਚਾਰੇ ਵੱਡੀਆਂ ਕੁਰਹਿਤਾਂ ਯਾ ਇਹਨਾਂ ਵਿਚੋਂ ਕੋਈ ਇਕ ਕੁਰਹਿਤ ਕਰ ਕੇ ਪਤਿਤ ਹੀ ਕਿਉਂ ਨਾ ਹੋ ਜਾਵੇ ।

ਇਸ ਸਬੰਧ ਵਿਚ ਭਾਈ ਸਾਹਿਬ ਜੀ ਨੇ "ਪਤਿਤ ਨੂੰ ਅੰਮ੍ਰਿਤ ਦੀ ਲੋੜ" ਨਾਮੇ ਇਕ ਲੰਮਾ ਲੇਖ ਲਿਖਿਆ ਜੋ ਪਹਿਲਾਂ ਹਫ਼ਤੇਵਾਰ ਅਖ਼ਬਾਰ 'ਗੁਰ ਸੇਵਕ' ਵਿਚ ਛਪਦਾ ਰਿਹਾ, ਫਿਰ ਇਹ ਟ੍ਰੈਕਟ ਰੂਪ ਵਿਚ ਅਕਤੂਬਰ ੧੯੩੯ ਵਿਚ ਪਹਿਲੀ ਵੇਰ ਪ੍ਰਕਾਸ਼ਤ ਹੋਇਆ ।... ...

ਪਹਿਲਾਂ ਇਸ ਟ੍ਰੈਕਟ ਦਾ ਨਾਂ "ਪਤਿਤ ਨੂੰ ਅੰਮ੍ਰਿਤ ਦੀ ਲੋੜ" ਸੀ, ਪਰ ਚੂੰਕਿ ਇਸ ਵਿਚ ਅੰਮ੍ਰਿਤ ਦੀ ਕਲਾ ਦੇ ਵਰਤਣ, ਸਥਿਰ ਰਹਿਣ ਅਤੇ ਮੁੜ ਜਾਂਦੀ ਰਹਿਣ, ਤੇ ਫੇਰ ਇਸ ਨੂੰ ਸੁਰਜੀਤ ਕਰਨ ਲਈ ਦੁਬਾਰਾ ਅੰਮ੍ਰਿਤ ਛਕਣ ਦੀ ਵਿਚਾਰ ਹੈ, ਇਸ ਲਈ ਇਸ ਦਾ ਨਾਮ ਹੁਣ "ਅੰਮ੍ਰਿਤ-ਕਲਾ" ਰਖਿਆ ਗਿਆ ਹੈ ।

--ਨਾਹਰ ਸਿੰਘ ਗਿਆਨੀ

## (੧) ਅੰਮ੍ਰਿਤ ਤੇ ਇਸ ਦਾ ਅਸਰ–

ਕਈ ਸੱਜਣਾਂ ਦਾ ਖ਼ਿਆਲ ਹੈ, ਖ਼ਿਆਲ ਹੀ ਨਹੀਂ ਬਲਕਿ ਉਹਨਾਂ ਦੀ ਇਹ ਰਾਇ ਕਾਇਮ ਹੋ ਚੁਕੀ ਹੈ ਕਿ ਕਿਸੇ ਪ੍ਰਾਣੀ ਨੂੰ ਇਕ ਵਾਰ ਅੰਮ੍ਰਿਤ ਛਕਾਇਆ ਹੋਇਆ ਫੇਰ ਕਿਸੇ ਸੂਰਤ ਵਿਚ ਵੀ ਅਨ-ਅੰਮ੍ਰਿਤ ਨਹੀਂ ਹੋ ਸਕਦਾ, ਅਰਥਾਤ ਜਿਸ ਅੰਮ੍ਰਿਤ-ਅਭਿਲਾਖੀ ਨੂੰ ਇਕ ਵਾਰ ਅੰਮ੍ਰਿਤ ਪਾਨ ਕਰਾ ਦਿਤਾ ਗਿਆ, ਉਸ ਨੂੰ ਬਹੁੜਿ ਦੂਜੀ ਵਾਰ ਅੰਮ੍ਰਿਤ ਛਕਣ ਦੀ ਲੋੜ ਨਹੀਂ ਰਹਿੰਦੀ, ਚਾਹੇ ਉਹ ਪਤਿਤ ਕਰੰਮੀ, ਚਾਰੇ ਵੱਡੀਆਂ ਕੁਰਹਿਤਾਂ ਵਿਚੋਂ ਕੋਈ ਕੁਰਹਿਤ ਯਾ ਸਾਰੀਆਂ ਕੁਰਹਿਤਾਂ ਹੀ ਕਰ ਲਵੇ । ਕਈ ਸਿਖ ਮੁਖੀਆਂ ਵਲੋਂ ਇਸ ਪ੍ਰਕਾਰ ਦੀ ਖੁਲ੍ਹਮ ਖੁਲ੍ਹੀ ਰਾਇਜ਼ਨੀ

ਹੁੰਦੀ ਦੇਖ ਕੇ ਬਹੁਤ ਸਾਰੇ ਸ਼ਰਧਾਵਾਨ ਸਿਖ ਜਗਿਆਸੂਆਂ ਦੇ ਹਿਰਦਿਆਂ ਨੂੰ ਬੜੀ ਠੇਸ ਲਗੀ ਹੈ। ਇਸ ਸੰਬੰਧ ਵਿਚ ਕਈ ਸੱਜਣਾਂ ਦੀਆਂ ਚਿੱਠੀਆਂ ਭੀ ਆਈਆਂ। ਤਾਂ ਤੇ ਮਜਬੂਰ ਹੋ ਕੇ ਅਸਾਨੂੰ ਇਸ ਟਪਲਾ ਦੇਣ ਵਾਲੇ ਟਾਪਿਕ (Topic) ਪ੍ਰਥਾਇ ਟੀਕਾ ਟਿਪਣੀ ਕਰਨੀ ਅਵੱਸ਼ ਜ਼ਰੂਰੀ ਹੋ ਗਈ। ਅੰਮ੍ਰਿਤੁ ਬੇਸ਼ਕ ਅੰਮ੍ਰਿਤ ਹੈ, ਕਦੇ ਭੀ ਅਨ-ਅੰਮ੍ਰਿਤ ਨਹੀਂ ਹੋ ਸਕਦਾ, ਪਰ ਜੇਕਰ ਆਤਮ-ਅਵਸਥਾ ਤੇ ਪੁੱਗ ਖਲੋਤੇ ਅਮਰ-ਜੀਵਨੀ ਗੁਰਮੁਖਿ ਪੰਜਾਂ ਪਿਆਰਿਆਂ ਦੇ ਪੁੰਜ ਵਲੋਂ, ਪੂਰਨ ਗੁਰ-ਮਰਯਾਦਾ ਅਨੁਸਾਰ ਪੂਰਨ ਅੰਮ੍ਰਿਤ-ਅਧਿਕਾਰੀ ਅੰਮ੍ਰਿਤ-ਪਾਤਰਾਂ ਨੂੰ ਛਕਾਇਆ ਜਾਵੇ। ਐਸਾ ਸੰਜੋਗ ਜੁੜਨ ਪਰ ਤਾਂ ਤਤਕਾਲ ਹੀ ਅੰਮ੍ਰਿਤ-ਕਲਾ ਵਰਤਣ ਵਿਚ ਰੰਚਕ ਮਾਤ੍ਰ ਸੰਦੇਹ ਨਹੀਂ ਰਹਿੰਦਾ। ਇਕ ਨਹੀਂ ਅਨੇਕ ਵਾਰ ਐਸਾ ਦੇਖਿਆ ਗਿਆ ਹੈ ਕਿ ਜਿਥੇ ਅੰਮ੍ਰਿਤ ਛਕਾਉਣ ਸਮੇਂ ਉੱਚ ਆਤਮ ਕਮਾਈਆਂ ਵਾਲੇ ਪੰਜਾਂ ਪਿਆਰਿਆਂ ਦਾ ਸੰਜੋਗ ਤਾਂ ਆ ਜੁੜੇ, ਪਰ ਅੰਮ੍ਰਿਤ-ਅਭਿਲਾਖੀ ਸਜਣਾਂ ਦੀ ਅੰਮ੍ਰਿਤ-ਪਾਤਰਤਾ ਅੰਦਰ ਭਿੰਨ ਭਿੰਨ ਅੰਤਰਾ ਹੋਵੇ, ਓਥੇ ਅੰਮ੍ਰਿਤ ਛਕਣ ਵਾਲੇ ਸਜਣਾਂ ਦੇ ਆਤਮ-ਜੀਵਨਾਂ ਉਤੇ ਅਧਿਕਾਰ-ਬਿਵਸਥਾ ਅਨੁਸਾਰ ਅੰਮ੍ਰਿਤ-ਕਲਾ ਦੇ ਭਿੰਨ ਭਿੰਨ ਰੰਗ ਚੜ੍ਹਦੇ ਹਨ। ਜੋ ਭਾਂਡੇ ਅੰਮ੍ਰਿਤ-ਸਿੰਚਾਰ ਲਈ ਅਜੇ ਪੂਰੇ ਪੂਰੇ ਤਿਆਰ ਨਹੀਂ ਹੁੰਦੇ, ਤਿਨ੍ਹਾਂ ਭਾਂਡਿਆਂ ਅੰਦਰ ਪੂਰਨ ਅੰਮ੍ਰਿਤ-ਕਲਾ ਨਹੀਂ ਵਰਤਦੀ। ਅਤੇ ਐਨ ਓਸੇ ਸਮੇਂ ਇਕੋ ਅੰਮ੍ਰਿਤ-ਬਾਟੇ ਦੇ ਸਾਂਝੀਵਾਲ, ਪਰੰਤੂ ਪੂਰਨ ਅੰਮ੍ਰਿਤ-ਪਾਤਰੀ ਸਜਣਾਂ ਨੂੰ ਇਕ-ਦਮ ਅੰਮ੍ਰਿਤ ਛਕਣ ਸਾਰ ਹੀ ਅਮਰ ਅਟਾਰਿਆਂ ਤੇ ਸਮਾਧਿ ਸਿਥਿਤ ਹੁੰਦੇ ਦੇਖਿਆ ਹੈ। ਜੋ ਭਾਂਡੇ ਅੰਮ੍ਰਿਤ-ਸਿੰਚਾਰ ਲਈ ਸਰਧਾ ਭਾਵਨੀ ਸਹਿਤ ਸਿਧ ਪਧਰੇ ਹੁੰਦੇ ਹਨ, ਤਿਨ੍ਹਾਂ ਅੰਦਰ ਅੰਮ੍ਰਿਤ ਦੀ ਜਾਗ ਤਤਕਾਲ ਹੀ ਲਗ ਜਾਂਦੀ ਹੈ। ਸ਼ਰਧਾ-ਹੀਨ, ਅੰਮ੍ਰਿਤ-ਸਿੰਚਾਰ ਦੀ ਸਾਰ ਤੋਂ ਸਖਣੇ ਅਤੇ ਮੂਧੇ ਮੂੰਹ ਪਏ ਹੋਏ ਭਾਂਡਿਆਂ ਵਿਚ ਅੰਮ੍ਰਿਤ ਦੀ ਬੂੰਦ ਮਾਤਰ ਭੀ ਨਹੀਂ ਸਮਾਉਂਦੀ। ਯਥਾ ਗੁਰਵਾਕ—

> ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥੫॥(੮॥੨)
>
> ਗੂਜਰੀ ਮ: ੧, ਪੰਨਾ ੫੦੪

## (੨) ਅੰਮ੍ਰਿਤ ਦਾ ਅਸਰ ਕਿਵੇਂ ਗੁੰਮ ਹੁੰਦਾ ਹੈ?

ਜਿਸ ਧਰਤੀ ਨੂੰ ਪਹਿਲਾਂ ਵਾਹ ਕੇ, ਸੁਹਾਗ ਕੇ, ਹਰ ਪ੍ਰਕਾਰ ਤਿਆਰ ਕਰ ਕੇ ਬੀਜ-ਪਾਤਰ ਬਣਾਇਆ ਜਾਂਦਾ ਹੈ; ਓਸੇ ਧਰਤੀ ਅੰਦਰ ਬੀਜ ਬੋਇਆ ਫਲੀਭੂਤ ਹੋ ਸਕਦਾ ਹੈ, ਅਤੇ ਬੀਜ ਬੋ ਕੇ ਜੇ ਉਸ ਧਰਤੀ ਨੂੰ, ਜਿਸ ਵਿਚ ਕਿ ਬੀਜ ਬੋਇਆ ਗਿਆ ਹੈ, ਭਲੀ ਭਾਂਤ ਸਿੰਚਿਆ ਸੰਵਾਰਿਆ (ਗੋਡਿਆ) ਨਾ ਜਾਵੇ, ਤਾਂ ਸੁਧ ਧਰਤੀ ਵਿਚ ਬੀਜਿਆ ਬੀਜ ਭੀ ਸੁਕ ਜਾਂਦਾ ਹੈ। ਇਸੇ ਪਰਕਾਰ ਸੁਧ ਪਾਤਰ ਪ੍ਰਾਣੀਆਂ ਨੂੰ ਛਕਾਇਆ ਹੋਇਆ ਅੰਮ੍ਰਿਤ ਭੀ, ਜੇ ਅੰਮ੍ਰਿਤ ਛਕ ਕੇ ਗੁਰਬਾਣੀ ਅਤੇ ਗੁਰਮਤਿ

ਨਾਮ ਅਭਿਆਸ ਦੀ ਕਮਾਈ ਨਾ ਕੀਤੀ ਜਾਵੇ, ਤਦ ਆਪਣੀ ਪੂਰਨ-ਜੋਤਿ-ਪ੍ਰਕਾਸ਼ਨੀ ਅੰਮ੍ਰਿਤ-ਕਲਾ ਵਿਚ ਅਸਥਿਤ ਨਹੀਂ ਕਰ ਸਕਦਾ ਅਤੇ ਨਿੱਤ ਨਵੀਂ ਚੜ੍ਹਦੀ-ਕਲਾ ਵਿਚ ਫਲੀਭੂਤ ਨਹੀਂ ਹੁੰਦਾ । ਇਸੇ ਅੰਮ੍ਰਿਤ-ਕਲਾ ਨੂੰ ਰਖਣ ਰਖਾਉਣ ਲਈ ਅੰਮ੍ਰਿਤ-ਜਾਗ ਲਾਉਣ ਸਮੇਂ, ਅਰਥਾਤ ਅੰਮ੍ਰਿਤ ਛਕਾਉਣ ਸਮੇਂ ਪੰਜਾਂ ਪਿਆਰਿਆਂ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਾਜ਼ਰਾ ਹਜ਼ੂਰ ਜ਼ਹੂਰ ਪ੍ਰਭਾਵ ਤਲੇ ਖ਼ਾਸ ਜ਼ਰੂਰੀ ਗੁਰਮਤਿ ਉਪਦੇਸ਼ ਦ੍ਰਿੜ੍ਹਾਏ ਜਾਂਦੇ ਹਨ । ਜੇ ਉਕਤ ਗੁਰਮਤਿ ਉਪਦੇਸ਼ ਨੂੰ ਨਹੀਂ ਕਮਾਇਆ ਜਾਵੇਗਾ, ਤਾਂ ਅੰਮ੍ਰਿਤ ਕਲਾ ਕਿਵੇਂ ਸੁਰਜੀਤ ਰਹਿ ਸਕੇਗੀ ।

ਅੰਮ੍ਰਿਤ ਛਕਾਉਣ ਸਮੇਂ ਸਪੱਸ਼ਟ ਤੌਰ ਤੇ ਉਪਦੇਸ਼ਿਆ ਜਾਂਦਾ ਹੈ ਕਿ ਫ਼ਲਾਣੇ ਫ਼ਲਾਣੇ ਪਤਿਤ ਕਰਮ ਹਨ, ਇਹ ਨਹੀਂ ਕਰਨੇ । ਇਹਨਾਂ ਦੇ ਕਰਨ ਕਰਕੇ ਅੰਮ੍ਰਿਤਧਾਰੀ ਸਿੰਘ ਪਤਿਤ ਹੋ ਜਾਂਦਾ ਹੈ, ਅਰਥਾਤ ਸਿਖੀ ਤੋਂ ਗਿਰ ਜਾਂਦਾ ਹੈ, ਸਿਖ ਨਹੀਂ ਰਹਿੰਦਾ । ਤਾਂਤੇ ਅੰਮ੍ਰਿਤ ਸਮਾਗਮ ਸਮੇਂ ਅਜਿਹੇ ਉਪਦੇਸ਼ਾਂ ਦਾ ਦ੍ਰਿੜ੍ਹਾਇਆ ਜਾਣਾ ਹੀ ਸਿਧ ਕਰਦਾ ਹੈ ਕਿ ਅੰਮ੍ਰਿਤ ਛਕ ਕੇ ਭੀ, ਉੱਕਤ ਉਪਦੇਸ਼ਾਂ ਉਤੇ ਦ੍ਰਿੜ੍ਹ ਰਹੇ ਬਿਹੂਣ, ਅੰਮ੍ਰਿਤਧਾਰੀ ਸਿੰਘਾਂ ਦਾ ਅੰਮ੍ਰਿਤ ਛਾਂਦਾ ਛਕ ਕੇ ਅੰਮ੍ਰਿਤ-ਕਲਾ ਤੋਂ ਘੁਥ ਜਾਣਾ ਅਤੇ ਸਿਖੀ ਤੋਂ ਪਤਿਤ ਹੋ ਜਾਣਾ ਸੰਭਵ ਹੈ, ਨਹੀਂ ਤਾਂ ਉਪਦੇਸ਼ ਦ੍ਰਿੜ੍ਹਾਉਣ ਦੀ ਲੋੜ ਕੋਈ ਨਹੀਂ ਸੀ । ਬੱਸ ਅੰਮ੍ਰਿਤ ਛਕਣ ਸਾਰ ਹੀ ਜੇਕਰ ਅੰਮ੍ਰਿਤਧਾਰੀ ਸਿੰਘ, ਬਹੁੜ ਗੁਰ-ਉਪਦੇਸ਼ ਕਮਾਏ ਬਿਹੂਣ, ਬਣਿਆ ਰਹਿੰਦਾ ਹੈ ਅਤੇ ਡਿਗਦਾ ਡੋਲਦਾ ਨਹੀਂ ਅਤੇ ਉਸ ਦੇ ਪਤਿਤ ਹੋਣ ਦਾ ਕੋਈ ਖ਼ਦਸ਼ਾ ਨਹੀਂ ਰਹਿੰਦਾ ਤਾਂ ਅੰਮ੍ਰਿਤ-ਸਮਾਗਮ ਸਮੇਂ ਕੇਵਲ ਅੰਮ੍ਰਿਤ ਹੀ ਛਕਾਇਆ ਜਾਂਦਾ ਅਤੇ ਹੋਰ ਗੁਰਮਤਿ ਉਪਦੇਸ਼ ਕੋਈ ਨਾ ਦ੍ਰਿੜ੍ਹਾਇਆ ਜਾਂਦਾ । ਗੁਰਬਾਣੀ ਅੰਦਰ ਗੁਰਮਤਿ ਨਾਮ ਅਭਿਆਸ ਕਮਾਈਆਂ ਕਰਨ ਦਾ ਉਪਦੇਸ਼ ਗੁਰਸਿਖਾਂ ਪ੍ਰਤੀ ਹੈ, ਨਾ ਕਿ ਅਸਿੱਖਾਂ ਪ੍ਰਤੀ । ਨਿਗੁਰੇ 'ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜੀਵਨ ਭ੍ਰਸਟਣਹ'* ਪੁਰਸ਼ ਤਾਂ ਪਹਿਲਾਂ ਹੀ ਪਤਿਤ ਹਨ, ਤਿਨ੍ਹਾਂ ਨੂੰ ਪਤਿਤ ਦਸ਼ਾ ਤੋਂ ਉਭਾਰਨ ਅਤੇ ਨਿਗੁਰਿਓਂ ਸਗੁਰਾ ਕਰਨ ਦਾ ਇਕੋ ਇਕ ਜ਼ਿਰੀਆ ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਸੁਰਜੀਤ ਕਰਨਾ ਹੈ, ਅਤੇ ਅੰਮ੍ਰਿਤ ਛਕ ਕੇ ਅੰਮ੍ਰਿਤਧਾਰੀ ਸਿੰਘ (ਸਿੱਖ) ਦਾ ਸਦਾ ਸੁਰਜੀਤ ਤੇ ਤਿਆਰ ਬਰ ਤਿਆਰ ਰਹਿਣਾ ਕੇਵਲ ਇਸੇ ਸੂਰਤ ਵਿਚ ਹੀ ਸੰਭਵ ਹੈ ਕਿ ਉਹ ਅੰਮ੍ਰਿਤ ਛਕਣ ਸਮੇਂ ਦ੍ਰਿੜ੍ਹਾਏ ਗੁਰ ਉਪਦੇਸ਼ਾਂ ਉਪਰ ਤਤਪਰ ਰਹੇ ਅਤੇ ਖਿਨ ਖਿਨ ਗੁਰਮਤਿ ਨਾਮ ਅਭਿਆਸ ਕਮਾਈਆਂ ਕਰਦਾ ਰਹੇ । ਜੇਕਰ ਅੰਮ੍ਰਿਤ ਛਕਣ ਸਾਰ ਹਰ ਇਕ ਅੰਮ੍ਰਿਤਧਾਰੀ ਸਿਖ (ਸਿੰਘ) ਪੂਰਨ ਅਮਰ ਪਦਵੀ ਨੂੰ ਪ੍ਰਾਪਤ ਹੋ ਗਿਆ ਹੁੰਦਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸਮੱਗਰ ਬਾਣੀ ਬਾਰੰਬਾਰ ਅੰਮ੍ਰਿਤ ਨਾਮ ਦੇ ਸੰਚਨ ਸੰਗ੍ਰਹਿਨ ਕਰਨ ਦਾ ਉਪਦੇਸ਼ ਨਾ ਦ੍ਰਿੜ੍ਹਾਉਂਦੀ ।

---

*ਸਲੋਕ ਸਹਸਕ੍ਰਿਤੀ ਮ: ੫,॥੩੩॥ ਪੰਨਾ ੧੩੫੬-੫੭

## (੩) ਅੰਮ੍ਰਿਤ ਦੀ ਮਹੱਤਤਾ–

ਅੰਮ੍ਰਿਤ ਦੀ ਮਹੱਤਤਾ ਮਹਾਨਤਾ ਅਜਿਹੀ ਪਾਕ ਪਵਿੱਤਰ ਅਤੇ ਪਾਰਸ ਰਸਾਇਣੀ ਕਲਾ ਵਾਲੀ ਹੈ ਕਿ ਅੰਮ੍ਰਿਤ ਛਕਣ ਸਾਰ ਹੀ ਜਨਮ-ਜਨਮਾਂਤ੍ਰੀ ਕਮਾਤੇ ਪਾਪ ਇਕ-ਦਮ ਸਾਰੇ ਦਗਧ ਹੋ ਜਾਂਦੇ ਹਨ ਅਤੇ ਸਚਮੁਚ ਹੀ ਅੰਮ੍ਰਿਤ ਛਕਣ-ਹਾਰੇ ਸਿਖ ਦਾ ਨਵਾਂ ਜਨਮ ਹੋ ਜਾਂਦਾ ਹੈ । "ਸਤਿਗੁਰ ਕੈ ਜਨਮੈ ਗਵਨੁ ਮਿਟਾਇਆ"* ਵਾਲਾ ਜਨਮ ਹੋ ਜਾਂਦਾ ਹੈ। ਪਿਛਲੇ ਅਵਗੁਣ ਅਵੱਗਿਆ ਕਰਮ ਉਸ ਦੇ ਸਗਲੇ ਬਖਸ਼ ਲਏ ਜਾਂਦੇ ਹਨ ਅਤੇ ਅਗੇ ਨੂੰ ਇਹ ਸੁਮਾਰਗੀ, ਸ਼ੁਭ ਮਾਰਗੀ, ਸਰੇਸ਼ਟ ਕਰਮ-ਚਾਰੀ ਖ਼ਾਲਸਾ ਗੁਰੂ ਦਾ ਖ਼ਾਲਸ ਬੰਦਾ ਬਣ ਜਾਂਦਾ ਹੈ ਅਤੇ ਬਣਿਆ ਰਹਿੰਦਾ ਹੈ, ਜਦ ਤੀਕ ਕਿ ਉਹ ਗੁਰ ਆਗਿਆਕਾਰੀ, ਗੁਰ ਉਪਦੇਸ਼ ਅਨੁਸਾਰੀ, ਗੁਰੂ ਦਾ ਹੁਕਮੀ ਬੰਦਾ ਖਿਨ ਖਿਨ ਰਹਿੰਦਾ ਹੈ।

### ਅੰਮ੍ਰਿਤ ਛਕਾਉਣਾ ਮੁੜ ਸੁਰਜੀਤ ਕਰਨਾ ਹੈ–

'ਅੰਮ੍ਰਿਤ' ਦੀ ਪਵਿੱਤ੍ਰਤਾ ਇਸ ਗੱਲ ਵਿਚ ਹੈ ਕਿ ਅੰਮ੍ਰਿਤਧਾਰੀ ਖਾਲਸਾ ਜਨ ਦੇ ਅੰਮ੍ਰਿਤ ਛਕਣ ਸਾਰ ਹੀ ਪੂਰਬ ਕਮਾਤੇ ਪਾਪ ਕਰਮ ਸਭ ਬਿਨਾਸ ਹੋ ਜਾਂਦੇ ਹਨ। ਗੁਰੂ ਘਰ ਦਾ ਨਾਮ-ਮੰਤ੍ਰ ਅਤੇ ਪੰਚ ਖਾਲਸ ਗੁਰਮੁਖ ਜਨਾਂ ਦੀ ਪੂਰਨ ਤੱਤ ਗੁਰਮਰਯਾਦਾ ਅਨੁਸਾਰ ਤਿਆਰ ਕੀਤਾ ਹੋਇਆ ਅੰਮ੍ਰਿਤ ਰੂਪੀ ਪੰਚ-ਤੰਤਰੀ ਜੰਤਰ ਹੀ ਜਨਮ-ਜਨਮਾਂਤਰੀ ਪਾਪਾਂ ਦੇ ਦਘਨ ਕਰਨ ਨੂੰ ਸਮਰੱਥ ਹੈ। ਇਹੋ ਕਾਰਨ ਹੈ ਕਿ ਪਤਿਤ ਕਰੰਮੀ ਪਤਿਤ ਪੁਰਸ਼ ਨੂੰ ਬਹੁੜ ਉਭਾਰਨ ਲਈ ਅੰਮ੍ਰਿਤ ਛਕਾਉਣ ਦੀ ਫੇਰ ਲੋੜ ਪੈਂਦੀ ਹੈ ਅਤੇ ਅਵੱਸ਼ ਪੈਂਦੀ ਹੈ। ਅੰਮ੍ਰਿਤ ਛਕਿਆ ਏਸ ਕਰਕੇ ਸ੍ਰੇਸ਼ਟ ਪਵਿੱਤਰ ਨਹੀਂ ਕਿ ਅੰਮ੍ਰਿਤਧਾਰੀ ਸਿੰਘ ਨਿਸ਼ੰਗ ਹੋ ਕੇ ਪਤਿਤ ਕਰਮਾ ਵਿਚ ਪਰਵਿਰਤ ਹੋ ਜਾਵੇ। ਅੰਮ੍ਰਿਤਧਾਰੀ ਸਿਖ ਨੂੰ ਪਤਿਤ ਕਰਮਾਂ ਦਾ ਲੇਸ ਨਹੀਂ ਲਗਦਾ, ਇਸ ਦਾ ਇਹ ਅਰਥ ਨਹੀਂ ਕਿ ਓਹ ਨਿਸ਼ੰਗ ਹੋ ਕੇ ਭਾਵੇਂ ਕਿਤਨੇ ਹੀ ਪਤਿਤ ਕਰਮ ਕਰੀ ਜਾਵੇ, ਉਹ ਉਸ ਨੂੰ ਪੋਂਹਦੇ ਹੀ ਨਹੀਂ ਤੇ ਉਸ ਨੂੰ ਪਤਿਤ ਹੀ ਨਹੀਂ ਕਰਦੇ; ਬਲਕਿ "ਅੰਮ੍ਰਿਤਧਾਰੀ ਸਿਖ ਨੂੰ ਪਤਿਤ ਕਰਮਾਂ ਦਾ ਲੇਸ ਨਹੀਂ ਲੱਗਦਾ" ਦੇ ਇਹੋ ਅਰਥ ਹਨ ਕਿ ਅੰਮ੍ਰਿਤਧਾਰੀ ਸਿੰਘ ਪਤਿਤ ਕਰਮਾਂ ਵਿਚ ਪਰਵਿਰਤ (ਲਿਪਾਇਮਾਨ) ਹੀ ਨਹੀਂ ਹੁੰਦਾ, ਉਹ ਪਤਿਤ ਕਰਮ ਕਰਦਾ ਹੀ ਨਹੀਂ । ਉਹ ਕਰਮ, ਜਿਸ ਦੇ ਕਰਨ ਕਰਕੇ ਉਕਤ ਕਰਮਾਂ ਦਾ ਕਰਨਹਾਰਾ ਪਤਿਤ ਹੋ ਜਾਵੇ, ਉਸ ਦਾ ਨਾਮ ਹੈ ਪਤਿਤ ਕਰਮ । ਪਤਿਤ ਕਰਮ ਕਰਨਾ, ਫਿਰ ਪਤਿਤ ਨਾ ਹੋਣਾ, ਇਹ ਤਾਂ ਪਤਿਤ ਕਰਮਾਂ ਦੇ ਪਦਾਂ ਦੀ ਹੀ ਸ੍ਵੈ-ਵਿਰੋਧਤਾ ਹੈ।

ਖਿਨ ਖਿਨ ਭੁਲਣਹਾਰ ਪ੍ਰਾਣੀ ਨੂੰ ਪੈਰ ਪੈਰ ਉਤੇ ਪਤਿਤ ਹੋਣ ਦਾ

---

*ਸਿਧ ਗੋਸਟਿ ॥੨੦॥ ਪੰਨਾ ੯੪੦

ਅੰਦੇਸ਼ਾ ਹੈ। ਇਸ ਕਰਕੇ ਤਾਂ ਗੁਰਮਤਿ ਮਾਰਗ ਖੰਡੇ-ਧਾਰ ਮਾਰਗ ਹੈ। ਖੰਡੇ-ਧਾਰ ਮਾਰਗ ਉਤੇ ਚਲਦਿਆਂ ਪੈਰ ਖਿਸਰਿਆ ਨਹੀਂ ਤਾਂ ਰਸਾਤਲ ਗਿਰਿਆ ਨਹੀਂ। ਤਾਹੀਂ ਤੇ ਖਿਨ ਖਿਨ ਚੌਕਸਾਈ ਦੀ ਲੋੜ ਹੈ। ਸਾਵਧਾਨਤਾ ਸਹਿਤ ਇਸ ਮਾਰਗ ਖੰਡੇ-ਧਾਰ ਤੇ ਚਲਿਆਂ ਹੀ ਪਾਰ ਪਵੀਦਾ ਹੈ। ਇਕ ਕਦਮ ਅਵੇਸਲੇ ਹੋਇਆਂ ਹੀ ਖ਼ਤਰੇ ਡਿਗਣ ਦੇ, ਵਿਆਪ ਜਾਂਦੇ ਹਨ।

ਕੁਰੀਏ ਕੁਰੀਏ ਵੈਦਿਆ ਤਲਿ ਗਾੜ੍ਹਾ ਮਹਰੇਰੁ ॥
ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ ॥੧॥(੫)

ਮਾਰੂ ਵਾਰ ਡਖਣੇ, ਡਖਣੇ ਮ: ੫, ਪੰਨਾ ੧੦੯੫

ਵਾਲਾ ਗੁਰਵਾਕ ਸਪੱਸ਼ਟ ਏਸੇ ਸਾਵਧਾਨਤਾ ਲਈ ਹੁਸ਼ਿਆਰ ਕਰਾਉਂਦਾ ਹੈ। 'ਆਖਾ ਜੀਵਾ ਵਿਸਰੈ ਮਰਿ ਜਾਉ' ਵਾਲਾ ਗੁਰਵਾਕ ਭੀ ਸਾਫ਼ ਦਸਦਾ ਹੈ ਕਿ ਜਦ ਤੋੜੀ ਅੰਮ੍ਰਿਤ ਨਾਮ ਦਾ ਅਭਿਆਸ ਮੁਖ ਰਸਨਾ ਤੇ ਰਹਿੰਦਾ ਹੈ, ਜਦ ਤਾਈਂ ਸਿਖ ਅਭਿਆਸੀ-ਜਨ ਅਮਰ ਜੀਵਨੀ ਜੀਵੰਦਾ ਹੈ ਅਤੇ ਜਦੋਂ, ਜਿਸ ਖਿਨ ਭੀ ਨਾਮ ਦੀ ਸਿਮਰਨ-ਮਈ ਅਮਰ-ਕਲਾ ਤੋਂ ਉਖੜ ਜਾਂਦਾ ਹੈ ਤਿਸੇ ਛਿਨ ਇਸ ਦਾ ਮਰਨ ਹੋ ਜਾਂਦਾ ਹੈ। ਨਾਮ ਵਿਚ ਹਰਦਮ ਜੁਟੇ ਰਹਿਣਾ ਬੜੀ ਅਉਖੀ ਕਾਰ ਹੈ। ਨਾਮ ਰਹੱਸ ਆਏ ਬਿਨਾਂ ਇਹ ਸੋਖੀ ਨਹੀਂ ਹੁੰਦੀ ਅਤੇ ਨਾਮ ਰਸ ਆਇਆਂ ਇਹ ਛੱਡ ਨਹੀਂ ਹੁੰਦੀ। ਕੁਸੰਗ ਬਿਖਿਆ ਰਸ ਦੇ ਪਰਬਲ ਪਇਆਂ ਜਦੋਂ ਭੀ ਇਹ ਛੁਟੀ ਤਦੋਂ ਹੀ ਇਸ ਤੋਂ ਛੁਟਕਿਆ ਜਨ ਛਿਟੜ ਹੋ ਜਾਂਦਾ ਹੈ। ਛਿਟੜ ਕਹਿੰਦੇ ਹਨ ਦਾਗ਼ੀ, ਕਲੰਕੀ ਅਤੇ ਪਤਿਤ ਨੂੰ। ਤਾਂਤੇ ਇਹ ਕਹਿਣਾ ਕਿ ਅੰਮ੍ਰਿਤ-ਧਾਰੀ ਸਿਖ ਕਦੇ ਪਤਿਤ ਹੁੰਦਾ ਹੀ ਨਹੀਂ, ਇਹ ਨਿਰੀ ਖ਼ਾਮ-ਖ਼ਿਆਲੀ ਹੈ। ਹਾਂ! ਜਿਹੜੇ ਪੂਰੇ ਭਾਂਡੇ ਪੁੱਗ-ਪਹੁੰਚੇ ਹੋਏ ਪੁਰਖ ਹਨ, ਓਹ ਕਦੇ ਨਹੀਂ ਡਿਗਦੇ ਡੋਲਦੇ। ਯਥਾ ਗੁਰਵਾਕ—

ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ ॥
ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥੧੯॥

ਥਿਤੀ ਗਉੜੀ ਮ: ੫, ਸਲੋਕ, ਪੰਨਾ ੩੦੦

ਪਰੰਤੂ ਅਜਿਹੇ ਗੁਰਮੁਖ ਜਨ ਵਿਰਲੇ ਥੋੜ੍ਹੇ ਹੀ ਹੁੰਦੇ ਹਨ। ਭਾਈ ਜੋਗਾ ਸਿੰਘ ਸਾਰਖੇ ਗੁਰ-ਸਨਮੁਖੀ ਗੁਰਮੁਖ ਜਨ ਤਾਂ ਡੋਲ ਗਏ ਸੀ,ਮਾਮੂਲੀ ਸਿਖ ਜਗਿਆਸੂਆਂ ਦਾ ਤਾਂ ਕਹਿਣਾ ਹੀ ਕੀ ਹੈ। ਗੁਰੂ ਸੱਚੇ ਪਾਤਸ਼ਾਹ ਨੇ ਆਪ ਹੱਥ ਦੇ ਕੇ ਡੋਲ ਗਏ ਭਾਈ ਜੋਗਾ ਸਿੰਘ ਨੂੰ ਡਿਗਣੋਂ (ਪਤਿਤ ਹੋਣੋਂ) ਰਖ ਲਿਆ। ਪਤਿਤ ਹੋਣ ਹੀ ਨਹੀਂ ਦਿਤਾ। ਪਤਿਤ ਹੋਣ ਤੋਂ ਬਚਾਉਣ ਵਾਲਾ ਭੀ ਗੁਰੂ ਆਪ ਹੈ। ਅਤੇ ਪਤਿਤ ਹੋਇਆਂ ਨੂੰ ਬਹੁੜਿ ਪਾਵਨ ਪਵਿੱਤਰ ਕਰਨਹਾਰਾ ਭੀ ਸਮਰੱਥ ਗੁਰੂ ਆਪ ਹੀ ਹੈ। ਪਰੰਤੂ ਆਪਣੇ ਅੰਮ੍ਰਿਤ ਟਕਸਾਲੀ ਪੰਨੇ ਪਾਇ ਕੇ ਪਵਿੱਤਰ ਕਰਦਾ ਹੈ, ਐਵੇਂ ਨਹੀਂ।

ਜਿਵੇਂ ਪ੍ਰਿਥਮ, ਅੰਮ੍ਰਿਤ ਛਕਣ ਤੋਂ ਪਹਿਲਾਂ ਭੀ ਪ੍ਰਾਣੀ ਪਤਿਤ ਹੀ ਸੀ, ਪਤਿਤੋਂ ਪਵਿੱਤਰ ਹੋਇਆ ਤਾਂ ਅੰਮ੍ਰਿਤ ਛਕ ਕੇ ਹੋਇਆ, ਤਿਵੇਂ ਗੁਰਸਿਖੀ ਤੋਂ ਪਤਿਤ ਹੋਏ ਨੂੰ ਪਤਿਤ ਦਸ਼ਾ ਵਿਚੋਂ ਕੱਢਣ ਲਈ ਓਸ ਦਾ ਅੰਮ੍ਰਿਤ ਛਕਣਾ ਪਰਮ ਜ਼ਰੂਰੀ ਹੈ। ਅੰਮ੍ਰਿਤ ਦੀ ਪਿਉਂਦ ਚੜ੍ਹੇ ਬਿਨਾਂ ਪਤਿਤ ਦਸ਼ਾ ਦੂਰ ਨਹੀਂ ਹੋ ਸਕਦੀ।

## (੪) ਚੜ੍ਹਦੀ ਕਲਾ ਕਿਵੇਂ ਹੋ ਸਕਦੀ ਹੈ ?

ਅੰਮ੍ਰਿਤ ਛਕ ਕੇ ਪਤਿਤੋਂ ਪਵਿੱਤਰ ਹੋਏ ਪੁਰਸ਼ ਲਈ ਪਰਮ ਜ਼ਰੂਰੀ ਹੈ ਕਿ ਉਸ ਦੇ ਅੰਤਰ-ਆਤਮੇ ਉਸ ਨੂੰ ਪਵਿੱਤ੍ਰਤਾ ਵਿਚ ਸਦਾ ਸੁਰਜੀਤ ਰੱਖਣ ਵਾਲੀ ਅੰਮ੍ਰਿਤ-ਕਣੀ ਹਰ ਦਮ ਸਿੰਚਰਦੀ ਰਹੇ । ਇਹ ਅੰਮ੍ਰਿਤ-ਕਣੀ ਨਾਮ ਦੀ ਹੈ । ਇਸ ਦਾ ਸੰਚਰਨ ਨਾਮ ਅਭਿਆਸ ਕਮਾਈਆਂ ਦਾ ਅਤੁੱਟ ਪਰਵਾਹ ਚਲਾਉਣਾ ਹੈ। ਨਾਮ ਨੂੰ ਹੀ ਸਾਰੀ ਗੁਰਬਾਣੀ ਅੰਮ੍ਰਿਤ ਰੂਪ ਨਿਰੂਪਣ ਕਰਦੀ ਹੈ । ਗੁਰਬਾਣੀ ਭੀ ਅੰਮ੍ਰਿਤ ਰੂਪ ਹੈ। ਅੰਮ੍ਰਿਤਧਾਰੀ ਗੁਰਸਿਖ ਨੂੰ ਅੰਮ੍ਰਿਤ ਛਕ ਕੇ ਅੰਮ੍ਰਿਤ ਰੂਪ ਗੁਰਬਾਣੀ ਦਾ ਕੀਰਤਨ ਪਾਠ ਅਭਿਆਸ, ਅੰਮ੍ਰਿਤ ਨਾਮ ਦਾ ਸੁਆਸਿ ਸੁਆਸਿ ਸਿਮਰਨ ਅਭਿਆਸ ਕਰਨਾ ਅਤੇ ਕਰੀ ਜਾਣਾ ਅਤਿ ਲਾਜ਼ਮੀ ਹੈ, ਤਾਕਿ ਅੰਮ੍ਰਿਤ ਛਕ ਕੇ ਬੀਜ ਬੀਜਿਆ ਅੰਮ੍ਰਿਤ ਚੜ੍ਹਦੇ ਰੰਗਾਂ ਵਿਚ, ਨਿਤ ਨਵਲ ਨਵੇਲੇ ਰੰਗਾਂ ਵਿਚ ਪਰਫੁੱਲਤ ਹੁੰਦਾ ਰਹੇ, ਕਦੇ ਘਟੇ ਨਹੀਂ। ਸੋਕਾ ਕਦੇ ਪੈਣ ਨਾ ਦੇਵੇ। ਉਸ ਦਾ ਉਪਾਉ ਕਿਆ ਭਲੀ ਬਿਧਿ ਹੇਠ ਲਿਖਿਆ ਗੁਰਵਾਕ ਦਸਦਾ ਹੈ: —

ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥<br>
ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ॥੧॥<br>
ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥<br>
ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥੧॥ਰਹਾਉ॥<br>
ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥<br>
ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥੨॥<br>
ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥ ਅੰਮ੍ਰਿਤੁ ਗੁਰ ਪਰਸਾਦੀ ਪਾਏ ॥<br>
ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ ਮਨਿ ਤਨਿ ਅੰਮ੍ਰਿਤੁ ਪੀਆਵਣਿਆ॥੩॥<br>
ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥<br>
ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥੪॥<br>
ਅਜਬ ਕੰਮ ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ ਫੇਰੇ ॥<br>
ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ ॥੫॥<br>
ਖੋਟੇ ਖਰੇ ਤੁਧੁ ਆਪਿ ਉਪਾਏ ॥ ਤੁਧੁ ਆਪੇ ਪਰਖੇ ਲੋਕ ਸਬਾਏ ॥<br>
ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ॥੬॥

ਕਿਉਕਰਿ ਵੇਖਾ ਕਿਉ ਸਾਲਾਹੀ ॥ ਗੁਰਪਰਸਾਦੀ ਸਬਦਿ ਸਲਾਹੀ ॥
ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥੭॥
ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ
ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥੧੬॥

ਮਾਝ ਮ: ੩, ਪੰਨਾ ੧੧੮-੧੯

**ਇਸ ਦੀ ਵਿਆਖਿਆ :-**

ਅੰਮ੍ਰਿਤ ਨਾਮ ਅਭਿਆਸ ਦੇ ਵਾਪਾਰੀ ਗੁਰੂ ਕੇ ਸੁਚਿਆਰ ਸਿਖ ਦੀ ਰਹਿਤ ਰਹਿਣੀ ਇਹ ਹੋਣੀ ਚਾਹੀਦੀ ਹੈ ਕਿ ਖਿਨ ਖਿਨ ਅੰਮ੍ਰਿਤ ਨਾਮ ਨੂੰ ਰਸਨ-ਰਸ-ਮੁਖਾਸੀ ਅਤੇ ਸੁਆਸ-ਅਭਿਆਸੀ ਅਜਪਾ ਜਾਪ ਦੁਆਰਾ ਮਨ ਵਿਖੇ ਵਸਾਈ ਰਖੇ ਅਤੇ ਇਸ ਬਿਧਿ ਨਾਮ ਜਪ ਕੇ ਹਉਮੈ ਰੋਗ ਤੋਂ ਉਤਪੰਨ ਹੋਏ ਹਰ ਪ੍ਰਕਾਰ ਦਾ ਦੁਖ ਦਲਿੱਦਰ ਦੂਰ ਕਰ ਦੇਵੇ। ਅਤੇ ਸਦੀਵ ਕਾਲ ਹੀ ਨਾਮ ਅੰਮ੍ਰਿਤ ਬਾਣੀ ਰੂਪੀ ਅਭਿਆਸ ਕਮਾਈ ਦਾ ਅਮਰ ਫਲ ਸਿੱਟਾ ਇਹ ਨਿਕਲੇਗਾ ਕਿ ਅਭਿਆਸੀ ਜਨ ਅੰਮ੍ਰਿਤ ਹੀ ਅੰਮ੍ਰਿਤ ਦੇ ਗਟਾਕ ਰਸ ਪੀਏਗਾ ਅਤੇ ਉਸ ਦੇ ਮਨ ਤਨ ਹੀਅਰੇ ਸਾਰੇ ਹੀ ਸਰੀਰ ਦੀ ਰੋਮਾਵਲੀ ਤੋਂ ਅੰਮ੍ਰਿਤ ਹੀ ਅੰਮ੍ਰਿਤ ਦੇ ਫੁਹਾਰੇ ਸਫੁਟ ਹੋ ਹੋ ਅੰਦਰੇ ਹੀ ਅੰਦਰ ਜੀਉਰਦੇ ਜਾਣਗੇ। (੧)

ਸਤਿਗੁਰੂ ਗੁਰੂ ਅਮਰ ਪ੍ਰਕਾਸ਼ੀ ਸਾਹਿਬ ਗੁਰੂ ਅਮਰਦਾਸ ਜੀ ਨਾਮ-ਅੰਮ੍ਰਿਤ ਬਾਣੀ ਦੇ ਮਨ ਵਸਾਵਣਹਾਰੇ ਐਸੇ ਗੁਰੂ ਸਿਖ ਮੀਤ ਪਿਆਰੇ ਤੋਂ ਵਾਰਨੇ ਬਲਿਹਾਰਨੇ ਜਾਂਦੇ ਹਨ; ਜੋ ਅੰਮ੍ਰਿਤ-ਨਾਮ ਰੂਪੀ ਅੰਮ੍ਰਿਤ-ਬਾਣੀ ਨੂੰ ਮਨ ਵਿਚ ਵਸਾ ਰਸਾ ਤੇ ਰਮਾ ਕੇ ਫੇਰ ਭੀ ਇਸ ਅੰਮ੍ਰਿਤ-ਨਾਮ ਨੂੰ ਧਿਆਈ ਕਮਾਈ ਹੀ ਜਾਂਦਾ ਹੈ। (੧॥ਰਹਾਉ)

ਅਤੇ ਇਸ ਬਿਧਿ ਧਿਆਵਨਾ ਕਮਾਵਨਾ ਕਰਦਾ ਹੈ ਸੋਈ ਅੰਕ (੨ ਤੇ ੩) ਵਿਚ ਇਉਂ ਵਿਆਖਤ ਹੈ ਕਿ ਸੁਚਿਆਰ ਅਭਿਆਸੀ ਜਦ ਬੋਲਦਾ ਹੈ ਤਾਂ ਮੁਖ ਅਤੇ ਬਚਨ ਦੁਆਰਾ ਅੰਮ੍ਰਿਤ ਹੀ ਬੋਲਦਾ ਹੈ, ਭਾਵ ਸਦਾ ਅੰਮ੍ਰਿਤ-ਨਾਮ ਬਾਣੀ ਦਾ ਉਚਾਰਨ ਹੀ ਮੁਖ ਬੈਣੀਓਂ ਕਰਦਾ ਰਹਿੰਦਾ ਹੈ । ਇਸ ਬਿਧਿ ਜਦੋਂ ਉਹ ਅੰਮ੍ਰਿਤ-ਨਾਮ ਬਾਣੀ ਦਾ ਰੂਪ ਹੀ ਹੋਇ ਰਹਿੰਦਾ ਹੈ, ਤਾਂ ਇਸ ਅੰਮ੍ਰਿਤ ਨਾਮ ਬਾਣੀ ਨੂੰ ਮੁਖ ਤੋਂ ਬੋਲਣ ਦਾ ਇਹ ਪਾਰਸ-ਪ੍ਰਭਾਵੀ ਫਲ ਸਫੁਟ ਹੁੰਦਾ ਹੈ ਕਿ ਉਹ ਆਪਣੇ ਅੰਦਰ ਬਾਹਰ ਪਰਤੱਖ ਆਪਣੀਆਂ ਅੱਖੀਆਂ ਨਾਲ ਹਰ ਵਕਤ ਅੰਮ੍ਰਿਤ ਵਰਸਦਾ ਹੀ ਪੇਖਦਾ ਪਰਖਦਾ ਨਿਰਖਦਾ ਹੈ। ਅਤੇ ਇਸ ਅੰਮ੍ਰਿਤ-ਰਸ ਵਿਚ ਰੱਤ ਰੱਤ ਕੇ ਉਹ ਦਿਨ ਰਾਤ ਇਸ ਅੰਮ੍ਰਿਤ-ਨਾਮ ਬਾਣੀ ਦੇ ਅਖੰਡ ਅਭਿਆਸ ਪਾਠ ਕੀਰਤਨ ਰੂਪੀ ਅਕਥ ਕਥਾ ਨੂੰ ਹੀ ਕਥੀ ਜਾਂਦਾ ਹੈ ਅਤੇ ਹੋਰਨਾਂ ਨੂੰ ਆਖ ਕੇ ਸੁਣਾਈ ਜਾਂਦਾ ਹੈ। ਨਾਮ-ਬਾਣੀ ਇਸ ਬਿਧਿ ਕਹੀ ਕੀਤੀ ਕਥੀ ਕਥਾ-ਕੀਰਤੀ ਦੇ ਆਖਣ (ਕਥਨ) ਸੁਣਨ ਸੁਣਾਨ

ਤੋਂ ਬਿਨਾਂ ਅਠੋ ਪਹਿਰ ਉਸ ਦਾ ਹੋਰ ਕੋਈ ਕੰਮ ਨਹੀਂ । (੨)

ਇਸੇ ਬਿਧਿ ਅੰਮ੍ਰਿਤ-ਰੰਗਾਂ ਵਿਚ ਰੱਤਾ ਹੋਇਆ ਅਹਿਨਿਸ ਅੰਮ੍ਰਿਤ-ਨਾਮ ਵਿਖੇ ਹੀ ਲਿਵ ਲਾਈ ਰਖਦਾ ਹੈ। ਇਸ ਪ੍ਰਕਾਰ ਦਾ ਅੰਮ੍ਰਿਤ ਅਤੇ ਅੰਮ੍ਰਿਤ ਦਾ ਅਚਰਜ ਸੁਆਦ ਰਹੱਸ ਕੇਵਲ ਗੁਰੂ ਦੇ ਪਰਸਾਦ ਦੁਆਰਾ ਗੁਰ-ਦੁਆਰਿਓਂ ਪ੍ਰਾਪਤ ਹੁੰਦਾ ਹੈ। ਜਿਸ ਜਨ ਉਪਰ ਗੁਰੂ ਦੀ ਕਿਰਪਾ ਹੁੰਦੀ ਹੈ, ਉਸੀ ਜਨ ਨੂੰ ਗੁਰੂ ਦੁਆਰਿਓਂ ਅੰਮ੍ਰਿਤ ਛਕਣ ਦਾ ਸੁਭ ਅਵਸਰੀ ਸੁਭਾਗ ਪ੍ਰਾਪਤ ਹੁੰਦਾ ਹੈ । ਉਸੇ ਜਉਹਰੀ ਜਨ ਨੂੰ ਅੰਮ੍ਰਿਤ-ਨਾਮ ਰੂਪੀ ਰਤਨ ਵਿਹਾਜਣ ਦਾ ਵਿਰਸਾ ਗੁਰ-ਸਰਣਾਗਤੀ ਪੰਜਾਂ ਪਿਆਰਿਆਂ ਦੁਆਰਾ ਮਿਲਦਾ ਹੈ, ਜੋ ਗੁਰਮਤਿ ਨਾਮ ਰੂਪੀ ਅੰਮ੍ਰਿਤ-ਵਥ ਨੂੰ ਇਸ ਬਿਧਿ ਵਿਹਾਜ ਕੇ, ਇਸ ਅੰਮ੍ਰਿਤ-ਨਾਮ ਦੀਆਂ ਅਤੁਟ ਕਮਾਈਆਂ ਗੁਰ-ਹੁਕਮਾਂ ਅਨੁਸਾਰ ਕਰਦੇ ਹਨ। ਉਹਨਾਂ ਉਤੇ ਗੁਰੂ ਸਾਹਿਬ ਦੀ ਅਤ-ਤੁੱਠਣੀ ਅਤੇ ਕਿਰਪਾ-ਪਰਸਾਦਣੀ ਇਹ ਬਖਸ਼ਸ਼ ਹੁੰਦੀ ਹੈ ਕਿ ਉਹਨਾਂ ਦੇ ਰਿਦੰਤਰਿ ਆਤਮ-ਰਸ ਜੋਤਿ ਪਰਕਾਸ਼ ਆਣ ਉਦੇ ਹੁੰਦਾ ਹੈ, ਜਿਸ ਵਿਚ ਮਗਨ ਮਸਤ ਹੋ ਕੇ ਉਹਨਾਂ ਦੀ ਗੁਰ-ਪ੍ਰਸਾਦੀ ਅਹਿਨਿਸ ਅੰਤਰਿ ਬਾਹਰਿ ਅੰਮ੍ਰਿਤ ਲਿਵਤਾਰ ਲਗੀ ਰਹਿੰਦੀ ਹੈ। ਇਸ ਅੰਮ੍ਰਿਤ-ਲਿਵਤਾਰੀ-ਆਤਮ-ਰਹੱਸ ਨੂੰ ਪ੍ਰਾਪਤ ਕਰ ਕੇ ਵੀ ਓਹਨਾਂ ਦੀ ਰਸਨਾ ਇਸ ਅੰਮ੍ਰਿਤ-ਨਾਮ ਨੂੰ ਹੀ ਦਿਨ ਰਾਤ ਭਾਖਦੀ ਉਚਰਦੀ ਰਹਿੰਦੀ ਹੈ । ਰਸਨਾ ਕਰਕੇ ਅੰਮ੍ਰਿਤ ਨਾਮ ਨੂੰ ਆਖਣ ਭਾਖਣ ਨਾਲ ਉਹਨਾਂ ਦੇ ਆਪਣੇ ਮਨ ਤਨ ਵਿਖੇ ਭੀ ਅੰਮ੍ਰਿਤ ਨਾਮ ਦੀ ਸਰਸ਼ਾਰੀ ਨੈਂ ਵਗ ਤੁਰਦੀ ਹੈ, ਜਿਸ ਵਿਚੋਂ ਭਰ ਭਰ ਕੇ ਅਮਿਓ ਰਸ ਦੇ ਅਪਿਓ ਪਿਆਲੇ ਹਰ ਦਮ ਆਪਣੇ ਆਪ ਨੂੰ ਪਿਆਉਂਦੇ ਰਹਿੰਦੇ ਹਨ। ਅਮਿਉ-ਰਸਾਇਣੀ ਗੁਰਮੁਖ ਜਨਾਂ ਦੇ ਮੁਖਾਰਬਿੰਦ ਚਿਹਰੇ ਤੋਂ ਭੀ ਅੰਮ੍ਰਿਤ-ਰਸ ਚੋ ਚੋ ਪੈਣ ਲਗ ਜਾਂਦਾ ਹੈ, ਜਿਸ ਨੂੰ ਪੇਖਿ ਪੇਖਿ ਕੇ ਹੀ ਪੇਖਣਹਾਰੇ ਅਮਿਉ ਰਸਾਇਣੀ ਨਸ਼ਿਆਂ ਵਿਚ ਮਖ਼ਮੂਰ ਹੋ ਜਾਂਦੇ ਹਨ। ਯਥਾ ਗੁਰਵਾਕ:—

ਹਰਿ ਅਮਿਉ ਰਸਾਇਣੁ ਪੀਵੀਐ ॥ ਮੁਹਿ ਡਿਠੈ ਜਨ ਕੈ ਜੀਵੀਐ...॥੪॥
(੮॥੪॥੩੮) ਮਾਝ ਮ: ੫ ਘਰੁ ੨, ਪੰਨਾ ੧੩੨

ਤਾਂਤੇ ਅੰਮ੍ਰਿਤ ਨਾਮ ਦੇ ਅੰਮ੍ਰਿਤ ਸਰਸ਼ਾਰੀਏ ਅਭਿਆਸੀ-ਜਨ ਨਾ ਸਿਰਫ਼ ਆਪ ਹੀ ਖਿਨ ਖਿਨ ਅੰਮ੍ਰਿਤ ਦੇ ਗਟਾਕ ਰਸ ਭੁੰਚਦੇ ਹਨ ਬਲਕਿ ਹੋਰਨਾਂ ਨੂੰ ਭੀ ਭੁੰਚਾਉਂਦੇ ਹਨ। (੩)

ਨਾਮ ਅਭਿਆਸੀ ਜਨ ਦੇ ਇਹ ਗੱਲ ਚਿਤ-ਚੇਤੇ ਭੀ ਨਹੀਂ ਹੁੰਦੀ ਕਿ ਉਸ ਦੀ ਦਸ਼ਾ ਉਪਰ ਇਹ ਅਮਿਉ-ਰਸਾਇਣ ਅਤੇ ਕਿਰਪਾ-ਕਟਾਕਸ਼ਨੀ ਕਉਤਕ ਵਰਤਣੇ ਹਨ। ਉਸ ਦਾ ਕੰਮ ਤਾਂ ਬਸ ਨਾਮ ਅਭਿਆਸ ਵਿਖੇ ਜੁਟੇ ਰਹਿਣਾ ਹੀ ਹੁੰਦਾ ਹੈ। ਉਸ ਦੀਆਂ ਨਾਮ ਅਭਿਆਸ ਕਮਾਈਆਂ ਉਤੇ ਤੁੱਠ ਕੇ ਦਾਤਾਰ ਗੁਰੂ ਕਰਤਾਰ ਉਪਰ ਦਸੀਆਂ ਦਾਤਾਂ ਦੀ ਬਖ਼ਸ਼ਸ਼ ਕਰਦਾ ਹੈ। ਬਖ਼ਸ਼ਿੰਦ ਦਾਤਾਰ ਦਾ ਦਾਤ-ਜੋਤਿ-ਮਈ

ਹੁਕਮ ਅਮਿਟ ਹੁੰਦਾ ਹੈ। ਇਸ ਨੂੰ ਕੋਈ ਮੇਟ ਨਹੀਂ ਸਕਦਾ। ਉਸ ਹੁਕਮੀ ਸੱਚੇ ਹਾਕਮ ਦੇ ਹੁਕਮ ਅੰਦਰ ਹੀ ਇਹ ਅੰਮ੍ਰਿਤ ਬਾਣੀ ਵਰਤਦੀ ਹੈ ਅਤੇ ਹੁਕਮੇ ਅੰਦਰ ਇਹ ਅੰਮ੍ਰਿਤ ਪੀਵੀ ਪਿਆਈਦਾ ਹੈ। (੪)

ਕਰਤੇ ਪੁਰਖ ਪਰਮਾਤਮਾ ਦੇ ਬਿਸਮ ਬਿਨੋਦੀ ਚੋਜ ਅਤੀ ਅਸਚਰਜ ਅਤੇ ਪਰਮ ਅਧਿਭੁਤ ਹਨ ਕਿ ਭੁਲੇ ਜਾਂਦੇ ਅਉਝੜ ਪਏ ਹੋਏ ਬਿਖਈ ਮਨ ਨੂੰ ਅੰਮ੍ਰਿਤ ਨਾਮ ਬਾਣੀ ਦੀ ਗੁਰਪਰਸਾਦੀ ਟੇਕ ਬਖ਼ਸ਼ ਕੇ ਗੁਰਮਤਿ ਮਾਰਗੀ ਸੁਮਾਰਗ ਉਤੇ ਫੇਰ ਲਿਆਉਂਦਾ ਹੈ। ਅੰਮ੍ਰਿਤ ਬਾਣੀ ਸਿਉਂ ਚਿਤ ਲਾਉਣ ਦਾ ਅਚਰਜ ਕ੍ਰਿਸ਼ਮਾ ਇਹ ਵਰਤਦਾ ਹੈ ਕਿ ਉਸ ਦੇ ਦਸਮ ਦੁਆਰ ਵਿਖੇ ਅਨਹਤੀ ਅੰਮ੍ਰਿਤ ਧੁੰਨਕਾਰ, ਇਸ ਨਾਮ ਗੁਰਸ਼ਬਦ ਦੇ ਪਾਰਸ ਪਰਤਾਪ ਦੁਆਰਾ ਆਣ ਵਜਦੀ ਹੈ। (੫)

ਭੁਲੇ ਜਾਂਦੇ ਮਨ ਨੂੰ ਇਸ ਅਸਚਰਜ ਫੇਰਨੀ ਫੇਰ ਕੇ ਆਪਣੇ ਜੋਤਿ ਸਰੂਪੀ ਮੂਲ ਅਸਲੇ ਮਈ ਸਨਾਤਨ ਰੂਪ ਵਿਚ ਲਿਆ ਪਲਟਾਵਨਾ ਗੁਰਮਤਿ ਨਾਮ ਦਾ ਹੀ ਕ੍ਰਿਸ਼ਮਾ ਹੈ। ਕੇਵਲ ਇਸ ਕ੍ਰਿਸ਼ਮੇ ਦੁਆਰਾ ਹੀ ਮਨਮੁਖੀ ਜੀਵ ਖੋਟਿਓਂ ਖਰੇ ਹੋ ਜਾਂਦੇ ਹਨ ਅਤੇ ਇਹ ਕ੍ਰਿਸ਼ਮਾ-ਰਸਾਇਣੀ ਪਾਰਸ ਇਕ ਵਾਰ ਪਰਸਿਆ ਹੀ ਕਾਫ਼ੀ ਨਹੀਂ। ਇਸ ਨਾਮ ਅੰਮ੍ਰਿਤ ਰੂਪੀ ਪਾਰਸ ਰਸਾਇਣੀ ਕ੍ਰਿਸ਼ਮੇ ਨੂੰ ਖਿਨ ਖਿਨ ਕ੍ਰਿਸ਼ਮਣ ਦੀ ਲੋੜ ਹੈ। ਜੇ ਨਾ ਖਿਨ ਖਿਨ ਪਰਸੇ ਅਤੇ ਇਕ ਵਾਰ ਪਰਸ ਕੇ ਫੇਰ ਕਦੇ ਨਾ ਪਰਸੇ ਤਾਂ ਪਾਰਸ-ਕਲਾ-ਭੂਤੀ-ਅੰਮ੍ਰਿਤ ਰਸਾਇਣ, ਅਮਰ ਜੀਵਨੀ ਪ੍ਰਭਾਵ ਨਹੀਂ ਵਰਤਾ ਸਕਦਾ। ਚੜ੍ਹਦੀ ਕਲਾ ਤੋਂ ਖੜ੍ਹਦੀ ਕਲਾ ਹੋ ਜਾਂਦੀ ਹੈ ਅਤੇ ਸਮਾਂ ਪਾ ਕੇ ਖੜ੍ਹਦੀ ਕਲਾ ਤੋਂ ਢਹਿੰਦੀ ਅਤੇ ਨਿਘਰਦੀ ਕਲਾ ਦੀ ਨਿਘਰੋ ਸਿਘਰੀ ਆ ਜਾਂਦੀ ਹੈ। ਬਸ ਜੋ ਮਨ ਉਲਟ ਸਨਾਤਨ ਹੋ ਕੇ ਖੋਟਿਓਂ ਖਰਾ ਬਣਿਆ ਸੀ, ਓਹੀ ਫੇਰ ਖਰਿਓਂ ਖੋਟਾ ਹੋ ਜਾਂਦਾ ਹੈ। ਨਾਮੁ ਅੰਮ੍ਰਿਤ ਰੂਪੀ ਪਾਰਸ ਦੀ ਪਰਸ ਤੋਂ ਖੀਨ ਹੋ ਕੇ ਇਹੀ ਹਵਾਲ ਹੋਇ ਜਾਂਵਦੇ ਹਨ। ਨਾਮ ਦੇ ਸਨਮੁਖ ਅਭਿਆਸੀ ਹੋਣ ਦਾ ਪਾਰਸ-ਫਲ, ਫਲ-ਪਰਦਾਤੇ ਵਲੋਂ ਇਹ ਮਿਲਦਾ ਹੈ ਕਿ ਅੰਮ੍ਰਿਤ ਨਾਮ ਅਭਿਆਸ ਪ੍ਰਾਇਣੀ ਗੁਰ ਸਨਮੁਖ ਸਿਖ ਖੋਟਿਓਂ ਖਰਾ ਹੋ ਜਾਂਦਾ ਹੈ। ਨਾਮ ਤੋਂ ਬੇਮੁਖ ਹੋਇਆਂ ਇਹ ਫਲ ਮਿਲਦਾ ਹੈ ਕਿ ਉਹ ਫੇਰ ਖਰਿਓਂ ਖੋਟਾ ਹੋ ਜਾਂਦਾ ਹੈ। ਆਪੋ ਆਪਣੇ ਕਰਮਾਂ ਦਾ ਫਲ ਸਭ ਨੂੰ ਮਿਲਦਾ ਹੈ, ਅਤੇ ਏਹਨਾਂ ਕਰਮਾਂ ਦੇ ਫਲ ਅਧੀਨ ਹੀ ਕਰਤੇ ਪੁਰਖ ਵਲੋਂ ਖਰੇ ਖੋਟੇ ਪੁਰਸ਼ਾਂ ਦਾ ਉਪਾਵਣਾ ਹੁੰਦਾ ਹੈ। ਸੋਈ ਭਾਵ ਇਸ ਸ਼ਬਦ ਦੇ ਛੇਵੇਂ ਪਦੇ ਵਿਚ ਨਿਰਣਤ ਹੈ। ਖੋਟੇ ਖਰੇ ਪੁਰਸ਼ ਓਸ ਨੇ ਆਪ ਹੀ ਉਪਾਏ ਹਨ ਅਤੇ ਖੋਟੇ ਖਰੇ ਦੀ ਪਰਖ ਭੀ ਆਪ ਹੀ ਕੀਤੀ ਹੈ ਅਤੇ ਇਸ ਪਰਖ ਦੁਆਰਾ ਕਰਤੇ ਪੁਰਖ ਨੇ ਸਮੂਹ ਲੋਕ ਪਰਖੇ ਹਨ। ਖਰਿਆਂ ਨੂੰ ਤਾਂ ਪਰਖ ਕੇ ਖ਼ਜ਼ਾਨੇ ਪਾ ਲਿਆ ਹੈ ਅਤੇ ਖੋਟਿਆਂ ਨੂੰ ਫੇਰ ਭਰਮ-ਭੁਆਟਣੀਆਂ ਮਿਲਦੀਆਂ ਹਨ ਤੇ ਚੁਰਾਸੀ ਦੇ ਗੇੜ ਵਿਚ ਭੁਆਉਂਦਾ ਹੈ। (੬)

ਪਿਛਲੀ ਲੜੀ ਫੇਰ ਫੜਾਇ ਕੇ ਅਗਲੀ ਪੰਗਤੀ ਓਸੇ ਗੱਲ ਨੂੰ ਫੇਰ ਨਿਰਣਾਉਂਦੀ ਹੈ, ਗੁਰੂ ਅਕਾਲ ਪੁਰਖ ਦੇ ਭਾਣੇ ਵਿਚ ਹੀ ਅੰਮ੍ਰਿਤ ਵਸਦਾ ਹੈ ਅਤੇ ਭਾਣੇ ਅੰਦਰ ਹੀ ਓਹ ਜਿਸ ਕਿਸੇ ਦੇ ਭਾਗ ਕਰਮਾਂ ਅਨੁਸਾਰ ਜਗਾਉਂਦਾ ਹੈ ਓਸੇ ਨੂੰ ਅੰਮ੍ਰਿਤ ਪੀਆਵੰਦਾ ਹੈ। ਇਸ ਅੰਮ੍ਰਿਤ ਕਲਾਧਾਰੀ ਨਾਮੀ ਨੂੰ ਵੇਖੇ, ਪਰਤਖ ਵੇਖੇ ਬਿਨਾਂ ਕਿਵੇਂ ਸਾਲਾਹਿਆ ਜਾਵੇ। ਵੇਖੇ ਬਾਝੋਂ ਪਤੀਜ ਨਹੀਂ ਆਉਂਦੀ। ਪਤੀਜੇ ਬਿਨਾਂ ਸਲਾਹੁਣ ਦੀ ਹਲਾਸ਼ੇਰੀ ਨਹੀਂ ਉਪਜਦੀ। ਅਤੇ ਆਪੇ ਵੇਖਣਾ ਅਤੇ ਸਲਾਹੁਣਾ ਅਤੀ ਅਸੰਭਵ ਹੈ, ਇਹ ਤਾਂ :—

ਗੁਰ ਪਰਸਾਦੀ ਸਬਦਿ ਸਾਲਾਹੀ ॥ [੧੧੯

ਗੁਰ ਪਰਸਾਦੁ ਕਰੇ, ਨਾਮ ਦੇਵੇ ਤਾਂ ਨਾਮੀ ਇਸ ਨਾਮ ਸ਼ਬਦ ਦੁਆਰਾ ਸਾਲਾਹਿਆ ਜਾਵੇ ਤਾਂ ਘਾਲਿ ਥਾਇ ਪਵੇ ਅਤੇ ਅਤੁਟ ਸ਼ਬਦ ਕਮਾਈਆਂ ਹੋਣ ! ਇਸ ਬਿਧਿ ਉਸ ਦੇ ਭਾਣੇ ਅੰਦਰ ਹੁਕਮ ਰਜਾਈ ਚਲਿਆਂ "ਸਿਫਤਿ ਸਾਲਾਹੁਣ ਤੇਰਾ ਹੁਕਮੁ ਰਜਾਈ"* ਦੇ ਗੁਰਵਾਕ ਅਨੁਸਾਰ ਪੂਰਨ ਅੰਮ੍ਰਿਤ-ਕਲਾ ਵਰਤਦੀ ਹੈ। (੭)

ਅਤੇ ਪਰਤੱਖ ਪ੍ਰਤੀਤ (Realise) ਹੁੰਦਾ ਹੈ ਕਿ ਸਚਮੁਚ ਇਹ ਗੁਰ ਸ਼ਬਦ ਨਾਮ ਗੁਰਮੰਤ੍ਰ ਅੰਮ੍ਰਿਤ ਸਰੂਪ ਅਤੇ ਅੰਮ੍ਰਿਤ ਕਲਾ ਸੰਪੰਨ ਹੈ ਅਤੇ ਇਹੋ ਨਾਮ-ਅੰਮ੍ਰਿਤ ਹੀ ਅੰਮ੍ਰਿਤ ਬਾਣੀ ਸਰੂਪ ਹੈ, ਅਤੇ ਸਤਿਗੁਰ ਦਾ ਸੇਵਕ ਸਿਖ ਬਣ ਕੇ ਇਸ ਅੰਮ੍ਰਿਤ ਦਾ ਰਿਦੰਤਰਿ ਸਮਾਉਣਾ ਹੁੰਦਾ ਹੈ। ਇਸ ਅੰਮ੍ਰਿਤ ਨੂੰ ਹਿਰਦੇ ਅੰਤਰਿ ਸਦਾ ਸਰਸ਼ਾਰ ਲਹਿਲਹਾਉਂਦਾ ਰਖਣ ਲਈ ਅੰਮ੍ਰਿਤ ਦਾ ਸਦੀਵੀ ਜਾਪ ਅਭਿਆਸ ਹੀ ਸਦਾ ਸੁਖ-ਦਾਤਾ ਹੈ। ਸਚ ਮੁਚ ਇਸ ਅੰਮ੍ਰਿਤ ਨੂੰ ਪੀ ਪੀ ਸਭ ਭੁਖਾਂ ਲਹਿ ਜਾਂਦੀਆਂ ਹਨ। (੮)

## (੫) ਅੰਮ੍ਰਿਤ ਨਾਮ ਯਾ ਨਾਮ ਅੰਮ੍ਰਿਤ—

ਦਮ-ਬ-ਦਮ ਨਾਮ ਅਭਿਆਸ ਰੂਪੀ ਅੰਮ੍ਰਿਤ ਪਿਆਲੇ ਪੀ ਪੀ ਕੇ ਪੰਜਾਂ ਪਿਆਰਿਆਂ ਦੁਆਰਾ ਪੀਤੇ ਅੰਮ੍ਰਿਤ ਦੀ ਸੁਰਜੀਤੀ, ਸਦਾ ਸੁਰਜੀਤੀ ਰਹਿੰਦੀ ਹੈ. ਇਸ ਬਿਧਿ ਇਕ ਵਾਰ ਛਕੇ ਅੰਮ੍ਰਿਤ ਨੂੰ ਚਾਰ-ਚੰਦ ਹੋਰ ਲਗ ਜਾਂਦੇ ਹਨ ਅਤੇ ਲਗੇ ਹੀ ਰਹਿੰਦੇ ਹਨ। ਅੰਮ੍ਰਿਤ ਨਾਮ ਅਭਿਆਸ ਦਾ ਵੇਗ ਚਲਾ ਕੇ ਅਠੋ ਪਹਿਰ ਅੰਤਰਿ ਬਾਹਰ ਬਸ ਜੋਤਿ-ਪ੍ਰਕਾਸ਼ੀ ਅੰਮ੍ਰਿਤ ਦੀ ਨੈਂ ਚਲਦੀ ਰਹਿੰਦੀ ਹੈ। ਚੱਤੋ-ਪਹਿਰ ਰਸ-ਜੋਤਿ ਅੰਮ੍ਰਿਤ-ਧਾਰ ਦਾ ਮੂਸਲੇ-ਧਾਰ ਮੀਂਹ ਪੈਂਦਾ ਰਹਿੰਦਾ ਹੈ। ਇਸ ਪਾਰਸ-ਅੰਮ੍ਰਿਤ-ਰਸਾਇਆਂ ਦੀ ਪਾਰਸ-ਅਭਿਆਸ-ਕਮਾਈ ਦੀ ਬਰਕਤ ਕਰਕੇ ਸਹਿਜ ਸੁਭਾਇ ਹੀ ਨਭ ਨਾਭ ਵਿਖੇ ਇਕ-ਸਾਰ ਅੰਮ੍ਰਿਤ ਬਰਸਦਾ ਹੈ। ਅਤੇ ਕੋਈ ਵਿਰਲਾ ਅਤੇ ਵਡਿਭਾਗਾ ਗੁਰਮੁਖ ਜਨ ਹੀ ਇਸ ਸਹਿਜ ਊਨਵੀ ਵਰਸਾਉ ਵਾਲੇ

---

* ਮਾਝ ਮ: ੫, ॥੪॥੧੩॥੨੦॥ ਪੰਨਾ ੧੦੦

ਅੰਮ੍ਰਿਤ ਨੂੰ ਭੁੰਚਰਦਾ ਹੈ ਅਤੇ ਦਮ-ਬ-ਦਮ ਅੰਮ੍ਰਿਤ ਪੀ ਪੀ ਕੇ ਸਦਾ ਤ੍ਰਿਪਤਾਸਿਆ ਰਹਿੰਦਾ ਹੈ ਅਤੇ ਉਸ ਦੀਆਂ ਸਾਰੀਆਂ ਤ੍ਰਿਸ਼ਨਾਵਾਂ, ਬਿਖੇ-ਬਾਸ਼ਨਾਵੀ-ਤ੍ਰਿਸ਼ਨਾ-ਵਾਸ਼ਨਾਵਾਂ ਸਭ ਬੁਝ ਜਾਂਦੀਆਂ ਹਨ ਅਤੇ ਬੁਝੀਆਂ ਰਹਿੰਦੀਆਂ ਹਨ। ਜਿਸ ਉਤੇ ਗੁਰੂ ਦੀ ਅਪਾਰ ਕਿਰਪਾ ਹੁੰਦੀ ਹੈ ਓਸੇ ਗੁਰਮੁਖ ਜਨ ਨੂੰ ਇਸ ਅੰਮ੍ਰਿਤ ਰਸ ਦੇ ਗਟਾਕ ਗੁਰੂ ਪੀਆਵੰਦਾ ਹੈ। ਓਸੇ ਦੀ ਰਸਨਾ ਇਸ ਅੰਮ੍ਰਿਤ-ਰਸ ਨੂੰ ਚੱਖ ਚੱਖ ਸਦਾ ਹਰਿ-ਰੰਗ-ਰੱਤੀ ਰਹਿੰਦੀ ਹੈ ਅਤੇ ਇਸ ਰੰਗ-ਰਤੜੀ ਦਸ਼ਾ ਵਿਚ ਲਿਵ ਮਗਨ ਹੋ ਕੇ ਉਹ ਸਹਿਜ ਅਵਸਥਾ ਵਿਖੇ ਲੀਨ ਹੋਇਆ ਹਰਿ ਗੁਣ ਗਾਵੰਦਾ ਰਹਿੰਦਾ ਹੈ। ਇਉਂ ਉਸ ਦੀ ਸੁਰਤੀ ਬਿਰਤੀ ਥਿੜਕਣ ਤੇ ਡਿਗਣ ਡੋਲਣ ਤੋਂ ਥੰਮੀ ਰਹਿੰਦੀ ਹੈ। ਪਰੰਤੂ ਇਹ ਸਹਿਜ ਪਦ ਕਿਸੇ ਵਿਰਲੇ ਨੂੰ ਹੀ ਮਿਲਦਾ ਹੈ ਅਤੇ ਜਿਸ ਨੂੰ ਮਿਲਦਾ ਹੈ, ਗੁਰਪ੍ਰਸਾਦੀ ਹੀ ਮਿਲਦਾ ਹੈ। ਅਰਥਾਤ ਗੁਰੂ ਘਰ ਦੇ ਅੰਮ੍ਰਿਤ ਪ੍ਰਸਾਦੀ ਛਾਂਦਿਆਂ ਦੀ ਦਾਤ ਪ੍ਰਾਪਤ ਹੋਣ ਪਰ ਮਿਲਦਾ ਹੈ। ਇਸ ਸਹਿਜ ਪਦ ਨੂੰ ਪਾ ਕੇ ਹੀ ਉਸ ਦੀ ਦੁਬਿਧਾ ਮਰਦੀ ਹੈ, ਇਕਸ ਸਿਉਂ ਲਿਵ ਲਾਉਣ ਕਰਕੇ। ਇਸ ਅੰਮ੍ਰਿਤ ਮਹਾ ਰਸ ਲਿਵਤਾਰ ਨੂੰ ਸਦਾ ਇਕ-ਰਸ ਸੋਈ ਜਨ ਮਾਣਦਾ ਹੈ ਜੋ ਗੁਰਮੁਖ ਸਿਖ ਗੁਰੂ ਦੀ ਨਦਰ ਮੇਹਰ ਦਾ ਪਾਤਰ ਹੋਇਆ ਵਿਆ ਹਰਿ ਗੁਣ ਗਾਵੰਦਾ ਸਦਾ ਸਿਫ਼ਤ-ਸਾਲਾਹ ਕਰਦਾ ਰਹਿੰਦਾ ਹੈ। ਅਤੇ ਇਉਂ ਨਦਰ-ਪਾਤਰ ਹੋ ਕੇ ਉਸ ਦਾ ਅਮਰ-ਪਦ ਵਿਖੇ ਹੀ ਸਮਾਉਣਾ ਹੋ ਜਾਂਦਾ ਹੈ। ਇਸ ਗੁਰੂ ਕਰਤਾਰੀ ਨਦਰ ਮੇਹਰ ਦਾ ਪਾਤਰ ਥੋੜਾ ਬਹੁਤਾ ਹਰ ਕੋਈ ਹੋ ਸਕਦਾ ਹੈ। ਇਸ ਨਦਰ-ਮੇਹਰ ਦੇ ਸਭੇ ਸਾਂਝੀਵਾਲ ਹਨ, ਕੋਈ ਭੀ ਨਦਰੋਂ ਬਾਹਰਾ ਨਹੀਂ। ਪਰ ਇਸ ਨਦਰ-ਮੇਹਰ ਦੀ ਸੱਚੀ ਸੋਝੀ ਗੁਰੂ ਦੁਆਰਾ ਕਿਸੇ ਗੁਰਮੁਖ ਜਨ ਨੂੰ ਹੀ ਪੈ ਸਕਦੀ ਹੈ। ਜਿਸ ਗੁਰਮੁਖ ਜਨ ਉਪਰ ਇਹ ਨਦਰ-ਮੇਹਰ ਹੁੰਦੀ ਹੈ ਅਤੇ ਜਿਸ ਗੁਰਮੁਖ ਜਨ ਉਪਰ ਇਹ ਨਦਰ ਮੇਹਰ ਦੀ ਸੱਚੀ ਸੋਝੀ ਪੈਂਦੀ ਹੈ, ਓਹੀ ਗੁਰਮੁਖ ਪਿਆਰਾ ਨਾਮ-ਅੰਮ੍ਰਿਤ-ਤਤੁ ਦੀ, ਤੱਤ ਅਭਿਆਸ ਕਮਾਈ ਕਰਦਾ ਹੈ, ਨਹੀਂ ਤਾਂ 'ਪਾਲ ਸਮੁਹਾ' ਅੰਮ੍ਰਿਤ ਸਰੋਵਰ ਭਰਿਆ ਸਦਾ ਹੀ ਆਕਾਸ਼ ਗਗਨ ਵਿਖੇ ਡਲੁ ਡਲੁ ਕਰਦਾ ਹੈ ਅਤੇ ਇਸ ਅੰਮ੍ਰਿਤ ਦੇ ਭੰਡਾਰ ਸਦਾ ਹੀ ਭਰੇ ਰਹਿੰਦੇ ਹਨ। ਪ੍ਰੰਤੂ ਸਤਿਗੁਰੂ ਦਾ ਨਦਰ-ਪਾਤਰੀ ਸੇਵਕ ਸਿਖ ਬਣੇ ਬਿਨਾਂ ਕਿਸੇ ਨੂੰ ਇਹ ਅਮਰ ਪਦਾਰਥ ਨਹੀਂ ਪ੍ਰਾਪਤ ਹੁੰਦਾ। ਗੁਰ ਕਿਰਪਾ ਦੁਆਰਾ ਅੰਮ੍ਰਿਤ ਨਾਮ ਦੀ ਗੁਰਮੰਤ੍ਰੀ ਬੀਜ ਮਾਤਰ ਦੀ ਪ੍ਰਾਪਤੀ ਜਿਸ ਨੂੰ ਹੁੰਦੀ ਹੈ, ਓਹੀ ਗੁਰ-ਨਦਰ-ਪਾਤਰੀ-ਜਨ ਨਾਮ ਜਪ ਜਪ ਕੇ, ਅਰਥਾਤ ਨਾਮ ਅਭਿਆਸ ਕਮਾਈ ਕਰ ਕਰ ਕੇ ਹਉਮੈ ਦੀ ਪਾਲ ਵਿਚੋਂ ਦੂਰ ਕਰਦਾ ਹੈ। ਫੇਰ ਅੰਮ੍ਰਿਤ ਦੇ ਮੋਘੇ ਖੁਲ੍ਹ ਖੁਲ੍ਹ ਪੈਂਦੇ ਹਨ। ਫਿਰ ਜੋ ਨਾਮ-ਭਗਤ-ਕਮਾਈ ਰੂਪੀ ਸਤਿਗੁਰੂ ਦੀ ਸੇਵਾ ਕਰਨ ਵਿਚ ਖਿਨ ਖਿਨ ਪਲ ਪਲ ਤਤਪਰ ਰਹਿੰਦਾ ਹੈ, ਉਸ ਦੇ ਮੁਖ ਉਤੇ ਸਦਾ ਹੀ ਅੰਮ੍ਰਿਤ-ਰਸ ਤੇਜਸ੍ਵੀ ਜਲਵਾ ਵਰਸਦਾ ਰਹਿੰਦਾ ਹੈ। ਅੰਮ੍ਰਿਤ ਨਾਮ ਦੇ ਜੋਤਿ-ਜਲਵਨੀ-ਪ੍ਰਭਾਵ ਕਰਿ ਉਹ ਘਟ-ਸੋਹਨੀ ਮਨ-ਮੋਹਨ ਬਣ ਜਾਂਦਾ

ਹੈ। ਇਸ ਬਿਧ ਉਸ ਦਾ ਮਨ ਤਨ ਅੰਮ੍ਰਿਤ ਨਾਮ ਬਾਣੀ ਰਤੰਨਾ ਹੀ ਰਹਿੰਦਾ ਹੈ ਅਤੇ ਸਹਿਜ ਸੁਭਾਵ ਉਸ ਦੇ ਮੁਖ ਤੋਂ ਅੰਮ੍ਰਿਤ ਹੀ ਬਰਸਦਾ ਹੈ, ਅਤੇ ਅੰਮ੍ਰਿਤ ਹੀ ਨਿਕਸਦਾ ਹੈ। ਤਾਂਤੇ ਇਸ ਅੰਮ੍ਰਿਤ ਨਾਮ ਅਭਿਆਸ ਦੀ ਖਿਨ ਖਿਨ ਤੱਤ ਕਮਾਈ ਹੀ ਹੈ ਜੋ ਗੁਰਸਿਖਾਂ ਗੁਰਮੁਖਾਂ ਨੂੰ ਤੱਤ ਗੁਰਮਤਿ ਮਾਰਗ ਤੋਂ ਗਿਰਨ ਨਹੀਂ ਦਿੰਦੀ ਅਤੇ ਬਿਖੇ ਰਸਾਂ ਵਿਚ ਖੱਚਤ ਹੋਣੋਂ ਅਤੇ ਖੀਨ ਖ਼ਰਾਬ ਹੋਣੋਂ ਹਰ ਦਮ ਰੋਕਦੀ ਰਹਿੰਦੀ ਹੈ।

## (੬) ਮਨਮੁਖਤਾਈ ਦਾ ਫਲ–

ਨਾਮ ਅਭਿਆਸ ਕਮਾਈ ਰੂਪੀ ਗੁਰੂ ਦੇ ਤੱਤ ਹੁਕਮ ਤੋਂ ਬੇਮੁਖ ਹੋ ਕੇ ਜੋ ਸਿਖ ਭੀ ਆਪਣੇ ਮਨ ਦੇ ਮਗਰ ਲਗ ਕੇ ਚਲਦਾ ਹੈ, ਸੋਈ ਮਨਮੁਖ ਕਹਾਉਂਦਾ ਹੈ, ਮਨ-ਮੁਖੀ ਸਿਖ ਦਾ ਗੁਰੂ ਦੇ ਹੁਕਮ ਤੋਂ ਬੇਮੁਖ ਹੋ ਕੇ ਚਲਣਾ ਅਤੇ ਆਪਣੇ ਮਨ ਦੇ ਮਗਰ ਲਗਣਾ, ਗੁਰਮਤਿ ਤੋਂ ਗਿਰਨ ਅਤੇ ਗੁਰਸਿਖੀ ਤੋਂ ਪਤਿਤ ਹੋਣ ਦਾ ਪਹਿਲਾ ਮੁਢਲਾ ਕਾਰਨ ਹੈ। ਮਨਮੁਖ ਪੁਰਸ਼ ਆਪਣੇ ਮਨ ਮਗਰ ਲਗ ਕੇ, ਗੁਰਮਤਿ ਮਾਰਗ ਤੋਂ ਮੁਨਹਰਫ਼ ਹੋ ਕੇ ਪਿਆ ਭੁਲਾ ਭਟਕਦਾ ਫਿਰਦਾ ਹੈ। ਅਤੇ ਦੂਜੇ ਭਾਇ ਵਿਚ ਖੱਚਤ ਹੋ ਕੇ ਖੁਆਰ ਹੁੰਦਾ ਰਹਿੰਦਾ ਹੈ। ਨਾਮ-ਅੰਮ੍ਰਿਤ ਦੀ ਅਮਰ ਸੁਰਜੀਤਨੀ ਕਲਾ ਤੋਂ ਘੁੱਥ ਕੇ ਮਿਰਤਕ ਮੜ੍ਹਾ ਸਰੀਰ ਹੋ ਜਾਂਦਾ ਹੈ। ਨਾਮ ਮਹਾਂ ਰਸ ਨੂੰ ਛੱਡ ਕੇ ਬਿਖਿਆ ਰਸਾਂ ਅੰਦਰ ਲਪਟ ਖਪਟ ਹੋ ਕੇ ਅਨਦਿਨ ਖਪ ਖਪ ਮਰਦਾ ਹੈ। ਉਸ ਦਾ ਦਿਨ ਰਾਤ ਵਿਸ਼ਟਾ ਅੰਦਰ ਹੀ ਵਾਸਾ ਰਹਿੰਦਾ ਹੈ। ਸੋ ਇਸ ਬਿਧਿ ਸੁਚਿਆਰ ਸਿਖ ਸੇਵਕ ਵਾਲੀ ਪਦਵੀ ਤੋਂ ਪਤਿਤ ਹੋ ਕੇ ਓਹ ਚੌਰਾਸੀ ਦੇ ਗੇੜ ਵਿਚ ਜਾ ਪੈਂਦੇ ਹਨ।

## ਜਨਮ ਅਜਾਈਂ ਕਿਵੇਂ ਜਾਂਦਾ ਹੈ ?

> ਮਨਮੁਖ ਭੂਲਾ ਦੂਜੈ ਭਾਇ ਖੁਆਏ ॥ ਨਾਮੁ ਨ ਲੇਵੈ ਮਰੈ ਬਿਖੁ ਖਾਏ ॥
> ਅਨਦਿਨੁ ਸਦਾ ਵਿਸਟਾ ਮਹਿ ਵਾਸਾ ਬਿਨੁ ਸੇਵਾ ਜਨਮੁ ਗਵਾਵਣਿਆ॥੬॥
> (੮॥੧੬॥੧੭) ਮਾਝ ਮ: ੩, ਪੰਨਾ ੧੧੯

ਜਿਨ੍ਹਾਂ ਨਾਮਧਰੀਕ ਸਿਖਾਂ ਦਾ ਨਾਮ ਮਾਤਰ ਅੰਮ੍ਰਿਤ ਛਕਣ ਪਿਛੋਂ ਉਪਰ ਲਿਖੇ ਗੁਰਵਾਕ ਅਨੁਸਾਰ ਸਦਾ ਹੀ ਵਿਸ਼ਟਾ ਵਿਚ ਵਾਸਾ ਰਹਿੰਦਾ ਹੈ, ਤਿਨ੍ਹਾਂ ਦਾ ਜਨਮ ਅਜਾਈਂ ਹੀ ਗਵਾਇਆ ਜਾਂਦਾ ਹੈ। ਉਨ੍ਹਾਂ ਦਾ ਇਸ ਭਰਵਾਸੇ ਰਹਿਣਾ–ਕਿ ਅਸਾਂ ਇਕ ਵਾਰ ਅੰਮ੍ਰਿਤ ਛਕ ਲਿਆ, ਬਹੁੜ ਨਾ ਹੀ ਨਾਮ ਅਭਿਆਸ ਦੀਆਂ ਕਮਾਈਆਂ ਕਰਨ ਦੀ ਲੋੜ ਹੈ ਤੇ ਨਾ ਹੀ ਉਹ ਪਤਿਤ ਹੋ ਸਕਦੇ ਹਨ, ਭਾਵੇਂ ਉਹ ਜੀ ਆਈਆਂ ਹਰੀਆਂ ਅੰਗੂਰੀਆਂ ਚੁਗਦੇ ਫਿਰਨ–ਰੰਚਕ ਮਾਤਰ ਵੀ ਉਹਨਾਂ ਲਈ ਸਹਾਈ ਨਹੀਂ ਹੋ ਸਕਦਾ।

ਜਿਨ੍ਹਾਂ ਵਡਭਾਗੇ ਗੁਰਸਿਖਾਂ ਨੇ ਅੰਮ੍ਰਿਤ ਛਕ ਕੇ ਨਾਮ ਅਭਿਆਸ ਕਮਾਈ ਰੂਪ ਤਤ-ਰਹਿਤ-ਰਹਿਣੀ ਭੈ-ਭਾਵਨੀ ਸਹਿਤ ਰੱਖੀ ਹੈ ਤੇ ਤੋੜ ਨਿਬਾਹੀ ਹੈ, ਸੋਈ ਭੈ-ਭਾਵਨੀ ਵਾਲੇ ਗੁਰ-ਜਨ ਗੁਰਸਿਖੀ ਤੋਂ ਪਤਿਤ ਹੋਣੋਂ ਬਚੇ ਰਹਿ ਸਕਦੇ ਹਨ, ਅਤੇ ਤਿਨ੍ਹਾਂ ਦਾ ਹੀ ਇਕ ਵਾਰ ਅੰਮ੍ਰਿਤ ਛਕਿਆ ਸਦਾ ਅਮਰ ਸੁਰਜੀਤਨੀ ਅਸਥਿਰਤਾ ਵਿਖੇ ਅਰੂੜ ਰਹਿੰਦਾ ਹੈ ਤੇ ਉਹ ਕਦੇ ਵੀ ਜਨਮ ਪਦਾਰਥ ਨੂੰ ਅਜਾਈਂ ਨਹੀਂ ਖੋਂਹਦੇ ਅਤੇ ਤਿਨ੍ਹਾਂ ਨੂੰ ਹੀ ਅੰਮ੍ਰਿਤ ਛਕਣ ਦਾ ਸੱਚਾ ਸੁਆਦ ਆਇਆ ਹੈ। ਸੋਈ ਜਨ ਅੰਮ੍ਰਿਤ ਛਕ ਕੇ ਪ੍ਰਵਾਨ ਪਏ ਹਨ। ਯਥਾ ਗੁਰਵਾਕ:—

> ਭਾਈ ਰੇ ਗੁਰਮੁਖਿ ਬੂਝੈ ਕੋਇ ॥
> ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ ॥੧॥ਰਹਾਉ॥
> ਜਿਨੀ ਚਾਖਿਆ ਤਿਨੀ ਸਾਦੁ ਪਾਇਆ ਬਿਨੁ ਚਾਖੇ ਭਰਮਿ ਭੁਲਾਇ ॥
> ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ ॥
> ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ ॥੨॥
> ਆਪੇ ਦੇਇ ਤ ਪਾਈਐ ਹੋਰੁ ਕਰਣਾ ਕਿਛੂ ਨ ਜਾਇ ॥
> ਦੇਵਣ ਵਾਲੇ ਕੈ ਹਥਿ ਦਾਤਿ ਹੈ ਗੁਰੂ ਦੁਆਰੈ ਪਾਇ ॥
> ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ ॥੩॥(੪॥੧੭॥੫੦)
>
> ਸਿਰੀਰਾਗੁ ਮ: ੩, ਪੰਨਾ ੩੩

ਇਸ ਉਪਰਲੇ ਗੁਰਵਾਕ ਦੀ ਪਿਛਲੀ ਪੰਕਤੀ ਤੋਂ ਸਾਫ਼ ਸਿਧ ਹੋਇਆ ਕਿ ਜਿਹੇ ਕੋਈ ਕਰਮ ਕਮਾਂਵਦਾ ਹੈ, ਤਿਹੋ ਜਿਹਾ ਹੀ ਓਹਨਾਂ ਕਰਮਾਂ ਦੇ ਕਰਨਹਾਰਾ ਹੋਇ ਰਹਿੰਦਾ ਹੈ। ਪਤਿਤ ਕਰਮਾਂ ਦਾ ਕਰਨਹਾਰਾ ਪਤਿਤ ਹੀ ਕਹਾਏਗਾ।

ਪਤਿਤ-ਕਰਮੀ ਨੂੰ ਇਸ ਗੱਲ ਦਾ ਕੋਈ ਨਿਘਾਸ ਧਰਵਾਸ ਨਹੀਂ ਕਿ ਓਸ ਨੇ ਇਕ ਵਾਰ ਅੰਮ੍ਰਿਤ ਛਕਿਆ ਹੋਇਆ ਹੈ ਤੇ ਬਹੁੜ ਛਕਣ ਦੀ ਲੋੜ ਨਹੀਂ। ਪਤਿਤ ਦਸ਼ਾ ਵਿਚੋਂ ਉਭਾਰਨ ਲਈ ਜੇ ਬਹੁੜ ਅੰਮ੍ਰਿਤ ਛਕਣ ਦੀ ਲੋੜ ਨਹੀਂ ਤਾਂ ਪਹਿਲੀ ਵਾਰ ਉਸ ਨੂੰ ਅੰਮ੍ਰਿਤ ਛਕਣ ਦੀ ਕੀ ਲੋੜ ਸੀ ? ਪਤਿਤ ਕਰਮਾਂ ਵਿਚ ਪਿਆ ਖੱਚਤ ਤੇ ਖੀਨ ਖਰਾਬ ਪਇਆ ਫਿਰਦਾ ਹੈ। ਅੰਮ੍ਰਿਤ ਛਕੇ ਬਾਝੋਂ ਉਹ ਕਦੇ ਵੀ ਨਿਰਮਲ ਨਹੀਂ ਹੋ ਸਕਦਾ। ਅਤੇ ਅੰਮ੍ਰਿਤ ਛਕ ਕੇ ਭੀ ਅੰਮ੍ਰਿਤ ਨਾਮ ਅਭਿਆਸ ਦੀ ਕਮਾਈ ਕੀਤੇ ਬਾਝੋਂ ਉਹ ਸਦਾ ਨਿਰਮਲ ਤੇ ਪਤਿਤੋਂ ਪਵਿੱਤ੍ਰ ਨਹੀਂ ਰਹਿ ਸਕਦਾ। ਜਤੁ ਸਤੁ ਸੰਜਮ ਰੂਪੀ ਗੁਰਮਤਿ ਰਹਿਤ ਰਹਿਣੀ ਦੇ ਸੁਭ ਕਰਮਾਂ ਵਿਖੇ ਉਹ ਤਦ ਤਾਈਂ ਸੁਚੇਤ ਰਹਿ ਸਕਦਾ ਹੈ ਜਦ ਤਾਈਂ ਅੰਮ੍ਰਿਤ ਨਾਮ ਦੀਆਂ ਪਾਰਸ ਕਮਾਇਆਂ ਦੀ ਸਾਵਧਾਨਤਾ ਬਣੀ ਰਹਿੰਦੀ ਹੈ। ਵਾਸਤਵ ਵਿਚ ਨਾਮ ਹੀ ਜਪ ਤਪ ਸੰਜਮ ਦਾ ਤਤੁ ਆਸਰਤ ਸਰੂਪ

ਹੈ। ਯਥਾ ਗੁਰਵਾਕ–

ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ...੪॥(੫੦)

ਸਿਰੀਰਾਗੁ ਮ: ੩, ਪੰਨਾ ੩੩

ਜਿਨ੍ਹਾਂ ਸਿਖ ਜਗਿਆਸੂਆਂ ਦੇ ਰਿਦੇ-ਭੂਮਕਾ ਅੰਦਰ ਅੰਮ੍ਰਿਤ ਬੀਜ ਬੋਇਆ ਗਿਆ ਹੈ, ਫਿਰ ਉਸ ਅੰਮ੍ਰਿਤ ਬੀਜ ਦੀ ਅੰਮ੍ਰਿਤ ਨਾਮ ਅਭਿਆਸ ਕਮਾਈਆਂ ਰੂਪੀ ਪਾਲਣਾ ਪੋਸਣਾ ਕੀਤੀ ਹੈ, ਤਿਨ੍ਹਾਂ ਗੁਰਮੁਖਾਂ ਦੀ ਰਿਦੇ-ਭੂਮਕਾ ਅੰਦਰ ਹੀ ਅੰਮ੍ਰਿਤ ਬੀਜ ਜੰਮ ਕੇ ਫਲਿਆ ਫੁਲਿਆ ਹੈ। ਯਥਾ ਗੁਰਵਾਕ :–

ਗੁਰਮੁਖਿ ਬੀਜੇ ਸਚੁ ਜਮੈ ਸਚੁ ਨਾਮੁ ਵਪਾਰੁ...੩॥(੮॥੧੨॥੩੪)

ਆਸਾ ਮ: ੩, ਪੰਨਾ ੪੨੯

ਗੁਰਸਿਖ ਅੰਮ੍ਰਿਤਧਾਰੀ ਸੁਕ੍ਰਿਤ ਕਰਨੀ ਰੂਪੀ ਕਰਾਰੀ-ਕਾਰ ਕਰਨਹਾਰਾ ਗੁਰਮੁਖ ਅਭਿਆਸੀ ਜਨ ਕਦੇ ਪਤਿਤ ਕਰਮਾਂ ਵਿਖੇ ਪਰਵਿਰਤ ਹੋ ਹੀ ਨਹੀਂ ਸਕਦਾ। ਸਗੋਂ ਉਸ ਦੇ ਇਸ ਸੁਕ੍ਰਿਤ ਕਰਨੀ ਰੂਪੀ ਗੁਣਾਂ ਦਾ ਧਾਰਨੀ ਹੋਣ ਕਰਕੇ ਉਸ ਦੇ ਅੰਦਰੋਂ ਸਣੇ ਸਣੇ ਸਾਰੇ ਅਵਗੁਣਾਂ ਦਾ ਬਿਨਾਸ ਹੋ ਜਾਂਦਾ ਹੈ।

ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ...॥੧॥ਰਹਾਉ॥(੪॥੨॥੪੧)

ਆਸਾ ਮ: ੩, ਪੰਨਾ ੩੬੧

ਨਾਮ ਜਪਣ ਕਰਕੇ ਅਵਗੁਣ ਕਰਨ ਦਾ ਅਹਿਸਾਸ ਵੀ ਨਹੀਂ ਫੁਰ ਸਕਦਾ, ਅਤੇ ਹਉਮੈ ਮਾਇਆ ਬਿਖ ਦੂਰ ਹੁੰਦੀ ਹੈ ਤਾਂ ਅੰਮ੍ਰਿਤ ਨਾਮ ਦੀ ਕਮਾਈ ਦੀ ਪਾਰਸ-ਕਲਾ ਦੁਆਰਾ ਉਹ ਮਨੂਰੋਂ ਕੰਚਨ, ਸੁਕਿਓਂ ਹਰਾ ਹੋ ਜਾਂਦਾ ਹੈ। ਯਥਾ ਗੁਰਵਾਕ :–

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ
ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥
ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ
ਹਰਿ ਹਰਿ ਨਾਮੁ ਧਿਆਏ ਰਾਮ॥... ...੧॥

ਬਿਹਾਗੜਾ ਮ: ੪, ਪੰਨਾ ੫੩੮

ਸੱਚੇ ਭਾਂਡੇ ਹੀ ਸਤਿਗੁਰਾਂ ਨੂੰ ਭਾਂਵਦੇ ਹਨ ਤੇ ਉਹੀ ਪਵਿੱਤ੍ਰ ਕਹਾਂਵਦੇ ਹਨ, ਮੈਲੇ ਭਾਂਡੇ ਆਪੋਂ ਧੋਤੇ ਕਦੇ ਹਛੇ ਨਹੀਂ ਹੋ ਸਕਦੇ, ਉਹ ਤਾਂ ਸਦਾ ਮਲੀਨ ਹੀ ਰਹਿੰਦੇ ਹਨ। ਮਲੀਨੋਂ ਨਿਰਮਲ ਜੋ ਹੋਇ ਆਂਵਦੇ ਹਨ ਤਾਂ ਬਹੁੜ ਗੁਰੂ-ਦੁਆਰੇ ਹੀ ਹੋਇ ਆਂਵਦੇ ਹਨ ਤੇ ਪੂਰਨ ਪ੍ਰਾਸਚਿਤ ਪਸਚਾਤਾਪ ਕਰਨ ਕਰ, ਤੇ ਬਹੁੜ ਅੰਮ੍ਰਿਤ ਛਕਣ ਕਰ ਹੀ ਸੁਧ ਹੋਇ ਸਕਦੇ ਹਨ। ਯਥਾ ਗੁਰਵਾਕ :–

ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥
ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥

ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥ ਏਤੁ ਦੁਆਰੈ ਧੋਇ ਹਛਾ ਹੋਇਸੀ ॥
ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥
ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥
ਜੇਹੇ ਕਰਮ ਕਮਾਇ ਤੇਹਾ ਹੋਇਸੀ ॥
ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥
ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥
ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥
ਨਾਨਕ ਆਪਿ ਨਿਹਾਲੁ ਸਭਿ ਕੁਲ ਤਾਰਸੀ ॥੧॥੪॥੬॥

ਸੂਹੀ ਮ: ੧, ਪੰਨਾ ੭੨੯-੩੦

ਮਨਮੁਖੀ ਪੁਰਸ਼ਾਂ ਦੀਆਂ ਮੈਲੀਆਂ ਤੇ ਹੋਛੀਆਂ ਵਿਚਾਰਾਂ ਮੈਲਿਓਂ ਹਛੇ ਤੇ ਹਛਿਓਂ ਕਦੇ ਨ ਮੈਲੇ ਹੋਣ ਵਾਲੇ ਮਸਲੇ ਉੱਤੇ ਤੱਤ ਵਿਚਾਰ ਰੂਪੀ ਛਾਣ-ਬੀਣ ਕਦਾਚਿੱਤ ਨਹੀਂ ਕਰ ਸਕਦੀਆਂ। ਗੁਰੂ ਕਰਤਾਰ ਹੀ ਇਹ ਮੈਲੇ ਹਛੇ ਕਾ ਵੀਚਾਰੁ ਆਪਣੀ ਕਲਾ ਅਨੁਸਾਰ ਵਰਤਾਇ ਸਕਦਾ ਹੈ। ਬਸ ਜਿਥੇ ਨਾਮ ਦੀ ਕਲਾ ਵਰਤਦੀ ਹੈ, ਉਹ ਭਾਂਡੇ ਮੈਲਿਓਂ ਊਜਲ ਹੋ ਜਾਂਦੇ ਹਨ। ਨਾਮ ਦੀ ਕਲਾ ਤੋਂ ਸੱਖਣੇ ਭਾਂਡੇ ਅੱਤ ਮਲੀਨ ਹੋਇ ਰਹਿੰਦੇ ਹਨ। ਸਦਾ ਮਲ ਰਹਿਤ ਭਾਂਡੇ ਤਿਨ੍ਹਾਂ ਭਗਤ ਜਨਾਂ ਗੁਰਮੁਖ ਸਿਖਾਂ ਦੇ ਹੀ ਰਹਿੰਦੇ ਹਨ ਜੋ ਨਾਮ ਅਭਿਆਸ ਰੂਪੀ ਭਗਤੀ ਭਾਵ ਵਾਲੇ ਸੁਖ-ਧਾਮ ਵਿਖੇ ਹੀ ਸਦਾ ਆਪਣਾ ਬਿਸ੍ਰਾਮ ਰਖਦੇ ਹਨ। ਭਗਤ ਵਛਲ ਸੁਆਮੀ ਅਕਾਲ ਪੁਰਖ ਅੰਤਰਜਾਮੀ ਦੇ ਸੁੰਦਰ ਸਰੂਪ ਦੇ ਸਾਕਸ਼ਾਤ-ਕਾਰਕ ਧਾਮ ਵਿਖੇ ਬਿਸਰਾਮ ਪ੍ਰਾਪਤ ਹੋਣਾ ਤਾਂ ਭਗਤ ਜਨਾਂ ਦਾ ਤੱਤ ਆਦਰਸ਼ੀ ਨਿਸ਼ਾਨਾ ਹੁੰਦਾ ਹੈ। ਇਸ ਧਾਮ ਦੀ ਪ੍ਰਾਪਤੀ ਹਿਤ ਆਸਾ ਲਗਿ ਜੀਵਨਾ ਭੀ ਭਗਤ ਜਨਾਂ ਨੂੰ ਸੰਸਾਰੀ ਬਿਖੇ ਰਸਾਂ ਵਿਖੇ ਖੱਚਤ ਹੋਣ ਤੋਂ ਉਪ੍ਰਾਮ ਰਖਦਾ ਹੈ। ਏਸੇ ਭਾਉ ਭਗਤੀ ਵਿਚ ਉਹ ਮਨ ਤਨ ਕਰਕੇ ਸਦਾ ਹੀ ਗਲਤਾਨ ਰਹਿੰਦੇ ਹਨ ਅਤੇ ਸੁਆਸਿ ਸੁਆਸਿ ਨਾਮ ਅਭਿਆਸ ਰੂਪੀ ਅੰਮ੍ਰਿਤ ਪੀਵੰਦੇ ਰਹਿੰਦੇ ਹਨ ਅਤੇ ਇਸ ਬਿਧਿ ਦਮ-ਬ-ਦਮ ਅੰਮ੍ਰਿਤ-ਪਿਆਲੇ ਪੀ ਪੀ ਕੇ ਸਦਾ ਸਦਾ ਅੰਮ੍ਰਿਤ-ਕਲਾ ਅੰਦਰ ਅਸਥਿਰ ਥੀਵੰਦੇ ਹਨ। ਤਿਨ੍ਹਾਂ, ਕੇਵਲ ਤਿਨ੍ਹਾਂ ਨਾਮ ਮਹਾਂ ਰਸ ਦੇ ਰਸੀਆਂ ਨੇ ਹੀ ਬਿਖੇ ਰਸਾਂ ਨੂੰ ਮਨ ਬਚ ਕਰਮ ਕਰਕੇ ਫਿੱਕਾ ਜਾਣਿਆ ਹੈ ਅਤੇ ਫਿੱਕਾ ਜਾਣ ਕੇ ਹੀ ਤਿਨ੍ਹਾਂ ਦਾ ਤਿਆਗਣ ਕੀਤਾ ਹੈ। ਉਹ ਕਦੇ ਵੀ ਬਿਖੇ ਰਸਾਂ ਵਿਖੇ ਲਪਾਇਮਾਨ ਨਹੀਂ ਹੋ ਸਕਦੇ। ਉਹ ਹਰ-ਦਮ ਮਗਨਾਨੰਦ ਰਹਿੰਦੇ ਹੋਏ ਨਾਮ-ਰਤਨ ਨੂੰ ਮਨ ਅੰਦਰ ਸੀਵੀਂ ਪ੍ਰੋਈ ਰਖਦੇ ਹਨ, ਉਹਨਾਂ ਨੂੰ ਬਿਖੇ ਰਸਾਂ ਵਲ ਰੁਚੀ ਕਰਨ ਦਾ ਵੇਹਲ ਹੀ ਨਹੀਂ ਮਿਲਦਾ। ਪ੍ਰਾਨ-ਪਿਆਰਾ, ਪ੍ਰਾਨ-ਅਧਾਰਾ, ਅਮੀ-ਰਸ-ਰੀਸਾਲੂ ਨਾਮ ਉਹਨਾਂ ਨੂੰ ਇਕ ਤਿਲ ਮਾਤਰ ਭੀ ਵਿਹਲ ਨਹੀਂ ਹੋਣ ਦਿੰਦਾ। ਉਹਨਾਂ ਦਾ ਜੀਵਨ-ਅਧਾਰ ਹੀ ਨਾਮ

ਦੇ ਇਸ ਪ੍ਰਕਾਰ ਦੇ ਵਾਕ ਚੁਰਾਇ ਚੁਰਾਇ ਕੇ ਆਪੋ ਆਪਣੀ ਮੀਣ-ਪਰਪੰਚੀ ਹੱਟ ਚਲਾਇ ਰਹੇ ਹਨ । ਲੋਕਾਂ ਦੀ ਭੇਡਾ-ਚਾਲ ਓਹਨਾਂ ਦੇ ਪਿਛੇ ਪਈ ਭਰਮੀ ਧੱਕੇ ਖਾਂਦੀ ਫਿਰ ਰਹੀ ਹੈ । ਅਸਲ ਵਿਚ ਭਰਮਦੇ ਭਟਕਦੇ ਓਹੀ ਹਨ ਜਿਨ੍ਹਾਂ ਦਾ ਘਰ ਪੂਰਾ ਨਹੀਂ ਹੋਇਆ । ਜਿਨ੍ਹਾਂ ਗੁਰਮੁਖਾਂ ਖਾਲਸਾ ਜਨਾਂ ਗੁਰ ਦਸਮੇਸ਼ ਜੀ ਦੇ ਅੰਮ੍ਰਿਤਧਾਰੀ ਨਾਮ ਅਭਿਆਸੀ ਅਤੇ ਨਾਮ ਜੋਤਿ ਪ੍ਰਕਾਸੀ ਸਿੰਘਾਂ ਦੇ ਘਟ ਅੰਤਰਿ ਜੋਤਿ ਪ੍ਰਕਾਸ਼ ਭਈ ਹੈ, ਜਿਨ੍ਹਾਂ ਦੇ ਘਟ ਅੰਦਰਿ ਪੂਰਨ ਜੋਤਿ ਜਗ ਗਈ ਹੈ, ਜੋਤਿ ਪ੍ਰਕਾਸ਼ ਦੀ ਇਕ ਕਿਰਣ ਜਿਨ੍ਹਾਂ ਗੁਰਸਿਖਾਂ ਦੇ ਘਟ ਅੰਦਰਿ ਆ ਠਟੀ ਹੈ, ਉਹ ਕਾਹਨੂੰ ਭਰਮਣ ਭਟਕਣਗੇ ? ਅਤੇ ਓਹ ਗੁਰੂ ਘਰ ਤੇ ਬਾਹਰਿ ਪਰਾਏ ਘਰੀਂ ਇਹ ਵਥ ਢੂੰਡਣ ਕਾਹਨੂੰ ਜਾਣਗੇ ?

ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰਿ ਜਾਤ ਨ ਸੋਹੀ ॥੧॥
(੫॥੩੮) ਕਬੀਰ ਜੀਉ ਗਉੜੀ ਭੀ ਸੋਰਠਿ ਭੀ, ਪੰਨਾ ੩੩੦

ਗੁਰ ਦਸਮੇਸ਼ ਜੀ ਦੇ, ਸਭ ਤੋਂ ਵਡੇ ਸਤਿਗੁਰੂ ਨਾਨਕ ਦਸਮੇਸ਼ ਜੀ ਦੇ ਇਕ ਗੁਰਮੁਖਿ, ਘਟਿ-ਜੋਤਿ-ਵਿਗਾਸੀ-ਖਾਲਸਾ ਜਨ ਅੰਮ੍ਰਿਤਧਾਰੀ ਸਿੰਘ ਦੇ ਸਨਮੁਖ ਇਕ ਬੇ-ਪੀਰਾ ਪੀਰ ਤੜਾਂ ਮਾਰਨ ਲਗਾ—

"ਪੂਰਨ ਜੋਤਿ ਜਗੈ ਘਟ ਮਹਿ ਤਬ ਖਾਲਸਾ ਤਾਹਿ ਨਿਖਾਲਸ ਜਾਨੈ" ਗੁਰਵਾਕ ਦੀ ਘਟਦੀ ਬਿਵਸਥਾ ਵਾਲਾ ਕੋਈ ਸਿੰਘ ਤੁਸਾਡੇ ਗੁਰੂ ਘਰ ਅੰਦਰ ਹੈ ਨਹੀਂ; ਇਹ ਵਾਕ ਮੇਰੇ ਯਾ ਮੇਰੇ ਮੁਰੀਦਾਂ ਪ੍ਰਥਾਇ ਹੀ ਘਟਦਾ ਹੈ । ਤਾਂ ਉਸ ਨਿਰਭੈ ਗੁਰਮੁਖ ਜਨ ਨੇ ਜਵਾਬ ਦਿਤਾ ਕਿ ਤੂੰ ਨਿਰਾ ਤਿਮਰ ਅਗਿਆਨੀ ਹੈਂ । ਜੇ ਤੇਰੇ ਵਿਚ ਤੇਰੇ ਇਸ ਕਥਨ ਦੀ ਰਾਈ ਸੱਚਾਈ ਭੀ ਹੁੰਦੀ ਤਾਂ ਤੂੰ ਆਪਣੇ ਸਨਮੁਖ ਬੈਠੇ ਘਟਿ ਜੋਤਿ ਵਿਗਾਸੀ ਸ੍ਰੀ ਦਸਮੇਸ਼ ਜੀ ਦੇ ਇਕ ਅਧਮ ਸੇਵਕ ਦੀ ਬਿਵਸਥਾ ਨੂੰ ਨੂੰ ਨਾ ਪਛਾਣ ਲੈਂਦਾ ! ਪਰ ਉੱਲੂ ਬਿਚਾਰੇ ਨੂੰ ਕੀ ਪਤਾ ਹੈ ਕਿ ਕਿਤੇ ਸੂਰਜ ਚੜ੍ਹਿਆ ਹੈ ਕਿ ਨਹੀਂ । ਉਹ ਮੀਣਾ ਪਰਪੰਚੀ ਬਿੱਟ ਬਿੱਟ ਉਸ ਸਿੰਘ ਵਲ ਤਕਣ ਲਗ ਗਿਆ । ਪਰ ਬੜਾ ਹੀ ਸ਼ਰਮਿੰਦਾ ਹੋਇਆ, ਕਿਉਂਕਿ ਉਸ ਦੇ ਮੁਰੀਦ ਉਸ ਸਮੇਂ ਉਸ ਦੇ ਪਾਸ ਕਈ ਖਲੋਤੇ ਸਨ। ਗੁਰਬਾਣੀ ਦੇ ਹੀ ਪ੍ਰਮਾਣ ਸੁਣਾਇ ਸੁਣਾਇ ਓਹ ਪਰਪੰਚੀ ਬਿਚਾਰੇ ਸਾਧਾਰਨ ਸਿਖਾਂ ਨੂੰ ਭਰਮਾਉਣ ਦੀ ਕੁਟਲਤਾ ਕਰਦੇ ਹਨ ।

ਅਸਲ ਗੱਲ ਤਾਂ ਇਹ ਹੈ ਕਿ ਜਿਨ੍ਹਾਂ ਸਿਖਾਂ ਦਾ ਗੁਰਮਤਿ ਨਾਮ ਉਪਰ ਅਤੇ ਨਾਮ ਅਭਿਆਸ ਦੀ ਪਾਰਸ ਰਸਾਇਣੀ ਕਲਾ ਉਪਰ ਵਿਸ਼ਵਾਸ ਭਰੋਸਾ ਨਹੀਂ ਉਹ ਭਰਮ ਜਾਂਦੇ ਹਨ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮ ਅਨੁਸਾਰ ਉਹ ਨਾਮ ਅਭਿਆਸ ਕਮਾਈਆਂ ਕਰਦੇ ਹੀ ਨਹੀਂ। ਸ਼ਰਧਾ ਜੋ ਨ ਹੋਈ ਨਾਮ ਉਪਰ, ਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੱਚਾ ਗੁਰਦੇਵ ਮੰਨਦੇ ਹੀ ਨਹੀਂ, ਕਿਉਂਕਿ ਉਹਨਾਂ ਨੂੰ ਸ੍ਰੀ ਦਸਮੇਸ਼ ਜੀ ਦੇ ਇਸ ਹਿਤ-ਉਪਦੇਸ਼ੀ ਵਾਕ

ਉਪਰ ਯਕੀਨ ਨਹੀਂ :—

ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ ॥
ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨੀਓ ਗ੍ਰੰਥ ॥
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ ॥
ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮਹਿ ਲੇਹ ॥

ਇਸ ਗੁਰ-ਸ਼ਬਦ ਨਾਮ ਗੁਰਮੰਤ੍ਰ ਦੀ ਖੋਜ ਲਈ ਜੋ ਜਨ ਸਿਖ ਸਦਾਇ ਕੈ ਪਰਘਰ ਢੂੰਡਣ ਜਾਂਵਦੇ ਹਨ ਅਤੇ ਸ੍ਰੀ ਦਸਮੇਸ਼ ਜੀ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਨਹੀਂ ਲੈਂਦੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੱਚਾ ਗੁਰਦੇਵ ਨਹੀਂ ਮੰਨਦੇ, ਉਹ ਗੁਰੂ ਦੇ ਸਿਖ ਨਹੀਂ, ਗੁਰੂ ਤੋਂ ਬੇਮੁਖ ਹਨ। ਗੁਰੂ ਦਸਮੇਸ਼ ਜੀ ਦੇ ਹੁਕਮਾਂ ਤੋਂ ਮੁਨਹਰਫ ਹਨ। ਉਹਨਾਂ ਦੇ ਘਟ ਮਾਹਿ ਗੁਰੂ ਵਾਹਿਗੁਰੂ ਦੀ ਪੂਰਨ ਜਾਗਤ ਜੋਤਿ ਕੈਸੇ ਜਗ ਸਕਦੀ ਹੈ ? ਹਾਂ ਸ੍ਰੀ ਦਸਮੇਸ਼ ਜੀ ਦੇ ਜੋ ਨਿਰੋਲ ਨਿਖਾਲਸ ਅਨਿੰਨ ਖਾਲਸਾ ਸੁਜਾਨ ਹਨ, ਉਹਨਾਂ ਨੂੰ ਗੁਰੂ ਦਸਮੇਸ਼ ਜੀ ਦੇ ਹੁਕਮਾਂ ਉਪਰ ਪੂਰਨ ਸ਼ਰਧਾ ਭਾਵਨੀ ਹੈ, ਉਹ ਸ਼ਰਧਾ ਭਾਵਨੀ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਸੱਚਾ ਗੁਰੂ, ਦਸਾਂ ਗੁਰੂ ਸਾਹਿਬਾਂ ਦਾ ਪ੍ਰਗਟ ਹਾਜ਼ਰ ਸਰੂਪ ਮਨ ਬਚ ਕ੍ਰਮ ਕਰਕੇ ਮੰਨਦੇ ਹਨ ਅਤੇ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਦੇ ਸੱਚੇ ਹੁਕਮਾਂ ਦੇ ਧਾਰਨੀ ਹੁੰਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਪੰਚਾਂ ਪਿਆਰਿਆਂ ਤੋਂ ਖੰਡੇ ਦਾ ਅੰਮ੍ਰਿਤ ਛਕਦੇ ਹਨ ਅਤੇ ਅਗੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਾਂ ਨੂੰ ਕਮਾਉਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਾਂ ਸਿਰ ਹੁਕਮ ਸੱਚਾ ਹੁਕਮ ਨਾਮ 'ਜਾਗਤ ਜੋਤਿ' ਦਾ ਜਪਣਾ ਹੈ। ਅੰਮ੍ਰਿਤ ਛਕਣ ਸਮੇਂ ਜਿਨ੍ਹਾਂ ਵਡਭਾਗੇ ਜਨਾਂ ਨੂੰ ਨਾਮ ਅਭਿਆਸ ਕਮਾਈ ਵਾਲੇ ਜੋਤਿ-ਜਗੰਨੇ ਗੁਰਮੁਖ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਅਤੇ ਨਾਮ ਗੁਰਮੰਤ੍ਰ ਲੈਣ ਦਾ ਸੁਭਾਗ ਪ੍ਰਾਪਤ ਹੋ ਗਿਆ, ਤਿਨ੍ਹਾਂ ਨੂੰ 'ਜਾਗਤ ਜੋਤਿ' ਦੇ ਨਿਸਬਾਸਰ ਜਪਣ ਨਾਲ ਘਟ-ਜੋਤਿ-ਪ੍ਰਕਾਸ਼, ਅਰਥਾਤ ਪੂਰਨ ਜੋਤਿ ਘਟ ਮਾਹਿ ਜਗਣ ਦਾ ਸੁਭਾਗ ਭੀ ਅਵੱਸ਼ ਪ੍ਰਾਪਤ ਹੋ ਜਾਏਗਾ। ਪਰ ਸ਼ੋਕ ਵਾਲੀ ਗੱਲ ਇਹ ਹੈ ਕਿ ਪੂਰਨ ਗੁਰਮਤਿ ਬਿਧੀ ਅਨੁਸਾਰ ਪੰਚਾਂ ਪਿਆਰਿਆਂ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਅੰਮ੍ਰਿਤ ਛਕ ਕੇ ਨਾਮ ਪ੍ਰਾਪਤ ਕਰਨ ਦਾ ਸੰਜੋਗ ਘਟ ਜੁੜਦਾ ਹੈ। ਨਾ ਹੀ ਆਮ ਜਗਿਆਸੂਆਂ ਨੂੰ ਇਹ ਸ਼ਰਧਾ ਹੈ, ਉਹ ਕਲ-ਮਕੱਲੇ ਸੰਤਾਂ ਸਾਧਾਂ ਪਾਸ ਜਾ ਜਾ ਕੇ ਨਾਮ-ਗੁਰਮੰਤ੍ਰ ਲੈਣ ਲਈ ਲੇਹਲੜੀਆਂ ਕੱਢਦੇ ਹਨ।

ਨਿਸਚੇ ਕਰਿ ਯਾਦ ਰਖਣ ਵਾਲੀ ਗੱਲ ਹੈ ਕਿ ਕਿਸੇ ਇਕ ਸਿਖ ਸੰਤ ਪਾਸੋਂ ਨਾਮ-ਗੁਰਮੰਤ੍ਰ ਲਇਆਂ ਕਦੇ ਭੀ ਫਲੀਭੂਤ ਨਹੀਂ ਹੋ ਸਕਦਾ। ਨਾਮ ਦੀ ਪਾਰਸ-ਕਲਾ ਇਸ ਬਿਧ ਵਰਤ ਹੀ ਨਹੀਂ ਸਕਦੀ। ਸੁਣਿਆ ਸੁਣਾਇਆ, ਪੁਸਤਕਾਂ,

ਲੇਖਾਂ ਵਿਚ ਪੜ੍ਹਿਆ ਪੜ੍ਹਾਇਆ ਨਾਮ ਕਦੇ ਦ੍ਰਿੜ੍ਹ ਨਹੀਂ ਹੋ ਸਕਦਾ, ਚਾਹੇ ਲੱਖ ਉਕਤੀਆਂ ਜੁਗਤੀਆਂ ਨਾਮ ਜਪਣ ਦੀਆਂ ਦਸੀਆਂ ਪੁਛੀਆਂ ਜਾਣ। ਜਦ ਨਾਮ ਦ੍ਰਿੜ੍ਹ ਹੀ ਨਹੀਂ ਹੋ ਸਕਦਾ ਤਾਂ :—

ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ ॥

ਵਾਲੀ ਬਿਵਸਥਾ ਪ੍ਰਾਪਤੀ ਦੀ ਦਿੱਲੀ ਤਾਂ ਬਹੁਤ ਦੂਰਿ ਹੈ। ਆਓ ਜਿਨ੍ਹਾਂ ਇਹ ਦਿੱਲੀ ਦੇਖਣੀ ਹੈ ਤਾਂ ਦਿੱਲੀਓਂ ਦਖਣ ਜਾ ਕੇ ਸ੍ਰੀ ਦਸਮੇਸ਼ ਜੀ ਦੇ ਹੁਕਮ-ਪੂਰਨਿਆਂ ਦੀ ਬਹੀ ਬੀਚਾਰੀਏ। ਓਥੇ ਜਾ ਕੇ ਦੇਖੀਏ ਕਿ ਇਸ ਬਹੀ ਉਤੇ ਕੀ ਲਿਖਿਆ ਹੈ। ਗੁਰੂ ਦਸਮੇਸ਼ ਸੱਚਾ ਪਾਤਸ਼ਾਹ ਜਿਨ੍ਹਾਂ ਉਤੇ ਨਿਹਾਲ ਹੋਵੇਗਾ, ਉਨ੍ਹਾਂ ਨੂੰ ਇਹ ਬਹੀ ਗੁਰੂ ਆਪ ਵੇਖਾਲੇਗਾ। ਓਹ ਨਦਰੀ ਨਦਰ ਨਿਹਾਲ ਹੋ ਜਾਣਗੇ ਅਤੇ "ਜਗਮਗ ਜੋਤਿ ਬਿਰਾਜ ਰਹੀ ਸ੍ਰੀ ਅਬਚਲ ਨਗਰ ਅਪਾਰ" ਦਾ ਜੋਤਿ-ਜਗੰਨਾ ਦ੍ਰਿਸ਼ਯ ਦੇਖਣਗੇ।

# ੬

## ਸ੍ਰੀ ਅਕਾਲ ਪੁਰਖ ਕਾ ਖਾਲਸਾ

ਗੁਰੂ ਦਸਮ ਪਾਤਸ਼ਾਹ ਨੇ ਵੈਸਾਖੀ ਵਾਲੇ ਦਿਨ ਖਾਲਸਾ ਪ੍ਰਗਟ ਕੀਤਾ। ਜਿਸ ਦੇ ਪ੍ਰਗਟ ਕਰਨ ਦਾ ਹੁਕਮ ਅਕਾਲ ਪੁਰਖ ਵਲੋਂ ਹੋਇਆ। ਇਹ ਖਾਲਸਾ ਅਕਾਲ ਪੁਰਖ ਦੀ ਮਉਜ ਤੋਂ ਪ੍ਰਗਟ ਹੋਇਆ ਅਤੇ ਅਕਾਲ ਪੁਰਖ ਦੀ ਅਕਾਲੀ ਫ਼ੌਜ ਕਹਾਇਆ। ਤਦੇ ਗੁਰੂ ਦਸਮ ਪਾਤਸ਼ਾਹ ਦਾ ਵਾਕ ਹੈ :—

ਖਾਲਸਾ ਅਕਾਲ ਪੁਰਖ ਕੀ ਫੌਜ ।
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ ।

ਐਸੇ ਅਕਾਲ ਪੁਰਖ ਦੇ ਖਾਲਸੇ ਦਾ ਲਛਣ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਉਂ ਕੀਤਾ ਹੈ:—

ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥੪॥੩॥
ਸੋਰਠਿ ਕਬੀਰ ਜੀ, ਪੰਨਾ ੬੫੪

ਇਸ ਭਾਵ ਨੂੰ ਗੁਰੂ ਦਸਮ ਪਾਤਸ਼ਾਹ ਜੀ ਨੇ ੩੩ ਸਵੱਈਆਂ ਵਿਚ ਇਉਂ ਦਸਿਆ ਹੈ:—

ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ ॥

'ਪ੍ਰੇਮ ਭਗਤਿ ਜਿਹ ਜਾਨੀ' ਵਾਲੀ ਬਿਵਸਥਾ ਵਾਲਾ 'ਪੂਰਨ ਜੋਤਿ ਜਗੈ ਘਟ ਮੈ' ਦੇ ਜਗਮਗੀ ਰੰਗਾਂ ਵਾਲਾ ਹੀ ਖਾਲਸਾ ਹੈ। ਅੰਮ੍ਰਿਤ ਛਕਣ ਸਮੇਂ ਦੇ ਦ੍ਰਿੜ੍ਹਾਏ ਹੁਕਮਾਂ ਸਬੰਧੀ ਰਹਿਤ-ਰਹਿਣੀਆਂ ਦੇ ਕਮਾਵਣਹਾਰਾ ਹੀ ਖਾਲਸਾ ਹੈ। ਇਸ ਬਿਬੇਕ-ਕਮਾਈ ਨੂੰ ਪ੍ਰੇਮ ਨੇਮ ਸੰਯੁਕਤ ਨਿਬਾਹ ਕੇ ਨਾਮ ਰੂਪੀ ਸਾਰ-ਬਿਬੇਕ ਕਮਾਈ ਨੂੰ ਪ੍ਰੇਮ-ਭਗਤੀ ਦੇ ਰੰਗਾਂ ਵਿਚ ਸਿਰੇ ਚੜ੍ਹਾਉਣ ਵਾਲਾ ਹੀ ਖਾਲਸਾ ਹੈ। ਅਤੇ ਪੂਰਨ ਗਿਆਨ-ਕਲਾ ਵਿਚ ਖੇਡਣਹਾਰੇ ਖਾਲਸਾ ਜਨ ਹੀ ਖਾਲਸਾ ਬਿਬੇਕ ਕਮਾਈ ਦੇ ਧਨੀ ਹਨ। ਪੂਰਨ ਗਿਆਨ ਅਵਸਥਾ ਵਿਚ ਵੀ ਨਾਮ ਬਿਬੇਕ ਦੀ ਸਹਿਜ ਕਮਾਈ ਬਣੀ ਰਹਿੰਦੀ ਹੈ। ਯਥਾ ਗੁਰਵਾਕ:—

ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ...॥੧੦॥੬॥੨੩॥
ਸਿਰੀਰਾਗੁ ਮ: ੩ ਅਸਟ, ਪੰਨਾ ੬੮

ਤਥਾ :—

ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ ॥
ਕਹੁ ਨਾਨਕ ਜਪਿ ਜੀਵੇ ਗਿਆਨੀ ॥੨॥੨॥੨੦॥

ਬਿਲਾਵਲੁ ਮ: ੫, ਪੰਨਾ ੮੦੬

ਨਾਮ—ਬਿਬੇਕ ਕਮਾਈ ਦਾ ਬਿਨਾਸ ਕਿਸੇ ਹਾਲਤ ਅੰਦਰ ਵੀ ਨਹੀਂ ਹੁੰਦਾ। ਇਸ ਰਹਿਤ-ਰਹਿਣੀ ਸੰਯੁਕਤ ਨਾਮ ਸਾਰ ਬਿਬੇਕ ਕਰਨੀ ਕਮਲ ਜਮਾਲ ਕਾ ਕਮਾਲ ਕੇਵਲ ਗੁਰੂ ਘਰ ਵਿਚ ਹੀ ਹੈ। ਬ੍ਰਹਮਾ ਦਾ ਅਵਤਾਰ ਭਿੱਖਾ ਭੱਟ ਜਦੋਂ ਸੱਚੇ ਗੁਰੂ ਸੰਤ ਦੀ ਟੋਲ ਵਿਚ ਫਿਰਦਾ ਹੋਇਆ ਗੁਰੂ ਕੀ ਸ਼ਰਣ ਆਇਆ ਤਦ ਉਸ ਨੂੰ ਪ੍ਰਤੀਤ ਆਈ। ਜੈਸਾ ਕਿ ਉਸ ਦੀ ਆਪਣੀ ਗੁਰੂ ਗਿਆਨ ਅਨਭਵੀ ਬਾਣੀ ਸਾਖਾ ਭਰਦੀ ਹੈ। ਯਥਾ :—

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
ਹਰਿਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥

ਸਵਈਏ ਮਹਲੇ ਤੀਜੇ ਕੇ, ਪੰਨਾ ੧੩੯੫-੯੬

ਏਸੇ ਗੁਰਮਤਿ ਬਿਬੇਕ ਦੇ ਆਦਰਸ਼ ਨੂੰ ਮੁਖ ਰਖਦੇ ਹੋਏ "ਗੁਰਸਿਖ ਮੀਤ ਚਲਹੁ ਗੁਰ ਚਾਲੀ"* ਵਾਲੀ ਧਾਰਨਾ ਦੇ ਰਹਿਤਵਾਨ ਬਿਬੇਕੀ ਖਾਲਸਾ ਸ੍ਰੀ ਗੁਰ ਦਰਸਾਈ ਤੇ ਦ੍ਰਿੜ੍ਹਾਈ ਰਹਿਤ ਨੂੰ ਤਨੋਂ ਮਨੋਂ ਕਮਾਉਂਦੇ ਹਨ। ਐਸੇ ਗੁਰਸਿਖਾਂ ਪ੍ਰਥਾਇ ਹੀ ਗੁਰੂ ਦਸਮ ਪਾਤਸ਼ਾਹ ਦਾ ਇਹ ਫੁਰਮਾਨ ਹੈ :—

ਰਹਿਣੀ ਰਹੇ ਸੋਈ ਸਿਖ ਮੇਰਾ ॥
ਓਹ ਸਾਹਿਬ ਮੈ ਉਸ ਕਾ ਚੇਰਾ ॥

ਧੰਨ ਗੁਰੂ ਸਾਹਿਬ! ਆਪਣੇ ਆਗਿਆਕਾਰੀ ਰਹਿਤਵਾਨ ਸਿੱਖਾਂ ਨੂੰ ਕਿੱਡੀ ਵਡਿਆਈ ਦਿੰਦੇ ਹਨ। ਏਵਡ ਵਡੀ ਵਡਿਆਈ ਗੁਰੂ ਕੀ ਰਹਿਤ ਨੂੰ ਹੈ, ਤੇ ਇਸ ਰਹਿਤ ਨਾਲ ਸੀਂਗਾਰੇ ਸਿੱਖ ਨੂੰ ਹੈ। ਸੋ ਗੁਰੂ ਹੁਕਮਾਈ ਰਹਿਤ ਪਰ ਚਲਣਾ ਹਰੇਕ ਸਿੰਘ, ਸੁਚਿਆਰ ਸਿੰਘ ਦਾ ਧਰਮ, ਭਾਵ ਫ਼ਰਜ਼ ਹੈ। ਚਾਹੇ ਕਿਤਨੀ ਭੀ ਕਠਨਾਈ ਪੇਸ਼ ਆਵੇ। ਗੁਰੂ-ਹੁਕਮਾਂ ਪਰ ਚਲਣਾ ਤੇ ਗੁਰ-ਬਚਨਾਂ ਨੂੰ ਕਮਾਵਣਾ ਸੱਚਾ ਗੁਰਮਤਿ-ਬਿਬੇਕ ਹੈ। ਰਹਿਤ-ਰਹਿਣੀਓਂ ਊਰਾ ਗਿਆਨ-ਬਿਬੇਕ ਗੁਰਮਤਿ ਅੰਦਰ

---

*ਧਨਾਸਰੀ ਮ: ੪, ॥੪॥੪॥, ਪੰਨਾ ੬੬੭

ਪਰਵਾਨ ਨਹੀਂ । ਨਿਰਾ ਕਥਨੀ ਦੁਆਰਾ ਗਿਆਨ, ਤੇ ਰਹਿਤ ਨਾ ਰਖਣਾ ਇਹ ਮਨਮੁਖਤਾਈ ਦੇ ਲੱਛਣ ਕੁਲਛਣ ਹਨ ।

ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥
ਸਾਚੀ ਰਹਤ ਸਾਚਾ ਮਨਿ ਸੋਈ ॥
ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ...॥੩॥(੮॥੧)
ਬਿਲਾਵਲੁ ਅਸਟ: ਮ: ੧, ਪੰਨਾ ੮੩੧

ਰਹਿਤ-ਰਹਿਣੀ ਦੇ ਕਿਸੇ ਅੰਗ ਨੂੰ ਭੰਗ ਕਰਨਾ ਸਿੱਖੀ ਸਿਦਕ ਦੇ ਰੰਗ ਨੂੰ ਭੰਗ ਕਰਨਾ ਹੈ। ਇਸ ਸਬੰਧ ਵਿਚ ਵਧੇਰੇ ਪੜ੍ਹੋ "ਅੰਮ੍ਰਿਤ ਕਲਾ" ਨਾਮੇ ਲੇਖ ।

# ੧

# ਗੁਰੂ ਕਾ ਸਿੱਖ ਕੌਣ ਹੈ ?

ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥
ਸੋਰਠਿ ਮ: ੩, ਪੰਨਾ ੬੦੧-੨

ਸਿੱਖ ਮੱਤ ਉਤੇ ਕੋਰਾ ਵਿਸ਼ਵਾਸ ਰਖਣਾ ਕੁਛ ਹੋਰ ਚੀਜ਼ ਹੈ, ਗੁਰੂ ਕੇ ਹੁਕਮਾਂ ਦੇ ਅਨੁਸਾਰ ਚਲਣਾ, ਅਰਥਾਤ ਗੁਰੂ ਦੇ ਭਾਣੇ ਅੰਦਰ ਵਰਤਣਾ ਕੁਛ ਹੋਰ ਗੱਲ ਹੈ। ਵਿਸ਼ਵਾਸ ਤਾਂ ਕੇਵਲ ਗੱਲੀਂ ਬਾਤੀਂ ਘਰ ਪੂਰਾ ਕਰ ਲੈਣ ਵਾਲੀ ਗੱਲ ਹੈ। ਗੁਰ-ਹੁਕਮਾਂ ਦੀ ਕਮਾਈ (ਅਮਲੀ ਵਰਤੋਂ) ਭਾਵੇਂ ਹੋਵੇ ਭਾਵੇਂ ਨਾ ਹੋਵੇ, ਸਿਖ ਮੱਤ ਦਾ ਧਾਰਨੀ ਭਾਵੇਂ ਹੋਵੇ ਭਾਵੇਂ ਨਾ ਹੋਵੇ, ਸਿਖ ਮੱਤ ਦੇ ਪਰਵਾਨ-ਕਰਤੇ ਨੂੰ ਸਿਖ ਮੱਤ ਦਾ ਧਾਰਨੀ ਨਹੀਂ ਕਹਿ ਸਕਦੇ। ਸੋ ਜਦ ਤਾਈਂ ਗੁਰੂ ਦੇ ਹੁਕਮ-ਰਜਾਈ ਚਲਦਾ, ਵਰਤਦਾ ਹੋਇਆ ਕੋਈ ਪੁਰਸ਼ ਸਿਖ ਮੱਤ ਨੂੰ ਧਾਰਨ ਨਾ ਕਰ ਲਵੇ, ਨਿਰੇ ਸਿਖ ਮੱਤ ਉਪਰ ਵਿਸ਼ਵਾਸ ਰੱਖਣ ਨਾਲ ਉਹ ਸਿਖ ਨਹੀਂ ਬਣ ਸਕਦਾ, ਕਿਉਂਕਿ ਸਿਖ ਤਾਂ ਉਹੋ ਹੀ ਹੈ, ਜੋ ਗੁਰੂ ਦੇ ਭਾਣੇ ਅੰਦਰ ਆਵੇ। ਨਹੀਂ ਆਪੋਂ (ਆਪਣੇ ਮੂੰਹੋਂ) ਸਿਖ ਸਦਵਾਉਣ ਨਾਲ ਕੋਈ ਸਿਖ ਕਿਵੇਂ ਬਣ ਸਕਦਾ ਹੈ, ਜਦ ਉਪਰਲੇ ਗੁਰ-ਪਰਮਾਣ ਦੀ ਦੂਜੀ ਤੁਕ "ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ" ਤੋਂ ਸਾਫ਼ ਸਿਧ ਹੈ ਕਿ ਆਪਣੇ ਭਾਣੇ ਅੰਦਰ ਚਲਣ ਵਾਲੇ, ਅਰਥਾਤ ਆਪਣੀ ਕਥਨੀ ਬਦਨੀ ਦੁਆਰਾ ਆਪਣੇ ਆਪ ਵਿਚ ਕੁਛ ਸਿਖ ਬਣੇ ਫਿਰਨ ਵਾਲੇ ਸਤਿਗੁਰ ਤੋਂ ਵਿਛੜੇ ਹੋਏ ਹਨ ਅਤੇ ਪਏ ਭਰਮਦੇ ਭਟਕਦੇ ਫਿਰਦੇ ਹਨ। ਉਹ ਸਤਿਗੁਰ ਨਾਲ ਕੋਈ ਸਬੰਧ ਨਹੀਂ ਰਖਦੇ। ਸਤਿਗੁਰ ਦਾ ਸਬੰਧ ਕੇਵਲ ਉਨ੍ਹਾਂ ਪੁਰਸ਼ਾਂ ਨਾਲ ਹੀ ਹੈ, ਜੋ ਸਤਿਗੁਰ ਦੇ ਭਾਣੇ ਅੰਦਰ ਆ ਗਏ ਹੋਣ। ਜੋ ਗੁਰੂ ਦੇ ਹੁਕਮ ਰਜਾਈ ਚਲਣ ਵਾਲੇ ਹੋਣ, ਬਸ ਸਤਿਗੁਰ ਦੇ ਐਸੇ ਸਨਬੰਧੀ, ਅਰਥਾਤ ਬੰਧਪ ਹੀ ਸਿਖ ਸਦਾ ਸਕਦੇ ਹਨ । ਆਪੋਂ ਕੋਈ ਆਪਣੇ ਆਪ ਨੂੰ ਸਿਖ ਨਹੀਂ ਸਦਾ ਸਕਦਾ। ਆਪਣੀ ਕਥਨੀ ਬਦਨੀ ਦਵਾਰਾ ਅੱਜ ਕਲ੍ਹ ਦੇ ਚੁੰਚ-ਗਿਆਨੀ ਆਪਣੇ ਆਪ ਨੂੰ ਕੇਵਲ ਸਿਖ ਹੀ ਨਹੀਂ ਸਦਾਉਂਦੇ, ਸਗੋਂ ਬ੍ਰਹਮ ਗਿਆਨੀ ਬਣੇ ਬੈਠੇ ਹਨ। ਪ੍ਰੰਤੂ ਅਜਿਹੇ ਕਥਨੀ ਦੇ ਚੁੰਚ-ਮੁਖੀਆਂ ਦੇ ਮੂੰਹ ਉਤੇ ਗੁਰਵਾਕ ਕਿਹੀ ਕਸਵੀਂ ਚਪੇੜ

ਮਾਰਦਾ ਹੈ ! ਯਥਾ ਗੁਰਵਾਕ—

ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥
ਕਥਿ ਕਹਣੈ ਤੇ ਰਹੈ ਨ ਕੋਈ ॥ ਬਿਨੁ ਰਸ ਰਾਤੇ ਮੁਕਤਿ ਨ ਹੋਈ॥੨॥
ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥ ਸਾਚੀ ਰਹਤ ਸਾਚਾ ਮਨਿ ਸੋਈ ॥
ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥
ਨਾਵਹੁ ਭੂਲੇ ਥਾਉ ਨ ਕੋਈ ॥੩॥(੮॥੧)

ਬਿਲਾਵਲੁ ਅਸਟ: ਮ: ੧, ਪੰਨਾ ੮੩੧

ਦੇਖਿਆ ! ਕੇਵਲ ਕਥਨੀ ਦਵਾਰਾ ਆਪਣੇ ਆਪ ਨੂੰ ਕੁਛ ਸਦਾਉਣ ਵਾਲਿਆਂ ਅਤੇ ਸੱਚੀ ਕਮਾਈ ਅਥਵਾ ਰਹਿਤ-ਰਹਿਣੀ ਤੋਂ ਊਰੇ ਫਿਰਨ ਵਾਲਿਆਂ ਨੂੰ ਇਸ ਗੁਰਵਾਕ ਅੰਦਰ "ਮਨਮੁਖ" ਦਾ ਖ਼ਿਤਾਬ ਮਿਲਿਆ ਹੈ । ਸੋ ਆਪਣੇ ਆਪ ਵਿਚ ਹੀ ਸਿਖ ਬਣੇ ਫਿਰਨ ਵਾਲਾ 'ਸਿਖ' ਕਦਾਚਿਤ ਨਹੀਂ ਸਦਾ ਸਕਦਾ । ਉਹ ਮਨਮੁਖ ਹੈ, ਅਸਿਖ ਹੈ, ਨਿਗੋਸਾਇਆ ਹੈ, ਨਿਗੁਰਾ ਹੈ ਅਤੇ "ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ"* ਦੇ ਗੁਰਵਾਕ ਤੋਂ ਸਪੱਸ਼ਟ ਇਹ ਸਿਧ ਹੁੰਦਾ ਹੈ ਕਿ ਸਤਿਗੁਰ ਨਾਨਕ ਦੇਵ ਜੀ ਦੇ ਬਿਨਾਂ ਹੋਰ ਕੋਈ ਗੁਰੂ ਸੰਸਾਰ ਵਿਖੇ ਹੈ ਨਹੀਂ, ਅਤੇ ਇਸ ਸੱਚੇ ਗੁਰੂ ਦੇ ਧਾਰਨ ਕੀਤੇ ਬਿਨਾਂ ਪੁਰਸ਼ ਇਸ ਸੰਸਾਰ ਵਿਖੇ ਨਿਗੁਰਾ ਹੀ ਰਹਿੰਦਾ ਹੈ। ਅਜਿਹੇ ਨਿਗੁਰੇ, ਅਸਿਖ ਪੁਰਸ਼ ਦਾ ਨਾਉਂ ਹੀ ਬੁਰਾ ਹੈ, ਉਸ ਨੂੰ ਗੁਰੂ ਦਾ ਸਿਖ ਕਦੋਂ ਕਿਹਾ ਜਾ ਸਕਦਾ ਹੈ। ਉਹ ਤਾਂ ਸਦਾ ਆਪਣੇ ਭਾਣੇ ਅੰਦਰ ਚਲਦਾ ਹੈ ਅਤੇ ਵਿਛੜ ਵਿਛੜ ਚੋਟਾਂ ਖਾਂਦਾ ਹੈ, ਜੈਸੇ ਕਿ ਗੁਰਵਾਕ ਹੈ—

ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥੨॥(੮॥੧੩)

ਮਾਝ ਮ: ੩, ਪੰਨਾ ੧੧੭

ਹੁਣ "ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ"* ਵਾਲੇ ਗੁਰ ਪ੍ਰਮਾਣ ਤੋਂ ਗੁਰਮਤਿ ਦਾ ਇਕ ਹੋਰ ਬੜਾ ਭਾਰੀ ਅਸੂਲ ਅਰੂੜ ਹੁੰਦਾ ਹੈ । ਉਹ ਇਹ ਹੈ ਕਿ ਯਦਪ ਸਤਿਗੁਰੂ ਗੁਰੂ ਨਾਨਕ ਦੇਵ ਜੀ ਤੋਂ ਬਿਨਾਂ ਹੋਰ ਕੋਈ ਗੁਰੂ ਨਹੀਂ। ਸੋ ਸਿਖ ਪਦ ਭੀ ਕੇਵਲ ਉਨ੍ਹਾਂ ਉਤੇ ਹੀ ਘਟ ਸਕਦਾ ਹੈ ਜੋ ਕੇਵਲ ਗੁਰੂ ਨਾਨਕ ਦੇਵ ਦੇ ਹੀ ਸਿਖ ਹੋਣ। ਜੋ ਭੇਖੀ ਗੁਰੂ ਸੰਸਾਰ ਵਿਖੇ ਬਣੇ ਫਿਰਦੇ ਹਨ ਉਹਨਾਂ ਦੇ ਚੇਲੇ ਭੀ 'ਸਿਖ' ਸਦਾਉਣ ਦੇ ਅਧਿਕਾਰੀ ਨਹੀਂ । ਜੈਸਾ ਕਿ ਇਸ ਅਗਲੇ ਗੁਰਵਾਕ ਤੋਂ ਸਪੱਸ਼ਟ ਹੈ, ਯਥਾ ਗੁਰਵਾਕ—

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥
ਓਇ ਭਾਣੇ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥

---

* ਆਸਾ ਮ: ੩ ਪਟੀ ॥੧੩॥ ਪੰਨਾ ੪੩੫

ਕੂੜੁ ਕੁਸਤੁ ਕਮਾਵਦੇ ਪਰਨਿੰਦਾ ਸਦਾ ਕਰੇਨਿ ॥
ਓਇ ਆਪਿ ਡੁਬੇ ਪਰਨਿੰਦਕਾ ਸਗਲੇ ਕੁਲ ਡੋਬੇਨਿ ॥
ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ ॥੨॥
(੧੦)ਰਾਮਕਲੀ ਕੀ ਵਾਰ, ਮ: ੩, ਪੰਨਾ ੯੫੧

ਇਸ ਗੁਰਵਾਕ ਤੋਂ ਸਾਨੂੰ ਹਦਾਇਤ ਮਿਲਦੀ ਹੈ ਕਿ ਭੇਖੀ ਅਗਿਆਨੀ ਗੁਰੂ ਦੇ ਸਿਖ ਭੀ ਹੁੰਦੇ ਹਨ। ਉਹ ਐਵੇਂ ਹੀ ਆਪਣੇ ਆਪ ਉਤੇ ਅਣਹੋਇਆ 'ਸਿਖ' ਪਦ ਘਟਾ ਲੈਂਦੇ ਹਨ। ਵਾਸਤਵ ਵਿਚ ਹੁੰਦੇ ਉਹ ਨਿਰੇ ਅਗਿਆਨੀ ਅੰਧਲੇ ਅਸਿਖ ਹਨ। ਅਲਪਗ, ਅਗਿਆਨੀ ਗੁਰੂ ਦੇ ਸਿਖ ਜੁ ਹੋਏ। ਜੈਸਾ ਕਿ ਗੁਰ ਵਾਕ ਹੈ:–

ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥੩॥
(੪॥੫॥੭) ਗੂਜਰੀ ਮ: ੩, ਪੰਨਾ ੪੯੧

ਤਥਾ–ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ...॥੩॥(੮॥੮)
ਸਿਰੀਰਾਗੁ ਮ: ੧, ਪੰਨਾ ੫੮

ਅਜਿਹੇ ਅਗਿਆਨੀ ਆਪਣੇ ਆਪ ਹੀ ਗੁਰੂ ਬਣ ਬੈਠਣ ਵਾਲੇ ਅਤੇ ਆਪਣੇ ਆਪ ਨੂੰ ਨਿਖੜਵਾਂ ਭੇਖ ਮਾਤਰ ਗੁਰੂ ਸਦਾਉਣ ਵਾਲੇ ਪੁਰਸ਼ ਦੇ, ਚੇਲੇ ਚਪਾਟੇ ਭੀ ਭੇਖੀ ਅਤੇ ਅਗਿਆਨੀ ਹੁੰਦੇ ਹਨ। ਉਹ ਭੀ ਸਦਵਾਉਂਦੇ ਆਪਣੇ ਆਪ ਨੂੰ ਸਿਖ ਹਨ, ਪਰੰਤੂ ਕਰਮ ਉਹਨਾਂ ਦੇ ਅਸਿਖਾਂ ਵਾਲੇ ਹੁੰਦੇ ਹਨ, ਕਿਉਂਕਿ ਦੂਜੀ ਤੁਕ ਅੰਦਰ ਦਸਿਆ ਹੈ ਕਿ ਉਹ ਆਪਣੇ ਭਾਣੇ ਅੰਦਰ (ਮਨ ਦੀ ਮਰਜ਼ੀ ਅਨੁਸਾਰ) ਹੀ ਚਲਦੇ ਹਨ ਅਤੇ ਸਭ ਤੋਂ ਪ੍ਰਿਥਮ-ਪਰਮਾਣ ਗੁਰਵਾਕ ਅੰਦਰ ਦਸਿਆ ਹੈ ਕਿ ਜਿਹੜੇ ਆਪਣੇ ਭਾਣੇ ਅੰਦਰ ਚਲਣ ਵਾਲੇ ਹਨ, ਉਹਨਾਂ ਦਾ ਸਤਿਗੁਰੂ ਨਾਲ ਕੋਈ ਸਨਬੰਧ ਸਾਕ ਨਹੀਂ। ਅਰਥਾਤ ਉਹ ਗੁਰੂ ਦੇ ਸਿਖ ਨਹੀਂ ਸਦਵਾ ਸਕਦੇ। ਸੋ ਇਸ ਪਿਛਲੇਰੇ ਗੁਰ-ਪਰਮਾਣ ਤੋਂ ਅਸਾਂ ਨੂੰ ਸਾਫ਼ ਇਹ ਸਮਝੌਤੀ ਮਿਲਦੀ ਹੈ ਕਿ ਅਜਿਹੇ ਕੱਚੇ ਪਿਲੇ ਭੇਖੀ ਅਤੇ ਡਿੰਭੀ ਗੁਰੂਆਂ ਦੇ ਚੇਲੇ ਚਾਟਿਆਂ ਨੂੰ ਕਦੇ ਸਿਖ ਕਰਕੇ ਨਹੀਂ ਜਾਨਣਾ, ਚਾਹੇ ਉਹ ਆਪ ਨੂੰ ਕਿਤਨਾ ਹੀ ਕਿਉਂ ਨਾ ਸਿਖ ਸਦਾਉਂਦੇ ਫਿਰਨ, ਕਿਉਂਕਿ ਉਨ੍ਹਾਂ ਦਾ ਤਾਂ ਕਸਬ ਨਿਤਾਪ੍ਰਤਿ ਝੂਠੋ ਝੂਠ ਬੋਲਣ ਅਤੇ ਕੂੜ ਕੁਸੱਤ ਕਮਾਵਣਾ ਹੈ। ਆਪਣੇ ਮੂੰਹੋਂ ਮੀਆਂ ਮਿਠੂ ਤਾਂ ਸਭ ਕੋਈ ਬਣ ਜਾਂਦਾ ਹੈ। ਆਪੋਂ ਚਾਹੇ ਕੋਈ ਕਿਤਨਾ ਹੀ ਨਿਜ ਨੂੰ ਸਿਖ ਸਦਵਾਏ, ਉਸ ਨਿਜ ਕਥਨੀ ਦੁਆਰਾ ਉਹ ਕਦਾਚਿਤ ਸਿਖ ਨਹੀਂ ਬਣ ਸਕਦਾ, ਨਾ ਸਿਖ ਤਸਲੀਮ ਕੀਤਾ ਜਾ ਸਕਦਾ ਹੈ। ਇਸ ਗੁਰਵਾਕ ਦੀ ਵਿਆਖਿਆ ਤੋਂ ਸਿੱਟਾ ਨਿਕਲਿਆ ਕਿ ਸਿਖ ਕੇਵਲ ਗੁਰੂ ਨਾਨਕ ਦੇਵ ਜੀ ਦੀ ਸਿਖੀ ਧਾਰਨ ਕਰਨ ਵਾਲੇ ਨੂੰ ਕਹਿ ਸਕਦੇ ਹਾਂ। ਗੁਰੂ ਘਰ ਤੋਂ ਬੇਮੁਖ, ਭੇਖੀ ਦੇਹਧਾਰੀ ਗੁਰੂਆਂ ਦੇ ਚੇਲੇ, ਜੋ ਕਿ ਗੁਰਮਤਿ, ਸਿਖ ਮਤਿ, ਗੁਰੂ ਨਾਨਕ ਦੇਵ ਜੀ ਦੀ ਸਿਖੀ ਦੇ ਧਾਰਨੀ ਨਾ ਹੋਣ, ਉਹਨਾਂ ਦਾ ਨਾਉਂ ਭੀ ਸਿਖ ਨਹੀਂ। ਇਹਨਾਂ ਭੇਖੀ ਅਤੇ

ਦੇਹਧਾਰੀ ਗੁਰੂਆਂ ਅਤੇ ਅਜਿਹੇ ਨਕਲੀ ਗੁਰੂਆਂ ਦੇ ਨਕਲੀ ਸਿਖਾਂ ਦਾ ਝਮੇਲਾ ਗੁਰੂ ਪੰਥ ਵਿਖੇ ਪਹਿਲੇ ਦਿਨੋਂ ਪੈਂਦਾ ਰਿਹਾ ਹੈ। ਪ੍ਰੰਤੂ ਗੁਰੂ ਕਰਣੀ ਦੁਆਰਾ ਤਾਬੜ ਤੋੜ ਹੀ ਨਿਬੜਦਾ ਰਿਹਾ ਹੈ। ਦਸਮ ਗੁਰੂ ਨਾਨਕ, ਸ੍ਰੀ ਦਸਮੇਸ਼ ਜੀ ਨੇ ਓੜਕ ਇਸ ਝਮੇਲੇ ਨੂੰ ਅਜਿਹਾ ਨਿਬੇੜਿਆ ਕਿ ਗੁਰੂ ਘਰ ਦੀ ਗੁਰਸਿਖੀ ਦੀ ਜੁਗਾਂ ਜੁਗਾਤ੍ਰਾਂ ਲਈ ਅਟੱਲ ਪਰਖ ਅਤੇ ਪਛਾਣ ਅਰੂੜ ਕਰ ਦਿਤੀ। ਜਿਸ ਤੋਂ ਕਦਾਚਿਤ ਭੀ ਇਹ ਧੋਖਾ ਨਹੀਂ ਲਗ ਸਕਦਾ ਕਿ ਸੱਚਾ ਸਿੱਖ ਕਿਹੜਾ ਹੈ ਅਤੇ ਭੇਖੀ ਸਿਖ ਕਿਹੜਾ ਹੈ।

ਬਸ ਜਦ ਸ੍ਰੀ ਦਸਮੇਸ਼ ਜੀ ਨੇ ਆਪਣੀ ਅਗਾਧ ਅਤੇ ਅਮਿਤ ਗਤੀ ਦੁਆਰਾ ਸਿਖ ਬਣਨ ਅਤੇ ਸਿਖ ਮੱਤ ਧਾਰਨ ਦੀ ਪਵਿਤਰ ਮਰਯਾਦਾ ਸਦੀਵ ਲਈ ਅਤੇ ਸਭ ਲਈ ਚਰਨਾਮ੍ਰਿਤ ਦੀ ਜਗ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ, ਪੰਚ ਖਾਲਸਾ ਦੀ ਰਾਹੀਂ ਤਿਆਰ ਕੀਤੇ ਖੰਡੇ ਦੇ ਅੰਮ੍ਰਿਤ ਵਿਖੇ ਬਦਲ ਦਿਤੀ ਹੈ ਅਤੇ ਇਸ ਬਿਧਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਰੂਪੀ ਪਦਵੀ ਨੂੰ ਜੁਗਾਂਤਰਾਂ ਲਈ ਅਟੱਲ ਅਤੇ ਅਰੂੜ ਕਰ ਦਿਤਾ ਹੈ, ਤਦ ਅੱਜ ਕਲ੍ਹ ਸਿਖ ਬਣਨ ਲਈ ਅਤੇ ਸਿਖ ਮਤਿ ਦੇ ਧਾਰਨ ਕਰਨ ਲਈ ਪ੍ਰਿਥਮ ਅਤੇ ਮੂਲ ਨਿਯਮ ਖੰਡੇ ਦੇ ਅੰਮ੍ਰਿਤ ਰੂਪ ਪਵਿਤਰ ਗੁਰ ਮਰਯਾਦਾ ਤੋਂ ਭਿੰਨ ਕਦਾਚਿਤ ਕੋਈ ਹੋਰ ਨਹੀਂ ਹੋ ਸਕਦਾ।

ਸਿਖ ਬਣਾਉਣ ਦੀ ਪਵਿਤਰ ਮਰਯਾਦਾ ਦੇ ਇਸ ਬਿਧ ਕਾਇਆਂ ਪਲਟਣ ਦਾ ਦੂਜਾ ਪ੍ਰਗਟ ਅਤੇ ਪ੍ਰਸਿਧ ਕਾਰਨ ਇਹ ਹੈ ਕਿ ਸਿਖ ਕੌਮ ਮੁਢ ਤੋਂ ਹੀ (ਅਰਥਾਤ ਸ੍ਰੀ ਗੁਰੂ ਪਹਿਲੀ ਪਾਤਸ਼ਾਹੀ ਦੇ ਸਮੇਂ ਤੋਂ ਹੀ) ਰਾਜ ਯੋਗ ਮਾਨਣ ਵਾਲੀ, ਅਰਥਾਤ ਗ੍ਰਿਹਸਤ ਵਿਖੇ ਰਹਿ ਕੇ ਹੀ ਮੋਖ ਪਦਵੀ ਨੂੰ ਪ੍ਰਾਪਤ ਹੋਣ ਵਾਲੀ ਪਰਉਪਕਾਰੀ ਅਤੇ ਧਰਮਾਰਥੀ ਕੌਮ ਹੈ। ਪਹਿਲੀਆਂ ਪੰਜ ਪਾਤਸ਼ਾਹੀਆਂ ਦੇ ਸਮੇਂ ਤੀਕਰ ਤਾਂ ਸਿਖਾਂ ਦਾ ਪਰਉਪਕਾਰ ਅਤੇ ਪਰਮਾਰਥ ਨਿਰਵਿਘਨ ਨਿਭਦਾ ਰਿਹਾ। ਪ੍ਰੰਤੂ ਤਦ ਪਸਚਾਤ ਰਾਜ-ਗਰਦੀ ਅਤੇ ਨਾਨਾ ਪਰਕਾਰ ਦੇ ਜ਼ੋਰ-ਜ਼ੁਲਮ ਅਤੇ ਅਨ੍ਹੇਰ-ਗਰਦੀ ਦਾ ਦੌਰ-ਦੌਰਾ ਹੋ ਜਾਣ ਪਰ ਸ੍ਰੀ ਸਤਿਗੁਰੂ ਜੀ ਨੇ ਛੇਵੇਂ ਜਾਮੇ ਤੋਂ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰ ਕੇ ਗੁਰਸਿਖਾਂ ਨੂੰ ਯੁਧ ਜੰਗ ਲਈ ਸਨੱਧ-ਬੱਧ ਰਖਣਾ ਅਰੰਭ ਕੀਤਾ। ਐਥੋਂ ਤਾਈਂ ਕਿ ਦਸਵਾਂ ਜਾਮਾ ਧਾਰ ਕੇ ਪਰਜਾ ਦੀ ਰਛਿਆ ਲਈ ਸੂਰਬੀਰ ਜੋਧਿਆਂ ਦਾ ਪੰਥ ਪਰਗਟ ਕਰਨ ਹਿਤ ਖੰਡੇ ਦੇ ਅੰਮ੍ਰਿਤ ਦੀ ਪਵਿਤਰ ਮਰਯਾਦਾ ਚਲਾ ਕੇ ਗੁਰਸਿਖਾਂ ਵਿਖੇ ਬੀਰ-ਰਸ ਭਰ ਦਿਤਾ।

ਹੁਣ ਇਸ ਅੰਮ੍ਰਿਤ ਦੀ ਮਰਯਾਦਾ ਦੁਆਰਾ ਸਜਿਆ ਸਿਖ ਉਹ ਸਿਖ ਹੈ, ਜੋ ਸਿੱਖੀ ਦੇ ਦਾਇਰੇ ਅੰਦਰ ਆ ਕੇ (ਗੁਰੂ ਕੇ ਭਾਣੇ ਅੰਦਰ ਆ ਕੇ) ਗੁਰਬਾਣੀ ਦੁਆਰਾ ਪ੍ਰਗਟ ਕੀਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਰਬ ਅਤੇ ਸਮੂਹ ਹੁਕਮਾਂ ਨੂੰ ਸਿਰ ਮੱਥੇ ਉਤੇ ਸਵੀਕਾਰ ਕਰਨ ਕਰਕੇ, ਗੁਰੂ ਘਰ ਦਾ, ਗੁਰੂ ਦਾ, ਸਤਿਗੁਰੂ ਗੁਰੂ ਨਾਨਕ ਦੇਵ ਜੀ, ਸਤਿਗੁਰੂ ਸ੍ਰੀ ਦਸਮੇਸ਼ ਜੀ, ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ

ਸਿਖ ਸਦਵਾਂਦਾ ਹੈ। ਉਹੀ ਸਿਖ ਪਰਉਪਕਾਰੀ, ਅਤੇ ਸਨੱਧ-ਬੱਧ ਸ਼ਸਤਰਧਾਰੀ ਹੋਣ ਕਰਕੇ ਸਿੰਘ ਸਦਾਉਂਦਾ ਹੈ। ਉਹੀ ਸਿਖ ਖਾਲਸ (ਨਿਰਮਲ) ਪਰਉਪਕਾਰ ਹਿਤ ਪ੍ਰਗਟ ਹੋਇ ਖਾਲਸਾ ਪੰਥ ਦੀ ਇਕ ਅਦੁੱਤੀ ਅਤੇ ਅਕਾਲੀ ਅੰਸ ਹੋਣ ਕਰਕੇ, ਖਾਲਸਾ ਸਦਵਾਂਦਾ ਹੈ। ਜਿਸ ਦੇ ਘਟ ਅੰਦਰ ਸਦਾ ਹੀ ਵਾਹਿਗੁਰੂ ਦੀ ਜਾਗਤ ਜੋਤਿ ਜਗਦੀ ਹੈ, ਸੋਈ ਸਿਖ ਸਦੀਵ ਗੁਰੂ ਨੂੰ ਸਨਮੁਖ ਅਤੇ ਅੰਗ ਸੰਗ ਜਾਨਣ ਵਾਲਾ ਅਤੇ ਕੇਵਲ ਗੁਰੂ ਉਤੇ ਹੀ ਤਕੀਆ ਤਾਣ ਰਖਣ ਵਾਲਾ ਅਤੇ ਸਰਬ ਸੰਸਾਰ ਤੋਂ ਉਪਰਾਮ ਹੋ ਕੇ ਅਤੇ ਮਾਇਆ ਵਿਚ ਕੰਵਲ ਵਤ ਅਲੇਪ ਰਹਿ ਕੇ ਕੇਵਲ ਗੁਰੂ ਪਰਾਇਣ ਹੀ ਰਹਿਣ ਵਾਲਾ ਹੋਣ ਕਰਕੇ 'ਗੁਰਮੁਖ' ਅਖਵਾਉਂਦਾ ਹੈ । ਸੋਈ ਸਿਖ ਆਪਾ ਭਾਵ ਨਿਵਾਰ ਕੇ, ਸਾਧ ਸੰਗਤ ਦੀ ਰੇਣਕਾ ਅਤੇ ਗਰੀਬੀ ਗਦਾ ਬਣਾ ਕੇ, ਅਤੇ ਸੇਵਾ ਨੂੰ ਮੁਖ ਰਖ ਕੇ, ਦਾਸਾਂ ਦਾ ਭੀ ਦਾਸ ਬਣ ਰਹਿਣ ਕਰ 'ਸੇਵਕ' ਦੀ ਪਦਵੀ ਨੂੰ ਪ੍ਰਾਪਤ ਹੈ। ਇਹ ਨਹੀਂ ਕਿ ਸਿਖ ਕੇਵਲ ਕੇਸਧਾਰੀ ਹੋਣ ਕਰ ਸਿੰਘ ਸਦਾਉਂਦਾ ਅਤੇ ਮੋਨਾ ਹੋਣ ਕਰ ਸਹਿਜਧਾਰੀ ਅਖਾਉਂਦਾ ਹੈ । ਇਸ ਬਿਧ ਜੋ 'ਸਿਖ ਪਦ' ਦੀ ਵਿਆਖਿਆ ਕਰਦੇ ਹਨ, ਉਹ ਗੁਰੂ ਘਰ ਦੇ ਗੂੜ੍ਹ ਪਰਮਾਰਥੀ ਭੇਦਾਂ ਅਤੇ ਗੁਰਸਿਖੀ ਤੋਂ ਹੀ ਅਗਿਆਤ ਹਨ । ਸਿਖ ਕੌਮ ਵਿਖੇ ਸਿਖ ਪਦ ਸੰਬੰਧੀ ਇਸ ਪਰਕਾਰ ਦੀ ਮਨੋ-ਕਲਪਤ ਵਿਆਖਿਆ ਦਵਾਰਾ, ਸਿਖ ਕੌਮ ਵਿਖੇ ਸਿਖਾਂ ਦੇ ਵਖੋ ਵਖ ਵਰਣ ਚਿਹਨ ਅਸਥਾਪਣ ਕਰ ਦੇਣੇ ਹਿੰਦੂ ਕੌਮ ਦੇ ਮੰਨੇ ਹੋਏ ਵਰਨ-ਆਸ਼ਰਮ ਵਾਲੀ ਅਗਿਆਨਤਾ ਪੂਰਤ ਨਕਲ ਹੈ। ਗੁਰੂ ਘਰ ਦੀ ਪੁਰਾਤਨ ਗੁਰਸਿਖ-ਗਾਥਾ ਅਨੁਸਾਰ ਇਕ ਸਿਖ ਦੇ ਜੀਵਨ ਵਿਖੇ ਹਿੰਦੂਆਂ ਦੇ ਸਾਰੇ, ਅਰਥਾਤ ਚਾਰੇ ਵਰਨਾਂ-ਆਸ਼ਰਮਾਂ ਵਾਲੇ ਗੁਣ ਗੁੰਫਤ ਅਤੇ ਪੂਰਤ ਹਨ।

ਪਰਮਾਰਥ ਦਾ ਪਾਂਧੀ ਸੰਤ ਭਗਤ ਅਤੇ ਗੁਰਮੁਖ ਬ੍ਰਹਮ-ਵਿਚਾਰੀ ਬ੍ਰਹਮ-ਗਿਆਨੀ ਹੋਣ ਕਰਕੇ ਸਿਖ ਬ੍ਰਾਹਮਣ ਹੈ, ਸੋਈ ਸਿਖ ਪਰਉਪਕਾਰੀ ਸੂਰਬੀਰ ਯੋਧਾ ਹੋਣ ਕਰਕੇ ਛਤਰੀ ਹੈ। ਸੋਈ ਗ੍ਰਹਿਸਤੀ ਅਤੇ ਦਸਾਂ ਨਹੁੰਆਂ ਦੀ ਕਮਾਈ ਕਰਕੇ, ਘਾਲ ਖਾਏ ਕੁਛ ਹਥੋਂ ਦੇਣ ਵਾਲਾ ਹੋਣ ਕਰਕੇ ਵੈਸ਼ ਹੈ ਅਤੇ ਸੋਈ ਸਿਖ ਸੇਵਾ ਦੇ ਮੰਡਲ ਦਾ ਮੋਹਰੀ ਹੋਣ ਕਰਕੇ ਸੂਦਰ ਹੈ।

ਏਸੇ ਪਰਕਾਰ ਸਿੰਘ, ਖਾਲਸਾ, ਗੁਰਮੁਖ ਅਤੇ ਸੇਵਕ ਵਾਲੇ ਸਾਰੇ ਗੁਣ ਇਕੋ ਸਿਖ ਵਿਖੇ ਹੀ ਘਟਦੇ ਹਨ। ਸੋ 'ਸਿਖ ਪਦ' ਦੇ ਪੁਕਾਰਨ ਮਾਤਰ ਵਿਚ ਸਿੰਘ, ਖਾਲਸਾ, ਗੁਰਮੁਖ ਅਤੇ ਸੇਵਕ ਆਪੇ ਹੀ ਪੁਕਾਰੇ ਜਾਂਦੇ ਹਨ। ਇਹ ਸਿਖ ਪਦ ਦੀ, ਸਿਖ ਪਦਵੀ ਦੀ ਗੁਰੂ ਘਰ ਵਿਖੇ ਵਿਲੱਖਣਤਾ ਹੈ। ਸੋ ਸਿਖ ਸਦਾਵਣ ਵਾਲੇ ਭਰਾਵੋ ! ਤੁਸੀਂ ਕਦੇ ਵੀ ਆਪਣੇ ਆਪ ਨੂੰ ਸਿਖ ਨਹੀਂ ਸਦਵਾ ਸਕਦੇ, ਜਦ ਤੀਕਰ ਕਿ ਤੁਸੀਂ ਸਤਿਗੁਰੂ ਦਸਮੇਸ਼ ਜੀ ਦੇ ਸਮੇਂ ਪਰਚੁਰ ਹੋਈ ਪਵਿਤਰ ਅੰਮ੍ਰਿਤ ਦੀ ਮਰਯਾਦਾ ਦੁਆਰਾ ਸਿਖ ਨਹੀਂ ਬਣ ਜਾਂਦੇ। ਤੁਸਾਂ ਨੂੰ ਭਲੀ ਬਿਧ ਇਹ ਭੇਦ ਪ੍ਰਗਟ ਰਹੇ ਕਿ

ਕੇਵਲ ਖੰਡੇ ਦੇ ਅੰਮ੍ਰਿਤ ਦੁਆਰਾ ਸਜੇ ਸਿੰਘ ਹੀ ਸਿਖ ਸਦਵਾ ਸਕਦੇ ਹਨ।

ਆਪ ਕਹੋਗੇ, ਕਿਉਂ ਜੀ, ਚਰਨ ਪਾਹੁਲ ਦੀ ਰਹੁ ਰੀਤ ਰੱਦ ਹੋ ਗਈ? ਅਤੇ ਗੁਰੂ ਨਾਨਕ ਦੇਵ ਜੀ ਦੀ ਚਲਾਈ ਰਸਮ ਆਵਾਗਉਣ ਹੀ ਗਈ ? ਸੋ ਮਿੱਤਰ ਜੀ, ਚਰਨ-ਪਾਹੁਲ ਦੀ ਰਹੁ-ਰੀਤ ਨੂੰ ਰਦ ਕੌਣ ਕਰ ਸਕਦਾ ਹੈ, ਚਰਨ-ਪਾਹੁਲ ਦੀ ਮਰਯਾਦਾ ਪ੍ਰਵਾਣ ਪੈ ਚੁਕੀ ਹੈ, ਮੰਨੀ ਪ੍ਰਮੰਨੀ ਰਹਿ ਚੁਕੀ ਹੈ। ਪ੍ਰੰਤੂ ਸਮੇਂ ਅਨੁਸਾਰ ਜਦੋਂ ਉਸ ਦੀ ਲੋੜ, ਉਸ ਦੇ ਤਤਪਰ ਰਖਣ ਦੀ ਲੋੜ ਗੁਰੂ ਜੀ ਨੂੰ ਪ੍ਰਤੀਤ ਹੋਈ, ਤਦੋਂ ਉਹ ਰੀਤ ਅਸਥਿਰ ਅਤੇ ਪਰਚੁਰ ਰਹੀ। ਜਦੋਂ ਭੂਤ ਭਵਿਖ ਤੇ ਭਵਾਨ ਤੀਨ ਕਾਲ ਦੇ ਦਾਨੀ (ਜਾਣਨਹਾਰ) ਅਤੇ ਚੋਜੀ ਗੁਰੂ ਜੀ ਨੂੰ ਸਮੇਂ ਨੇ ਹੋਰ ਹੀ ਅਨੋਖੀ ਅਤੇ ਖ਼ਾਸ ਲੋੜ ਪ੍ਰਤੀਤ ਕਰਾਈ, ਤਦ ਗੁਰੂ ਜੀ ਨੇ ਚਰਨ-ਪਾਹੁਲ ਦੇ ਥਾਉਂ ਖੰਡੇ ਦੇ ਅੰਮ੍ਰਿਤ ਦੀ ਰੀਤ ਪਰਚਲਤ ਅਤੇ ਅਸਥਾਪਨ ਕਰ ਦਿਤੀ। ਅਤੇ ਨਾ ਹੀ ਅੰਮ੍ਰਿਤ ਦੀ ਮਰਯਾਦਾ ਪਰਚੁਰ ਹੋਣ ਕਰ, ਗੁਰੂ ਨਾਨਕ ਦੇਵ ਜੀ ਦੀ ਚਲਾਈ ਰਸਮ ਦੀ ਹਾਨੀ ਹੋਈ ਆਪ ਇਸ ਬਿਧ ਅਰੋਪ ਸਕਦੇ ਹੋ। ਹਾਨੀ ਹੋਈ ਤਦ ਜਾਣੀਏ ਜਦ ਕਿ ਹਾਨੀ ਕਰਨ ਵਾਲਾ ਕੋਈ ਹੋਰ ਦੂਸਰਾ ਹੋਵੇ। ਏਥੇ ਤਾਂ ਕਰਨ ਕਰਾਵਨਹਾਰ ਓਤ ਪੋਤ ਏਕੈ ਨਿਰੰਕਾਰ ਦੀ ਜੋਤਿ ਗੁਰੂ ਹੀ ਗੁਰੂ ਹੈ, ਜੋ ਦਸ ਜਾਮੇ ਧਾਰ ਕੇ ਚੋਜ ਵਰਤਾ ਰਿਹਾ ਹੈ। ਆਪ ਨੂੰ ਜੋ ਗੁਰੂ ਨਾਨਕ ਦੇਵ ਅਤੇ ਗੁਰੂ ਦਸਮੇਸ਼ ਜੀ ਦੇ ਸਰੂਪ ਵਿਖੇ ਕੋਈ ਭਿੰਨ-ਭੇਦ ਭਾਸਿਆ ਹੈ, ਤਾਂ ਇਹ ਕਿਸ ਬਿਧ ਨਿਸਚਤ ਹੋ ਸਕਦਾ ਹੈ ਕਿ ਆਪ ਦੀ ਗੁਰੂ ਘਰ ਉਤੇ ਸ਼ਰਧਾ ਹੈ। ਆਪ ਗੁਰੂ ਪਦ ਦੀ ਮਹਿਮਾ ਨੂੰ ਹੀ ਨਹੀਂ ਪਰਖ ਸਕੇ। ਆਪ ਦਾ ਗੁਰੂ ਨਾਨਕ ਦੇਵ ਜੀ ਨੂੰ ਗੁਰੂ ਸਰੂਪ ਮੰਨਣ ਦਾ ਦਾਅਵਾ ਹੀ ਕੱਚਾ ਅਤੇ ਫੋਕਾ ਹੈ।

ਕਿਉਂ ਜੀ— ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ...੨॥

ਸਤੇ ਬਲਵੰਡ ਦੀ ਵਾਰ, ਪੰਨਾ ੯੬੬

ਦੇ ਗੁਰਵਾਕ ਅਨੁਸਾਰ ਅਤੇ ਭਾਈ ਗੁਰਦਾਸ ਜੀ ਦੇ ਮਹਾਂਵਾਕ—

ਮਾਰਿਆ ਸਿਕਾ ਜਗਤ੍ਰਿ ਵਿਚਿ
ਨਾਨਕ ਨਿਰਮਲ (ਖਾਲਸਾ) ਪੰਥ ਚਲਾਇਆ ॥
ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ ॥
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕ ਰੂਪ ਵਟਾਇਆ ॥
ਲਖਿ ਨ ਕੋਈ ਸਕਈ ਆਚਰਜੇ ਆਚਰਜ ਦਿਖਾਇਆ ॥
ਕਾਇਆ ਪਲਟਿ ਸਰੂਪ ਬਣਾਇਆ ॥੪੫॥

ਭਾਈ ਗੁਰਦਾਸ ਜੀ, ਵਾਰ ੧

ਤਥਾ—ਸੋ ਟਿਕਾ ਸੋ ਛਤ੍ਰ ਸਿਰਿ ਸੋਈ ਸਚਾ ਤਖਤੁ ਟਿਕਾਈ ॥

ਗੁਰ ਨਾਨਕ ਹੰਦੀ ਮੁਹਰ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ ॥
ਦਿਤਾ ਛੋੜਿ ਕਰਤਾਰਪੁਰੁ ਬੈਠਿ ਖਡੂਰੇ ਜੋਤਿ ਜਗਾਈ ॥੪੬॥

ਭਾਈ ਗੁਰਦਾਸ ਜੀ, ਵਾਰ ੧

ਇਹਨਾਂ ਵਾਕਾਂ ਦੇ ਭਾਵ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਗੁਰੂ ਰੂਪੀ ਜੋਤਿ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜਾਮੇ ਵਿਖੇ ਪਰਵੇਸ਼ ਕਰ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੀ ਗੱਦੀ ਉਤੇ ਅਸਥਾਪਤ ਕਰ ਦਿਤਾ ਅਤੇ "ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ"* ਗੁਰਵਾਕ ਦੇ ਭਾਵ ਅਨੁਸਾਰ ਜਦ ਗੁਰੂ ਨਾਨਕ ਦੇਵ ਜੀ ਨੇ, ਗੁਰੂ ਅੰਗਦ ਜੀ ਨੂੰ ਗੁਰੂ ਮੰਨਣ ਦਾ ਸੱਚਾ ਹੁਕਮ ਗੁਰ-ਸੰਗਤਾਂ ਪ੍ਰਤੀ ਫੁਰਮਾ ਦਿਤਾ ਤਦ ਸਚਿਆਰ ਸਿਖਾਂ ਨੇ ਤਾਂ ਸਿਰ ਮਥੇ ਉਤੇ ਏਸ ਹੁਕਮ ਨੂੰ ਮੰਨ ਲਿਆ ਅਤੇ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਨਕ ਦੇਵ ਜੀ ਦਾ ਸਾਖਿਆਤ ਰੂਪ ਮੰਨ ਕੇ ਗੁਰੂ ਅੰਗਦ ਦੇਵ ਜੀ ਦੀ ਸਿਖੀ ਵਿਖੇ ਤਤਪਰ ਹੋ ਗਏ, ਪ੍ਰੰਤੂ "ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ" ਵਾਲਾ ਅਗਲੇਰਾ ਗੁਰਵਾਕ ਦਸਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਪੁੱਤਰਾਂ ਸ੍ਰੀ ਚੰਦ ਅਤੇ ਲਖਮੀ ਦਾਸ ਨੇ ਆਪਣੇ ਪਿਤਾ ਗੁਰੂ ਜੀ ਦਾ ਫੁਰਮਾਨ ਸਵੀਕਾਰ ਨਾ ਕੀਤਾ, ਜੈਸਾ ਕਿ ਹੋਰ ਸਾਰੀ ਸੰਗਤ ਨੇ ਕੀਤਾ ਸੀ ਅਤੇ ਗੁਰੂ ਅੰਗਦ ਦੇਵ ਜੀ ਨੂੰ ਪੀਰ (ਗੁਰੂ) ਕਰਕੇ ਮੰਨਣੋਂ ਕੰਨਾ (ਮੋਢਾ) ਮਰੋੜ (ਫੇਰ) ਗਏ, ਜਿਸ ਦਾ ਸਿੱਟਾ ਕੀ ਹੋਇਆ, ਜੈਸਾ ਕਿ ਨਾਲ ਦਾ ਗੁਰਵਾਕ ਹੈ :

ਦਿਲਿ ਖੋਟੈ ਆਕੀ ਫਿਰਨਿ੍ ਬੰਨਿ੍ ਭਾਰੁ ਉਚਾਇਨਿ੍ ਛਟੀਐ...॥੨॥

ਸਤੇ ਬਲਵੰਡ ਦੀ ਵਾਰ, ਪੰਨਾ ੯੬੭

ਉਹ ਸਤਿਗੁਰੂ ਤੋਂ ਆਕੀ ਬੇਮੁਖ ਅਤੇ ਕੂੜਿਆਰ ਹੋ ਕੇ ਸੰਸਾਰ ਵਿਖੇ ਬਿਚਰਨ ਲਗੇ ਅਤੇ ਗੁਰੂ-ਘਰ ਤੋਂ ਧਕੇ ਗਏ, ਕਿਉਂਕਿ ਗੁਰਾਂ ਤੋਂ ਆਕੀ ਹੋ ਕੇ ਗੁਰੂ ਦੇ ਹੁਕਮ-ਰਜਾਈ ਚਲਣੋਂ ਮੁਨਕਰ ਹੋ ਕੇ, ਗੁਰੂ ਦੇ ਭਾਣੇ ਅੰਦਰ ਆਉਣੋਂ ਸਿਰ ਫੇਰ ਕੇ, ਉਹ ਨਿਰੇ ਆਪਣੇ ਭਾਣੇ ਅੰਦਰ ਹੀ ਆਪ-ਮੁਹਾਰੇ ਹੋ ਕੇ ਚਲਣ ਲਗ ਪਏ ਸਨ। ਪਰ "ਆਪਣੈ ਭਾਣੈ ਜੋ ਚਲੈ ਵਿਛੁੜਿ ਚੋਟਾ ਖਾਵੈ"‡ । ਤਾਂਹੀ ਤਾਂ ਗੁਰੂ ਘਰ ਤੋਂ ਵਿਛੜ ਕੇ ਉਹਨਾਂ ਨੂੰ 'ਬੰਨਿ੍ ਭਾਰੁ ਉਚਾਇਨਿ੍ ਛਟੀਐ' ਅਹੰਕਾਰ ਬੇਮੁਖਤਾਈ ਦੇ ਭਾਰ ਦੀ ਛੱਟ (ਗਧੇ ਵਾਲੀ ਗੂਣ) ਸਦਾ ਲਈ ਸਿਰ ਤੇ ਚੁਕਣੀ ਪਈ। ਕਿਉਂ ਜੀ! ਦੇਖਿਆ ਕੇਵਲ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਪ੍ਰਥਮ ਸਰੂਪ, ਅਰਥਾਤ ਕੇਵਲ ਪਹਿਲੀ ਪਾਤਸ਼ਾਹੀ ਉਤੇ ਭਰੋਸਾ ਰਖਣ ਵਾਲਿਆਂ ਅਤੇ ਗੁਰੂ ਨਾਨਕ ਦੇਵ ਜੀ ਦੇ ਦੂਜੇ ਸਰੂਪ ਗੁਰੂ ਅੰਗਦ ਦੇਵ ਜੀ, ਅਰਥਾਤ ਦੂਜੀ ਪਾਤਸ਼ਾਹੀ ਤੋਂ ਸਿਰ ਫੇਰਨ ਵਾਲਿਆਂ ਦਾ ਗੁਰੂ-ਘਰ ਉਤੇ ਅਤੇ ਗੁਰੂ-ਘਰ ਦੇ ਸਰੂਪ (ਵਜੂਦ) ਉਤੇ ਕੱਚਾ ਵਿਸ਼ਵਾਸ ਨਿਕਲਿਆ ਅਤੇ ਉਹਨਾਂ ਗੁਰ-ਗੋਪੇ ਛੁੱਟਰ ਅਤੇ ਗੁਰ-ਫਿਟਕੇ ਮੰਦ-ਭਾਗੀਆਂ ਦਾ

‡ ਸੋਰਠਿ ਮ: ੩. ਪੰਨਾ ੬੦੧

ਕਿਹਾ ਭੈੜਾ ਹਾਲ ਹੋਇਆ, ਜੈਸਾ ਕਿ ਇਸ ਪਰਥਾਇ ਉਚਰੇ ਗੁਰਵਾਕ ਤੋਂ ਨਿਰਣੇ ਹੁੰਦਾ ਹੈ:—

ਹੋਂਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ ॥
ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕਿ ਮੁਹਿ ਪਾਹੀ ॥
ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲਭੂਸੇ ਖਾਹੀ ॥
ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ ॥
ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ ॥
ਓਨਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ ਹਉਲਿ ਮਰਾਹੀ ॥
ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ ॥
ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ ਗਵਾਹੀ ॥
ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ ॥
ਹਰਿ ਤਿਨ ਕਾ ਦਰਸਨੁ ਨਾ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ ॥
ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ...॥੨॥

(੧੫) ਗਉੜੀ ਕੀ ਵਾਰ, ਮ: ੪, ਪੰਨਾ ੩੦੮

ਜ਼ਰਾ ਧਿਆਨ ਨਾਲ ਇਸ ਵਾਕ ਦੀ ਪਹਿਲੀ ਤੁਕ ਨੂੰ ਵਿਚਾਰੋ 'ਹੋਂਦੈ ਪਰਤਖਿ ਗੁਰੂ ਜੋ ਵਿਛੁੜੇ'। ਇਹ ਤੁਕ ਸਾਫ਼ ਸਪੱਸ਼ਟ ਕਰਦੀ ਹੈ ਕਿ ਜੋ ਪੁਰਸ਼ ਕੇਵਲ ਪਿਛਲੇਰੇ ਗੁਰ ਜਾਮੇ ਉਤੇ ਵਿਸ਼ਵਾਸ ਰਖੇ ਅਤੇ ਵਰਤਮਾਨ ਕਾਲ ਦੇ ਹੁੰਦੇ ਹੋਏ ਗੁਰ-ਗੱਦੀ ਤੇ ਪਰਤੱਖ ਬਿਰਾਜਮਾਨ ਗੁਰੂ ਤੋਂ ਬੇਮੁਖ ਹੋ ਕੇ ਵਿਛੜ ਜਾਇ, ਅਸ਼ਰਧਕ, ਨਿਗੁਰਾ, ਨਿਖਸਮਾ ਹੋ ਜਾਇ, ਉਸ ਦੇ ਹੀ ਉਪਰ ਕਥੇ ਭੈੜੇ ਹਾਲ ਹੁੰਦੇ ਹਨ। ਉਸ ਦਾ ਪ੍ਰਿਥਮ ਗੁਰੂ ਜਾਮੇ ਵਾਲਾ ਵਿਸ਼ਵਾਸ ਉਸ ਨੂੰ ਕੀ ਤਾਰੂ? ਉਹ ਤਾਂ ਗੁਰੂ-ਘਰ ਵਲੋਂ ਫਿਟਕਾਰਿਆ ਗਿਆ। ਉਸ ਦਾ ਪ੍ਰਿਥਮ ਗੁਰੂ ਜਾਮੇ ਵਾਲਾ ਵਿਸ਼ਵਾਸ ਭੀ ਫੋਕਾ ਹੀ ਹੈ। ਉਹ ਗੁਰੂ ਦੇ ਸਰੂਪ ਦੀ ਮਹਿਮਾ ਤੋਂ ਹੀ ਘੁਥਾ ਹੋਇਆ ਹੈ। ਉਸ ਨੂੰ ਗੁਰੂ ਘਰ ਦਾ ਬੰਦਾ, ਗੁਰੂ ਘਰ ਦਾ ਉਪਾਸ਼ਕ, ਗੁਰੂ ਦਾ ਸਿੱਖ ਕਦੇ ਨਹੀਂ ਕਹਿ ਸਕਦੇ। ਜੋ ਗੁਰੂ ਦੇ ਸਿੱਖ ਹਨ, ਦਸਾਂ ਗੁਰੂਆਂ ਨੂੰ ਇਕੋ ਸਰੂਪ ਕਰਿ ਮੰਨਦੇ ਹਨ, ਉਹ ਪਹਿਲੇ ਅਤੇ ਦੂਜੇ, ਅਤੇ ਪਹਿਲੇ ਅਤੇ ਦਸਵੇਂ ਗੁਰੂ ਦੇ ਜਾਮੇ ਵਿਖੇ ਰੰਚਕ ਭੇਦ ਨਹੀਂ ਮੰਨਦੇ, ਕਿਉਂਕਿ ਉਹਨਾਂ ਨੂੰ ਮਨ ਬਚ ਕਰਮ ਕਰਕੇ ਏਸ ਗੁਰਵਾਕ ਦਾ ਅੰਤਰੀਵ ਭਾਵ ਦ੍ਰਿੜ੍ਹ ਹੈ, "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ"*। ਉਹਨਾਂ ਨੂੰ ਭਾਈ ਗੁਰਦਾਸ ਜੀ ਦੇ ਇਸ ਪਵਿਤਰ ਵਾਕ ਉਤੇ ਪੂਰਨ ਭਰੋਸਾ ਹੈ ਕਿ "ਜੋਤੀ ਜੋਤਿ ਮਿਲਾਇ ਕੈ ਸਤਿਗੁਰ

* ਸਤੇ ਬਲਵੰਡ ਦੀ ਵਾਰ, ਪੰਨਾ ੯੬੬

ਨਾਨਕ ਰੂਪ ਵਟਾਇਆ"†, ਪ੍ਰੰਤੂ "ਲਖਿ ਨ ਕੋਈ ਸਕਈ ਆਚਰਜੇ ਆਚਰਜ ਦਿਖਾਇਆ"†। ਚੋਜੀ ਗੁਰੂ ਦੇ ਅਚਰਜ ਕੌਤਕ ਅਤੇ ਬਚਿਤਰ ਚਲਿਤ-ਚੋਜ ਜੋ ਦਸ ਜਾਮੇ ਧਾਰ ਕੇ ਸਤਿਗੁਰ ਗੁਰੂ ਨਾਨਕ ਦੇਵ ਜੀ ਨੇ ਦਿਖਾਏ ਅਤੇ ਵਰਤਾਏ, ਇਹਨਾ ਨੂੰ ਗੁਰਸਿਖਾਂ ਬਾਝੋਂ ਹੋਰ ਕੋਈ ਨਹੀਂ ਲਖ ਸਕਦਾ। ਇਹੋ ਤਾਂ ਗੁਰੂ ਦੇ ਕੌਤਕ, ਚੋਜ ਚਲਿਤ ਅਤੇ ਤਮਾਸ਼ੇ ਹਨ। ਸੋ ਗੁਰੂ ਦੀ ਮਹਿਮਾ ਅਤੇ ਵਡਿਆਈ ਕੇਵਲ ਗੁਰਸਿਖਾਂ ਨੂੰ ਹੀ ਸੁਖਾਂਦੀ ਹੈ। ਜੈਸਾ ਕਿ ਗੁਰਵਾਕ ਹੈ :—

ਗੁਰਸਿਖਾ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ ਵਡਿਆਈ ॥੨॥(੧੮)
ਮ: ੪, ਗਉੜੀ ਕੀ ਵਾਰ, ਪੰਨਾ ੩੧੦

ਜਿਨ੍ਹਾਂ ਨੇ ਗੁਰ ਸਤਿਗੁਰ ਦੇ ਸਰੂਪ ਨੂੰ ਦਸਾਂ ਜਾਮਿਆਂ ਵਿਖੇ ਇਕੋ ਕਰ ਹੀ ਨਹੀਂ ਮੰਨਿਆ, ਉਹ ਕੀ ਜਾਣਨ ਗੁਰੂ ਕੀ ਮਹਿਮਾ ? ਉਹ ਕੀ ਜਾਣਨ ਗੁਰੂ ਪਦ ਦੀ ਮਹੱਤਤਾ ? ਫੇਰ ਓਹਨਾਂ ਨੂੰ ਗੁਰੂ ਘਰ ਉਤੇ ਵਿਸ਼ਵਾਸ ਹੀ ਕੀ ਹੋ ਸਕਦਾ ਹੈ ? ਤਾਂ ਕਿਸ ਬਿਧ ਉਹ ਸਿਖ ਸਦਾ ਸਕਦੇ ਹਨ ? ਜਿਹੜੇ ਕਹਿਣ ਕਿ ਅਸੀਂ ਤਾਂ ਗੁਰੂ ਨਾਨਕ ਦੇਵ ਜੀ ਦੇ ਹੀ ਸਿਖ ਹਾਂ ਅਤੇ ਗੁਰੂ ਦਸਮੇਸ਼ ਜੀ ਦੇ ਹੁਕਮ ਤੋਂ ਸਿਰ ਫੇਰਨ, ਉਹ ਕਦਾਚਿਤ ਸਿਖ ਨਹੀਂ, ਉਹ ਗੁਰੂ-ਦ੍ਰੋਹੀ, ਪਾਪਿਸ਼ਟ, ਹਤਿਆਰੇ ਹਨ। ਉਹ ਗੁਰੂ ਨਾਨਕ ਦੇਵ ਜੀ ਤੋਂ ਹੀ ਉਕੇ ਅਤੇ ਕੋਰੇ ਬੇਮੁਖ ਹਨ। ਉਹਨਾਂ ਨੂੰ ਪਤਾ ਨਹੀਂ ਕਿ ਜਦੋਂ—

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥
ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ...੧॥(੧੩)
ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੮

ਤਥਾ— ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥ (ਪੰਨਾ ੯੬੮)

ਗੁਰਵਾਕ ਦੇ ਭਾਵ ਅਨੁਸਾਰ ਅਤੇ ਭਾਈ ਗੁਰਦਾਸ ਜੀ ਦੇ ਇਸ ਮਹਾਂਵਾਕ ਅਨੁਸਾਰ—

ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ ॥
ਫੇਰਿ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ ॥੪੬॥
ਭਾ: ਗੁਰਦਾਸ ਜੀ, ਵਾਰ ੧

ਜਦੋਂ ਸਤਿਗੁਰੂ ਗੁਰੂ ਨਾਨਕ ਦੇਵ ਜੀ ਨੇ ਤੀਸਰਾ ਜਾਮਾ ਵਟਾਇਆ

---

† ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੫

ਉਸ ਵੇਲੇ ਗੁਰੂ ਅਮਰਦਾਸ ਜੀ ਨੂੰ ਗੁਰੂ ਸਰੂਪ, ਅਰਥਾਤ ਗੁਰੂ ਕਰਕੇ ਨਾ ਮੰਨਣ ਵਾਲਿਆਂ ਦਾ ਕੀ ਹਾਲ ਹੋਇਆ ਸੀ ! ਜੇ ਆਪ ਨੂੰ ਚੇਤੇ ਨਾ ਹੋਵੇ ਤਾਂ ਲਓ ਆਪ ਦੇ ਚੇਤੇ ਕਰਾਈਏ। ਦੇਖੋ ਅਗਲੇਰਾ ਵਾਕ ਕੀ ਕਹਿੰਦਾ ਹੈ:—

ਧੁਰਿ ਮਾਰੇ ਪੂਰੇ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ ॥
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ ।
ਸਤਿਸੰਗਤ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ ॥
ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ ॥
ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ...੧॥(੧੪)

ਗਉੜੀ ਕੀ ਵਾਰ, ਪੰਨਾ ੩੦੭

ਕਿਉਂ ਜੀ, ਹੁਣ ਨਿਸਚਿਤ ਹੋਇਆ, ਕੀ ਓਹ ਗੁਰੂ ਅੰਗਦ ਦੇਵ ਜੀ ਦੇ ਅਥਵਾ ਗੁਰੂ ਨਾਨਕ ਦੇਵ ਜੀ ਦੇ ਸਿਖ ਸਦਾ ਸਕਦੇ ਹਨ ਜਿਨ੍ਹਾਂ ਨੇ ਗੁਰੂ ਅਮਰ ਦਾਸ ਜੀ ਨੂੰ ਗੁਰੂ ਕਰ ਨਹੀਂ ਮੰਨਿਆ ? ਕਦੇ ਨਹੀਂ ! ਕਦਾਚਿਤ ਨਹੀਂ !! ਹਰਗਿਜ਼ ਨਹੀਂ !!! ਉਹ ਤਾਂ ਆਪ ਗੁਰੂ ਅੰਗਦ ਦੇਵ ਜੀ ਨੇ ਹੀ ਫਿਟਕਾਰ ਦਿਤੇ ਅਤੇ ਕੂੜਿਆਰ ਕਰ ਕੇ ਛੁਟੜ ਕਰਾਰ ਦੇ ਛਡੇ। ਫੇਰ ਜਦੋਂ—

ਅਮਰਦਾਸਿ ਅਮਰਤ ਛਤ੍ਰੁ ਗੁਰ ਰਾਮਹਿ ਦੀਅਉ ॥ (੧੪੦੮)

ਤਥਾ— ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥
ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥

ਰਾਮਕਲੀ ਸਦੁ, ਪੰਨਾ ੯੨੩

ਗੁਰਵਾਕਾਂ ਦੇ ਭਾਵ ਅਨੁਸਾਰ ਅਤੇ ਭਾਈ ਗੁਰਦਾਸ ਜੀ ਦੇ ਇਸ ਮਹਾਂਵਾਕ ਮੂਜਬ—

ਦਿਚੈ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ॥
ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ ॥੪੭॥

ਭਾ: ਗੁਰਦਾਸ ਜੀ, ਵਾਰ ੧

ਜਦੋਂ ਗੁਰਿਆਈ ਦੀ ਗਦੀ ਗੁਰੂ ਰਾਮ ਦਾਸ ਜੀ ਨੂੰ ਆਪ ਗੁਰੂ ਅਮਰਦਾਸ ਜੀ ਦੇ ਹਸਤ-ਕਮਲਾਂ ਤੋਂ ਪ੍ਰਾਪਤ ਹੋਈ ਅਤੇ ਗੁਰੂ ਅਮਰਦਾਸ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਪਰਤੱਖ ਹੋਂਦੇ ਹੋਏ ਆਪਣੇ ਸਾਹਮਣੇ ਰਾਮਦਾਸ ਜੀ ਨੂੰ ਗੁਰ ਗੱਦੀ ਤੇ ਅਸਥਾਪਤ ਕਰ ਕੇ ਅਤੇ ਗੁਰਿਆਈ ਦਾ ਤਿਲਕ ਦੇ ਕੇ ਆਪਣੇ ਸਿਖਾਂ, ਆਪਣੀ ਸੰਗਤ, ਆਪਣੇ ਬੰਧਪਾਂ ਅਤੇ ਆਪਣੇ ਸਪੁੱਤਰਾਂ ਨੂੰ ਗੁਰੂ ਰਾਮਦਾਸ ਜੀ ਦੇ ਪੈਰੀਂ ਪੁਆ ਕੇ ਉਨ੍ਹਾਂ ਪਾਸੋਂ ਗੁਰੂ ਰਾਮਦਾਸ ਜੀ ਦੀ ਈਨ ਮੰਨਵਾਈ ਅਤੇ ਚੌਥੇ ਪਾਤਸ਼ਾਹ ਨੂੰ ਉਨ੍ਹਾਂ ਪਾਸੋਂ ਗੁਰੂ ਤਸਲੀਮ ਕਰਵਾਇਆ; ਤਦੋਂ "ਸਤਿਗੁਰੁ ਪੁਰਖੁ

ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ''* ਗੁਰਵਾਕ ਦੇ ਭਾਵ ਅਨੁਸਾਰ ਜਿਹੜੇ ਤਾਂ ਗੁਰੂ ਦੇ ਸਿਖ ਸਨ, ਉਨ੍ਹਾਂ ਨੇ ਤਾਂ ਜੋ ਕੁਛ ਗੁਰੂ ਅਮਰਦਾਸ ਤੀਜੀ ਪਾਤਸਾਹੀ ਨੇ ਹੁਕਮ ਦਿਤਾ, ਸਤ ਕਰ ਕੇ ਅਤੇ ਰਾਜ਼ੀ ਹੋ ਕੇ ਮੰਨ ਲਿਆ ਅਤੇ ਹੁਕਮ-ਰਜਾਈ ਚਲਣ ਵਾਲਾ ਅਤੇ ਗੁਰੂ ਕੇ ਭਾਣੇ ਅੰਦਰ ਆਉਣ ਵਾਲਾ ਸੱਚਾ ਵਤੀਰਾ ਬੀਬੇ ਗੁਰਸਿੱਖਾਂ ਵਤ ਸਿਰ ਮੱਥੇ ਮੰਨ ਕੇ ਵਰਤ ਕੇ ਪੂਰਾ ਕਰ ਦਿਖਾਇਆ। ਪ੍ਰੰਤੂ "ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ''* ਦਾ ਗੁਰਵਾਕ ਦਸਦਾ ਹੈ ਕਿ ਜਿਸ ਨੇ ਸਤਿਗੁਰੂ ਗੁਰੂ ਰਾਮਦਾਸ ਸੇਤੀ ਗਣਤ ਰਖੀ ਅਤੇ ਤਾਤ ਪਰਾਈ ਵਾ ਬਖ਼ੀਲੀ ਹਿਰਦੇ ਵਿਖੇ ਰਖ ਕੇ ਗੁਰੂ ਰਾਮਦਾਸ ਜੀ ਦੇ ਅਗੇ ਨਿਵਣੋਂ ਅਰਥਾਤ ਗੁਰੂ ਰਾਮਦਾਸ ਜੀ ਨੂੰ ਗੁਰੂ ਕਰਕੇ ਮੰਨਣੋਂ ਸਿਰ ਫੇਰਿਆ ਅਤੇ ਸੰਕੋਚ ਕੀਤੀ, ਓਸ ਨੂੰ ਗੁਰੂ ਅਮਰਦਾਸ ਜੀ ਨੇ ਨੀਵਾਂ, ਨਿਤਾਣਾ, ਨਿਮੋਝੂਣਾ, ਖਸਤਾ ਖੁਆਰ ਅਤੇ ਜ਼ਲੀਲ ਕਰ ਕੇ ਬਹੁੜ ਗੁਰੂ ਰਾਮਦਾਸ ਜੀ ਦੇ ਅਗੇ ਨਿਵਾਇਆ। ਅਜੇ ਭੀ ਜਿਹੜ ਢੀਠ ਮਨਮੁਖ ਗੁਰੂ ਅਮਰਦਾਸ ਜੀ ਦੇ ਸਿਖ ਸੰਪਰਦਾ ਆਪ ਨੂੰ ਸਦਵਾ ਕੇ ਗੁਰੂ ਰਾਮਦਾਸ ਜੀ ਅਤੇ ਗੁਰੂ ਤੀਜੀ ਪਾਤਸ਼ਾਹੀ ਤੋਂ ਬਿਨਾਂ ਹੋਰਸ ਗੁਰੂ ਪਾਤਸ਼ਾਹੀਆਂ ਨੂੰ ਗੁਰੂ ਕਰਕੇ ਨ ਜਾਨਣ, ਕੀ ਉਹ ਗੁਰੂ ਕੇ ਸਿਖ ਕਹੇ ਜਾ ਸਕਦੇ ਹਨ ? ਕਦਾਚਿਤ ਨਹੀਂ। ਓਹ ਤਾਂ ਗੁਰੂ ਤੀਜੀ ਪਾਤਸ਼ਾਹੀ ਗੁਰੂ ਅਮਰਦਾਸ ਜੀ ਦੇ ਹੁਕਮਾਂ ਦੇ ਹੀ ਵਿਰੋਧੀ ਹਨ।

ਸਿਖ ਸਿਰਫ਼ ਉਸ ਪੁਰਸ਼ ਦਾ ਨਾਮ ਹੈ ਜੋ ਹੁਕਮ-ਰਜਾਈ ਚਲੇ। ਜਦ ਗੁਰੂ ਅਮਰਦਾਸ ਜੀ ਦਾ ਇਹ ਅਮਿੱਟ ਅਤੇ ਅਗਾਧ ਬੋਧ ਅਮਰ ਵਰਤ ਚੁਕਾ ਹੈ ਕਿ "ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ''* ਫੇਰ ਕਿਸ ਦੀ ਮਜਾਲ ਹੈ ਕਿ ਇਸ ਹੁਕਮ ਤੋਂ ਸਿਰ ਫੇਰੇ। ਬਸ ਸਿਰ ਫੇਰਨ ਵਾਲਾ ਅਸਿਖ ਹੈ। ਸਿਖ ਹੀ ਨਹੀਂ, ਜਦ ਉਹ ਉਸ ਗੁਰੂ ਦੇ ਹੁਕਮ ਤੋਂ ਆਕੀ ਹੋਇਆ ਬੈਠਾ ਹੈ, ਜਿਸ ਦਾ ਕਿ ਉਹ ਬੜੇ ਦਾਅਵੇ ਨਾਲ (ਪ੍ਰੰਤੂ ਕੂੜਾਵੇ ਦਾਅਵੇ ਨਾਲ) ਆਪਣੇ ਆਪ ਨੂੰ ਸਿਖ ਸਦਵਾਉਂਦਾ ਹੈ। ਤਦ ਉਹ ਉਪਰੰਤ ਪਾਤਸ਼ਾਹੀਆਂ, ਅਰਥਾਤ ਗੁਰੂ ਰਾਮਦਾਸ ਜੀ ਤੋਂ ਲੈ ਕੇ ਸ੍ਰੀ ਦਸਮੇਸ਼ ਜੀ ਤਾਈਂ ਛਿਆਂ ਹੀ ਪਾਤਸ਼ਾਹੀਆਂ ਦੇ ਹੁਕਮ ਨੂੰ ਮੰਨਣ ਦੀ ਕੀ ਪਰਵਾਹ ਕਰ ਸਕਦਾ ਹੈ ? ਅਤੇ ਉਸ ਦਾ ਮੰਨਣਾ ਨਾ-ਮੰਨਣਾ ਹੈਸੀਅਤ ਕੀ ਰਖਦਾ ਹੈ ? ਜਦ ਕਿ ਉਹ ਕੋਰਾ ਅਸਿਖ ਅਤੇ ਆਪਣੇ ਮੰਨੇ-ਪਰਮੰਨੇ ਗੁਰਦੇਵ ਤੋਂ ਹੀ ਬੇਮੁਖ ਹੈ। ਗੁਰੂ ਦੇ ਸਿਖ ਓਦੋਂ ਭੀ ਅਤੇ ਹੁਣ ਤਾਈਂ ਭੀ ਗੁਰੂ ਰਾਮਦਾਸ ਜੀ ਨੂੰ ਗੁਰੂ ਸਰੂਪ ਅਤੇ ਗੁਰੂ ਦੇ ਦਸ ਜਾਮਿਆਂ ਵਿਖੇ ਓਤ ਪੋਤ ਹੋ ਕੇ ਮਿਲੀ ਹੋਈ, ਆਦਿ ਅੰਤ ਲੈ ਕੇ ਅਵਤਰੀ ਹੋਈ ਅਕਾਲੀ ਜੋਤਿ ਕਰਕੇ ਮੰਨਦੇ ਅਤੇ ਨਮਸਕਾਰਦੇ ਹਨ।

---

* ਰਾਮਕਲੀ ਸਦੁ, ਪੰਨਾ ੯੨੩-੨੪

ਜੈਸੇ ਕਿ ਇਹਨਾਂ ਗੁਰਵਾਕਾਂ ਦਾ ਭਾਵ ਹੈ—

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥
ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥
ਅਟਲੁ ਅਥਾਹੁ ਅਤੋਲੁ ਤੂੰ ਤੇਰਾ ਅੰਤੁ ਨ ਪਾਰਾਵਾਰਿਆ ॥
ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ ॥
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥
ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ ॥
ਨਾਨਕੁ ਤੂ ਲਹਣਾ ਤੂ ਹੈ ਗੁਰੁ ਅਮਰੁ ਤੂ ਵੀਚਾਰਿਆ ॥
ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥੭॥

ਸਤੇ ਬਲਵੰਡ ਦੀ ਵਾਰ, ਪੰਨਾ ੯੬੮

ਫੇਰ ਜਦੋਂ ਅਨੇਕ ਗੁਰਵਾਕ ਪੁਕਾਰ ਪੁਕਾਰ ਇਸ ਬਿਧਿ ਉਚਾਰਦੇ ਹਨ ਕਿ—

ਗੁਰਿ ਨਾਨਕਿ ਅੰਗਦੁ ਵਰਉ ਗੁਰਿ ਅੰਗਦਿ ਅਮਰ ਨਿਧਾਨੁ ॥
ਗੁਰਿ ਰਾਮਦਾਸ ਅਰਜੁਨੁ ਵਰਉ ਪਾਰਸੁ ਪਰਸੁ ਪ੍ਰਮਾਣੁ ॥੪॥

ਸਵਈਏ ਮਹਲੇ ਪੰਜਵੇ ਕੇ, ਕਲ੍ਯ ਭਟ, ਪੰਨਾ ੧੪੦੭

ਤਥਾ—ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥

ਸਵਈਏ ਮਹਲੇ ਪੰਜਵੇ ਕੇ, ਮਥੁਰਾ ਭਟ, ਪੰਨਾ ੧੪੦੮

ਤਥਾ—ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ...੧॥ (੨॥੨੧...)

ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੯

ਪੁਨਾ—ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥ ...
ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥

ਤਦ ਫੇਰ—ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ...੮॥

ਸਤੇ ਬਲਵੰਡ ਦੀ ਵਾਰ, ਪੰਨਾ ੯੬੮

ਦੇ ਨਾਲ ਦਾ ਗੁਰਵਾਕ ਹੀ ਸਾਫ ਨਿਤਾਰ ਕੇ ਦਸਦਾ ਹੈ ਕਿ ਗੁਰਸਿਖਾਂ ਦੇ ਮੰਨੇ ਪਰਮੰਨੇ **ਗੁਰੂ** ਅਰਜਨ ਦੇਵ ਸ੍ਰੀ ਸਤਿਗੁਰੂ, **ਜਗਤ** ਗੁਰੂ, ਗੁਰ ਨਾਨਕ ਦੇਵ ਜੀ ਦੇ **ਪੰਜਵੇਂ ਸਰੂਪ** ਨੂੰ ਜਿਹੜੇ ਪੂਰਨ ਭਾਉ **ਭਾਉਣੀ** ਸਹਿਤ ਗੁਰੂ ਕਰਕੇ ਨਹੀਂ ਮੰਨਦੇ, **ਉਹ ਮਨਮੁਖ** ਹਨ, ਗੁਰੂ ਦੇ ਸੇਵਕ ਨਹੀਂ । ਅਤੇ "ਜੋ ਬਿਨੁ ਸਤਿਗੁਰ ਸੇਵੇ ਖਾਦੇ **ਪੈਨਦੇ ਸੇ** ਮੁਏ ਮਰਿ ਜੰਮੇ ਕੋੜ੍ਹੇ"* **ਵਾਲਾ ਗੁਰ** ਪਰਮਾਣ ਠੀਕ ਉਹਨਾਂ ਦੇ ਪ੍ਰਥਾਇ

---

*ਗਉੜੀ ਕੀ ਵਾਰ, ਪਉੜੀ ੪, ਪੰਨਾ ੩੦੬

ਹੀ ਘਟਦਾ ਹੈ। ਅਤੇ ਤਿਨ੍ਹਾਂ ਨੂੰ ਹੀ ਭਾਈ ਗੁਰਦਾਸ ਜੀ ਨੇ ਵਾਰ ਨੰ: ੩੬ ਅੰਦਰ ਮੀਣੇ ਕਹਿ ਕੇ ਕੋਸਿਆ ਅਤੇ ਫਿਟਕਾਰਿਆ ਹੈ। ਸੰਸਾਰ ਭਰ ਦੇ ਮਨਮੁਖੀ ਮੀਣਿਆਂ ਨੂੰ ਇਹ ਸਦੀਵ ਦਾ ਸਰਾਪ ਦਿਤਾ ਹੈ ਕਿ—

ਮੁਢਹੁ ਘੁਥਹੁ ਮੀਣਿਆ ਤੁਧੁ ਜਮਪੁਰਿ ਜਾਣਾ ॥੪॥

ਅਤੇ ਸਰਬ ਸਚਿਆਰ ਸਿਖਾਂ ਪ੍ਰਤੀ ਮੀਣਿਆਂ ਦੇ ਕੁਸੰਗ ਤੋਂ ਬਚਣ ਲਈ ਇਸ ਬਿਧਿ ਸਨਮੁਖ ਉਪਦੇਸ਼ ਰੂਪੀ ਸਮਝੌਤਾ ਦਿਤਾ ਹੈ—

ਖੋਟੀ ਸੰਗਤਿ ਮੀਣਿਆ ਦੁਖ ਦੇਂਦੀ ਮਿਤੇ ॥੫॥ (੩੬)

ਤਥਾ—ਰਲੈ ਜੁ ਸੰਗਤਿ ਮੀਣਿਆ ਉਠਿ ਚਲੈ ਨਿਰਾਸਾ ॥੭॥ (੩੬)

ਪੁਨਾ—ਕਿਆ ਨੀਸਾਣੀ ਮੀਣਿਆ ਖੋਟੁ ਸਾਲੀ ਸਿਕੇ ॥
ਸਿਰਿ ਸਿਰਿ ਪਾਹਣੀ ਮਾਰੀਅਨਿ ਓਇ ਪੀਰ ਫਿਟਿਕੇ ॥੮॥(੩੬)

ਇਸੇ ਆਸ਼ੇ ਨੂੰ ਮੁਖ ਰਖ ਕੇ ਭੂਤ ਭਵਿਖ ਦੇ ਦਾਨੀ ਅਤੇ ਅੰਤ੍ਰਯਾਮੀ ਸਤਿਗੁਰੂ ਗੁਰੂ ਦਸਮੇਸ਼ ਜੀ ਨੇ ਸਿਖਾਂ ਪ੍ਰਤੀ ਸਾਫ਼ ਸਾਫ਼ ਇਹ ਹੁਕਮ ਸੀਨਾ-ਬਸੀਨਾ ਕਹਿ ਸੁਣਾਇਆ ਹੈ ਕਿ "ਮੀਣੇ ਮਸੰਦ ਦਾ ਵਿਸਾਹ ਨਹੀਂ ਕਰਨਾ"। ਕੀ ਅਜਿਹੇ ਗੁਰ-ਦ੍ਰੋਹੀ, ਵਿਸ਼ਵਾਸ-ਘਾਤੀ, ਮਨਮੁਖ, ਮੀਣੇ ਅਤੇ ਮੀਣਿਆਂ ਨਾਲ ਮੇਲ-ਮਿਲਾਪ ਰਖਣ ਵਾਲੇ ਅਜੇ ਭੀ ਸਿਖ ਸਦਾ ਸਕਦੇ ਹਨ ? ਕਦਾਚਿਤ ਨਹੀਂ। ਉਹਨਾਂ ਨੂੰ ਸਿਖ ਕਹਿਣਾ ਹੀ ਮਹਾਂ ਮਨਮਤਿ ਹੈ। ਫੇਰ ਜਦੋਂ ਭਾਈ ਗੁਰਦਾਸ ਜੀ ਦੇ ਇਸ ਮਹਾਂਵਾਕ ਦੇ ਭਾਵ ਅਨੁਸਾਰ 'ਅਰਜਨ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ"*, ਗੁਰੂ ਅਰਜਨ ਦੇਵ ਜੀ ਪੰਜਵੇਂ ਪਾਤਸ਼ਾਹ ਤੋਂ ਛੇਵੇਂ ਪਾਤਸ਼ਾਹ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਗੁਰਿਆਈ ਮਿਲੀ, ਤਦ ਜੇ ਉਸ ਸਮੇਂ ਦੇ ਸਿਖ ਇਹ ਆਖਦੇ ਕਿ ਅਸੀਂ ਤਾਂ ਕੇਵਲ ਪੰਜਵੀਂ ਪਾਤਸ਼ਾਹੀ ਤਾਈਂ ਹੀ ਗੁਰੂ-ਗੱਦੀ ਨੂੰ ਨੂੰ ਮੰਨਣਾ ਹੈ, ਅਗਾੜੀ ਨਹੀਂ ਮੰਨਣਾ, ਤਾਂ ਕੀ ਉਹ ਧੀਰਮਲੀਆਂ ਅਤੇ ਰਾਮ-ਰਾਈਆਂ ਵਾਂਗ ਗੁਰੂ-ਸਰਾਪੇ ਸਿਖ ਨਹੀਂ ਸਮਝੇ ਜਾਣਗੇ ? ਗੱਲ ਕੀ, ਏਸੇ ਸਿਲਸਿਲੇ ਅਨੁਸਾਰ ਅਜ ਸ੍ਰੀ ਗੁਰੂ ਦਸਮੇਸ਼ ਜੀ ਨੂੰ ਗੁਰੂ ਕਰਕੇ ਨਾ ਮੰਨਣ ਵਾਲੇ ਅਤੇ ਸ੍ਰੀ ਗੁਰੂ ਦਸਮੇਸ਼ ਜੀ ਦੇ ਹੁਕਮਾਂ ਤੋਂ ਸਿਰ ਫੇਰਨ ਵਾਲੇ ਕੀ ਆਪਣੇ ਆਪ ਨੂੰ ਸਿਖ ਸਦਾ ਸਕਦੇ ਹਨ ? ਕਦਾਚਿਤ ਨਹੀਂ। ਹਾਂ, ਕਥਨੀ ਮਾਤਰ ਇਸੀ ਗੱਲ ਨੂੰ ਸਾਰੇ ਸਜਣ ਕਹਿ ਦੇਣਗੇ ਕਿ ਅਸੀਂ ਸ੍ਰੀ ਗੁਰੂ ਦਸਮੇਸ਼ ਜੀ ਨੂੰ ਗੁਰੂ ਸਰੂਪ ਮੰਨਦੇ ਹਾਂ। ਪ੍ਰੰਤੂ ਅਜਿਹੇ ਸਜਣਾਂ ਦੀ ਅਜਿਹੀ ਫੋਕਟ ਕਥਨੀ ਕੀ ਅਸਰ ਅਤੇ ਹੈਸੀਅਤ ਰਖ ਸਕਦੀ ਹੈ ਜਦ ਕਿ ਸ੍ਰੀ ਦਸਮੇਸ਼ ਜੀ ਦੇ ਹੁਕਮੀ ਬੰਦੇ ਨਹੀਂ ਬਣੇ ਅਤੇ ਸ੍ਰੀ ਦਸਮੇਸ਼-ਪ੍ਰਚੁਰ-ਕੀਤੀ-ਮਰਯਾਦਾ ਅਨੁਸਾਰ ਸਿਖ ਨਹੀਂ ਸਜੇ ?

---

*ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੫

ਜੇ ਅਜੇ ਤੀਕਰ ਉਹ ਇਸ ਪਵਿਤਰ ਮਰਯਾਦਾ ਅੰਮ੍ਰਿਤ ਦੁਆਰਾ, ਖੰਡੇ ਦੇ ਅੰਮ੍ਰਿਤ ਦੁਆਰਾ ਸਿਖ ਸਜਾਉਣ ਵਾਲੀ ਮਰਯਾਦਾ ਦੇ ਧਾਰਨ ਕਰਨੋਂ ਢਿਲੇ ਹਨ ਤਾਂ ਉਨ੍ਹਾਂ ਨੂੰ ਸਿਖ ਸਦਾਉਣ ਦਾ ਅਧਿਕਾਰ ਹੀ ਕੀ ਹੈ? ਕਿਉਂਕਿ—

ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥

ਸੋਰਠਿ ਮ: ੩, ਪੰਨਾ ੬੦੧

ਗੁਰੂ ਨਾਨਕ ਦੇਵ ਜੀ ਦਾ ਦਸਵੇਂ ਜਾਮੇ ਅੰਦਰ ਸੰਸਾਰੀਆਂ ਨੂੰ ਸਿਖ ਸਜਾਉਣ ਦਾ ਭਾਣਾ ਇਤ ਬਿਧਿ ਵਰਤ ਗਿਆ ਹੈ। ਬਸ ਜੋ ਪ੍ਰਾਣੀ ਇਸ ਗੁਰੂ ਵਰਤਾਏ ਭਾਣੇ ਦੇ ਅੰਦਰ ਆਵੇਗਾ, ਸੋਈ ਸਿਖ ਸਦਾਵੇਗਾ। ਜੋ ਨਹੀਂ ਇਸ ਭਾਣੇ ਅੰਦਰ ਆਵੇਗਾ, ਸੋ ਸਿਖ ਨਹੀਂ ਸਦਾਵੇਗਾ, ਕਿਉਂਕਿ ਉਹ ਆਪਣੇ ਭਾਣੇ ਅੰਦਰ ਚਲਣ ਕਰਿ ਵਿਛੁੜ ਚੋਟਾ ਖਾਏਗਾ। ਉਸ ਦਾ ਇਹ ਕਹਿਣਾ ਕਿ ਮੈਂ ਸਿਖ ਸਜਣ ਦੀ ਚਰਣਾਮ੍ਰਿਤ ਵਾਲੀ ਮੂਲ ਮਰਯਾਦਾ ਦਾ ਧਾਰਨੀ ਹੋਣ ਕਰਕੇ ਸਿਖ ਹਾਂ, ਨਿਰਾ ਹੀਲਾ ਹਵਾਲਾ ਤੇ ਕੂੜਾਵਾ ਬਹਾਨਾ ਹੈ। ਅਸੀਂ ਪੁਛਦੇ ਹਾਂ ਕਿ ਅਜਿਹੇ ਬਹਾਨਾ-ਸਾਜ਼ ਅਤੇ ਹੀਲਾ-ਸਾਜ਼ ਸਿਖ ਨੇ ਚਰਣਾਮ੍ਰਿਤ ਕਿਥੋ ਪ੍ਰਾਪਤ ਕੀਤਾ, ਜਦ ਕਿ ਦੇਹਧਾਰੀ ਗੁਰੂ ਦਾ ਸਿਲਸਿਲਾ ਹੀ ਸ੍ਰੀ ਦਸਮੇਸ਼ ਜੀ ਨਿਬੇੜ ਚੁਕੇ ਹਨ? ਅਤੇ ਦੇਹਧਾਰੀ ਗੁਰੂ ਬਿਨਾਂ ਚਰਨ ਪਾਹੁਲ ਨਹੀਂ ਪ੍ਰਾਪਤ ਹੋ ਸਕਦੀ। ਤਾਂਤੇ ਸਾਫ਼ ਸਿਧ ਹੈ ਕਿ ਉਹ ਸ੍ਰੀ ਦਸਮੇਸ਼ ਜੀ ਦੇ ਥਾਪੇ ਗੁਰੂ ਗ੍ਰੰਥ ਸਾਹਿਬ ਜੀ ਤੋਂ ਬੇਮੁਖ ਅਤੇ ਆਕੀ ਹੋ ਕੇ ਅਲਪੱਗ ਅਤੇ ਪਰਪੰਚੀ ਵਾ ਪਖੰਡੀ ਦੇਹਧਾਰੀ ਗੁਰੂਆਂ ਦੇ ਉਪਾਸ਼ਕ ਹਨ, ਜੋ ਗੁਰਸਿਖੀ ਤੋਂ ਬੇਮੁਖ ਹੋਣ ਦਾ ਮੁਖ ਸਬੂਤ ਹੈ। ਬੜੇ ਅਸਚਰਜ ਵਾਲੀ ਗੱਲ ਇਹ ਹੈ ਕਿ ਗੁਰੂ ਦੇ ਸਿਖ, ਗੁਰਸਿਖੀ ਨੂੰ ਅੰਮ੍ਰਿਤ ਮਰਯਾਦਾ ਦਵਾਰਾ ਧਾਰਨ ਕਰ ਚੁਕੇ ਸਿਖ ਤਾਂ ਪਤਿਤ ਕਰਮਾਂ ਵਿਚੋਂ ਕਿਸੇ ਇਕ ਕੁਰਹਿਤ ਕਰਨ ਕਰਕੇ ਗੁਰੂ ਦਸਮੇਸ਼ ਜੀ ਦੇ ਹੁਕਮ ਅਨੁਸਾਰ ਗੁਰਸਿਖੀ ਤੋਂ ਖ਼ਾਰਜ ਅਤੇ ਪਤਿਤ ਗਰਦਾਨੇ ਜਾਣ, ਪਰ ਗੁਰਸਿਖੀ ਨੂੰ ਧਾਰਨ ਕੀਤੇ ਬਗ਼ੈਰ ਜੋ ਪੁਰਸ਼ ਸੁਤੇ ਸਿਧ ਹੀ ਉਕਤ ਪਤਿਤ ਕਰਮਾਂ ਵਿਚੋਂ ਕਿਸੇ ਇਕ ਅਧਕ ਕੁਕਰਮ ਕਰਕੇ ਪਤਿਤ-ਕਰਮੀ ਹੋਣ, ਉਹ ਖਰੇ ਖਾਸੇ ਸਿਖ, ਬਣੇ ਤਣੇ ਸਿਖ ਆਪਣੇ ਆਪ ਨੂੰ ਸਦਾਉਂਦੇ ਫਿਰਨ। ਜੋ ਅੰਮ੍ਰਿਤ ਦੀ ਪਵਿਤਰ ਮਰਯਾਦਾ ਅਨੁਸਾਰ ਕੇਸਾਂ ਦੀ ਕਿਸੇ ਰੂਪ ਵਿਚ ਵੀ ਬੇਅਦਬੀ ਕਰਦੇ ਹਨ ਉਹ ਸਿਖੀ ਤੋਂ ਪਤਿਤ, ਪਰ ਜਿਹੜਾ ਉਕਤ ਮਰਯਾਦਾ ਦੁਆਰਾ ਸਿਖ ਸਜੇ ਬਿਨਾਂ ਕੇਸਾਂ ਨੂੰ ਨਿਤਾਪ੍ਰਤ ਕਟਾਉਣ ਵਾਲਾ ਮੋਨ ਘੋਨ ਸਿਰ-ਗੁੰਮ ਸਿਰ-ਘਸਾ ਹੋਵੇ, ਉਹ ਸਾਵਾਂ ਸਿਖ। ਜਿਹੜਾ ਤਾਂ ਅੰਮ੍ਰਿਤ ਛਕ ਕੇ ਬਿਖਿਆ ਪਾਨ ਕਰ ਲਵੇ ਉਹ ਤਾਂ ਸਿਖ ਤੋਂ ਪਤਿਤ, ਪਰ ਜਿਹੜਾ ਅੰਮ੍ਰਿਤ ਛਕੇ ਬਿਨਾਂ ਅਤੇ ਮਰਯਾਦਾ ਪੂਰਬਕ ਸਿਖੀ ਧਾਰਨ ਕੀਤੇ ਬਿਨਾਂ ਨੜੀਮਾਰ ਅਤੇ ਬਿਖਿਆ ਦਾ

ਪੁੰਜ ਹੋਵੇ, ਉਹ ਤਾਂ ਭੀ ਸਿੱਖ ਦਾ ਸਿੱਖ। ਅਸਚਰਜ ਵਹਿਣ ਵਗਿਆ ਹੋਇਆ ਹੈ ਕਿ ਇਹ ਸਿਖੀ ਨੂੰ ਹੀ ਬਿਸੇਖ ਹੈ ਕਿ ਸਿਖ ਸਜ ਕੇ ਹੀ ਉਕਤ ਪਤਿਤ ਕਰਮ ਉਸ ਨੂੰ ਪੁੰਹਦੇ ਹਨ, ਐਵੇਂ ਨਹੀਂ ? ਇਹ ਅੰਮ੍ਰਿਤ ਛਕਣਾ ਅਤੇ ਸਿਖੀ ਦਾ ਧਾਰਨ ਕਰ ਲੈਣਾ ਨਾ ਹੋਇਆ, ਕੋਈ ਕਸੂਰ ਕਰ ਬੈਠਣਾ ਅਤੇ ਲੀਕ ਲਾ ਬੈਠਣਾ ਹੋਇਆ। ਜਿਸ ਕਿਸੇ ਨੇ **ਅੰਮ੍ਰਿਤ ਦੀ** ਪਵਿਤਰ ਮਰਯਾਦਾ ਦੁਆਰਾ ਗੁਰਸਿਖੀ ਧਾਰਨ ਹੀ ਨਾ ਕੀਤੀ ਹੋਵੇ, ਉਹ ਚਾਹੇ ਸਾਰਾ ਤੇ ਮੂਲੋਂ ਮੁਢੋਂ ਹੀ ਪਤਿਤ-ਕਰਮੀ ਹੋਵੇ, ਪਰ ਫੇਰ ਭੀ ਸਿਖ ਦਾ ਸਿਖ। ਪਤਿਤ ਕਰਮਾਂ ਦਾ ਪੁੰਜ-ਕਰਮੀ ਭੀ ਉਹ ਪਤਿਤ ਅਖਵਾਉਣ ਦਾ ਭਾਗੀ ਨਹੀਂ। ਕੈਸੀ ਕਜਫਹਿਮੀ (ਕਮ-ਅਕਲੀ) ਹੈ। ਪਤਿਤ-ਕਰਮੀ ਪੁਰਸ਼, ਸਿਖ ਸਦਵਾ ਹੀ ਨਹੀਂ ਸਕਦਾ। ਭਾਵੇਂ ਸਿੱਖ ਸੱਜ ਕੇ ਪਤਿਤ-ਕਰਮੀ ਹੋ ਗਿਆ ਹੋਵੇ, ਭਾਵੇਂ ਸੁਤੇ ਪਤਿਤ-ਕਰਮੀ ਹੋਵੇ। ਅਤੇ ਜਿਸ ਨੇ ਸਿਖੀ ਧਾਰਨ ਨਹੀਂ ਕੀਤੀ, ਜੋ ਅਜੇ ਅਸਿਖ ਹੈ ਉਹ ਤਾਂ ਹੈ ਹੀ ਪਤਿਤ-ਕਰਮੀ। ਅਸਿੱਖ ਦੇ ਅਰਥ ਹੀ ਪਤਿਤ-ਕਰਮੀ ਦੇ ਹਨ। ਸੁਤੇ ਗਿਆਨ ਤਾਂ ਉਸ ਨੂੰ ਹੋਣੋਂ ਹੀ ਰਿਹਾ। ਨਿਗੁਰਾ, ਗੁਰਮੰਤ੍ਰ ਹੀਣਾ, ਗੁਰਦੀਖਿਆ ਤੋਂ ਊਣਾ ਹੋਣ ਕਰਕੇ ਉਹ ਭ੍ਰਿਸ਼ਟ ਕਿਰਿਆ ਵਾਲਾ ਕੁਕਰਮੀ ਪੁਰਸ਼ ਹੈ, ਯਥਾ ਗੁਰਵਾਕ ਹੈ :—

> ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
> ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩॥
> ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੭

ਵੇਖਿਆ ਗੁਰਬਾਣੀ ਦੁਆਰਾ, ਗੁਰ-ਹੁਕਮਾਂ ਦੁਆਰਾ ਅਸਿਖ ਅਨਾੜੀ, ਨਿਗੁਰੇ ਪੁਰਸ਼ਾਂ ਨੂੰ ਬਿਸ਼ਟਾ-ਖੋਰੇ ਪਸ ਪੰਖੀਆਂ ਦੀ ਤੁਲਨਾ ਵਾਲੀ ਪਦਵੀ ਪ੍ਰਾਪਤ ਹੈ। ਏਥੇ ਏਸ ਹੁੱਜਤ ਕਰਨ ਦੀ ਗੁੰਜਾਇਸ਼ ਹੀ ਨਹੀਂ ਕਿ ਕੀ ਅੰਮ੍ਰਿਤ ਛਕੇ ਬਿਨਾਂ ਪ੍ਰਾਣੀ ਨੂੰ ਗੁਰਮੰਤ੍ਰ ਪ੍ਰਾਪਤ ਨਹੀਂ ਹੋ ਸਕਦਾ, ਜਦ ਕਿ ਅੰਮ੍ਰਿਤ ਛਕੇ ਬਿਨਾਂ ਸਿਖ ਹੀ ਨਹੀਂ ਹੋ ਸਕਦਾ ਅਤੇ ਬਣ ਸਕਦਾ। ਅਤੇ ਅਸਿਖ ਨੂੰ ਗੁਰਮੰਤ੍ਰ ਦੀ ਪ੍ਰਾਪਤੀ ਕਿਥੋਂ, ਜਦ ਤਾਈਂ ਉਹ ਗੁਰੂ ਦਾ ਨਾ ਬਣ ਜਾਵੇ, ਗੁਰੂ ਅਗੇ ਸੀਸ ਭੇਟਾ ਨਾ ਕਰ ਦੇਵੇ ਅਤੇ ਗੁਰੂ ਕੇ ਹੁਕਮ-ਰਜਾਈ ਚਲਣ ਵਾਲਾ ਗੁਰੂ ਦਾ ਹੁਕਮੀ ਬੰਦਾ ਨਾ ਬਣ ਜਾਵੇ ? ਅੱਜ ਕਲ੍ਹ ਲੋਕਾਂ ਨੇ ਗੁਰਮੰਤ੍ਰ ਦਾ ਲੈਣਾ ਅਤੇ ਸਿਖ ਬਣ ਬੈਠਣਾ ਇਕ ਮਖੌਲ ਸਮਝ ਛਡਿਆ ਹੈ। ਜੈਸਾ ਕਿ ਬਹੁਤ ਸਾਰੇ ਪਰਪੰਚੀ ਪੁਰਸ਼ਾਂ ਨੇ 'ਕੰਨਾ ਬਾਤੀ ਕੁਰੱ, ਤੂੰ ਮੇਰਾ ਸਿਖ ਤੇ ਮੈਂ ਤੇਰਾ ਗੁਰ' ਵਾਲਾ ਪਰਪੰਚ ਰਚ ਕੇ ਲੋਕਾਂ ਨੂੰ ਆਪਣਾ ਸਿਖ ਬਣਾਉਣਾ ਅਤੇ ਮੰਤ੍ਰ ਦੇ ਕੇ ਪਰਚਾਉਣਾ ਇਕ ਖੇਡ ਹੀ ਬਣਾ ਛਡੀ ਹੈ। ਸਤਿਗੁਰੂ ਗੁਰੂ ਦਸਮੇਸ਼ ਜੀ ਨੇ ਇਹਨਾ ਸਰਬ ਪਰਪੰਚੀਆਂ ਅਤੇ ਪਰਪੰਚਾਂ ਦੇ ਸਿਰ ਤੇ ਸੁਆਹ ਪਾ ਕੇ ਅਤੇ ਲੋਕਾਂ ਨੂੰ ਅਜਿਹੇ ਪਰਪੰਚਾਂ ਅਤੇ ਪਰਪੰਚੀਆਂ ਤੋਂ ਬਚਾਏ ਰਖਣ ਲਈ ਸਿੱਖੀ ਧਾਰਨ

ਕਰਨ, ਅਰਥਾਤ ਸਿਖ ਬਣਨ ਦੀ ਅਤੇ ਗੁਰਮੰਤ੍ਰ ਲੈਣ ਦੀ ਵਿਲੱਖਣ ਮਰਯਾਦਾ ਕਰ ਦਿਤੀ ਹੈ। ਬਸ ਕੇਵਲ, ਕੇਵਲ ਏਸ ਮਰਯਾਦਾ ਦੁਆਰਾ ਹੀ ਗੁਰੂ ਦਾ ਸਿਖ ਬਣ ਸਕਦਾ ਹੈ ਅਤੇ ਏਸੇ ਮਰਯਾਦਾ ਦੁਆਰਾ ਹੀ ਗੁਰੂ-ਮੰਤਰ ਦੀ ਪ੍ਰਾਪਤੀ ਦੇ ਪਾਤਰ ਹੋ ਸਕੀਦਾ ਹੈ। ਨਾ ਕੋਈ ਇਕ ਇਕੇਲਾ ਪਰਪੰਚ ਰਚ ਕੇ ਆਪਣੇ ਆਪ ਨੂੰ ਗੁਰੂ ਸਦਾ ਸਕਦਾ ਹੈ, ਨਾ ਹੀ ਕਿਸੇ ਨੂੰ ਆਪਣਾ ਸਿਖ ਬਣਾ ਸਕਦਾ ਹੈ, ਨਾ ਹੀ ਉਸ ਇਕ-ਇਕੱਲੇ ਨੂੰ ਮੰਤਰ ਦੇਣ ਦਾ ਅਧਿਕਾਰ ਹੈ, ਨਾ ਹੀ ਉਸ ਪਾਸੋਂ ਲਿਆ ਗੁਰਮੰਤਰ ਲੈਣ ਵਾਲੇ ਲਈ ਫਲੀ-ਭੂਤ ਹੋ ਸਕਦਾ ਹੈ। ਐਸੇ ਲੈਣ ਦੇਣ ਦਾ ਕੂੜਾਵਾ ਸੌਦਾ ਕਰਨ ਵਾਲੇ ਮਨਮੁਖੀ ਅਤੇ ਪਰਪੰਚੀ ਪੁਰਸ਼ਾਂ ਦੇ ਸਮੂਹ ਸੰਘੱਟ ਦਾ ਨਾਉਂ ਭਾਈ ਗੁਰਦਾਸ ਜੀ ਨੇ ਮੀਣਿਆਂ ਦਾ ਨਕਟ-ਪੰਥ ਰਖਿਆ ਹੈ।

['ਪੰਜਾਬੀ' ਹਫ਼ਤੇਵਾਰ, ਲੁਧਿਆਣਾ, ੧੯੧੦

੮

# ਸੱਚੀਆਂ ਦਾੜ੍ਹੀਆਂ

## (੧) ਦਾੜ੍ਹੀਆਂ ਦੀ ਮਹੱਤਤਾ–

ਸੇ ਦਾੜੀਆ ਸਚੀਆ ਜਿ ਗੁਰ ਚਰਨੀ ਲਗੰਨਿ੍ ॥
ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥
ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥ ੫੨ ॥
ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥
ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਹਿ ਸਮਾਹਿ ॥
ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਹਿ ॥
ਸਚੁ ਸੁਣਹਿ ਸਚੁ ਮੰਨਿ ਲੈਨਿ ਸਚੀ ਕਾਰ ਕਮਾਹਿ ॥
ਸਚੀ ਦਰਗਹ ਬੈਸਣਾ ਸਚੇ ਮਾਹਿ ਸਮਾਹਿ ॥
ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖ ਭੂਲੇ ਜਾਂਹਿ ॥੫੩॥

ਵਾਰਾਂ ਤੇ ਵਧੀਕ, ਸਲੋਕ ਮ: ੩, ਪੰਨਾ ੧੪੧੯

ਇਸ ਗੁਰਵਾਕ ਦੀ ਪਹਿਲੀ ਪੰਗਤੀ ਦਾ ਸਪੱਸ਼ਟ ਭਾਵ ਇਹ ਹੈ ਕਿ ਸੇਈ ਬੀਬੀਆਂ ਗੁਰਮੁਖ ਸੱਚੀਆਂ ਦਾੜ੍ਹੀਆਂ ਸੱਚੀਆਂ ਅਤੇ ਸੁੱਚੀਆਂ ਦਾੜ੍ਹੀਆਂ ਹਨ ਜੋ ਗੁਰੂ ਕੀ ਚਰਨੀ ਲਗਦੀਆਂ ਹਨ। ਭਾਵ ਸੇਈ ਸਿੱਧੀਆਂ ਦਾੜ੍ਹੀਆਂ ਵਾਲੇ ਗੁਰਮੁਖ ਜਨ, ਸੱਚੇ ਗੁਰਮੁਖ ਜਨ ਹਨ, ਗੁਰ ਚਰਨੀ ਲਗਣ ਸਮੇਂ ਜਿਨ੍ਹਾਂ ਦੀਆਂ ਗੁਰਮੁਖੀ ਸਿੱਧੀਆ ਦਾੜ੍ਹੀਆਂ ਹੀ ਸੁਤੇ ਸੁਭਾ ਗੁਰ ਚਰਨੀ ਆਣ ਲਗਦੀਆਂ ਹਨ । ਭਲਾ ਮੁੰਨੀਆਂ ਮੁੜ-ਚੁੰਨੀਆਂ ਦਾੜ੍ਹੀਆਂ ਨੇ ਗੁਰ ਚਰਨੀ ਕੀ ਲਗਣਾ ਹੋਇਆ ? ਮੁੰਨੀਆਂ ਮੁੜਚੁੰਨੀਆਂ ਦਾੜ੍ਹੀਆਂ ਵਾਲੇ ਜਦੋਂ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਦੇ ਹਨ ਤਾਂ ਤਿਨ੍ਹਾਂ ਦੀਆਂ ਮੁੰਨੀਆ ਮੁੜਚੁੰਨੀਆਂ ਦਾੜ੍ਹੀਆਂ ਗੁਰ ਚਰਨੀ ਲਗਣੋਂ ਐਵੇਂ ਰਹਿ ਜਾਂਦੀਆਂ ਹਨ। ਅਜ ਕਲ੍ਹ ਇਹ ਫ਼ੈਸ਼ਨ ਹੋ ਗਿਆ ਹੈ ਕਿ ਜਿਤਨੇ ਭੀ ਸਿਖ ਦੇਖੀਂਦੇ ਹਨ, ਸਭ ਦੀਆਂ ਇਕਦੂ ਵਾਧਿਓਂ ਦਾੜ੍ਹੀਆਂ ਮਰੋੜ ਤੋੜ ਕੇ ਚਾੜ੍ਹੀਆਂ ਹੁੰਦੀਆਂ ਹਨ। ਕਈ ਤਾਂ ਦਾੜ੍ਹੀਆਂ ਚਪਕਾ ਕੇ ਐਸੀਆਂ ਚਾੜ੍ਹਦੇ ਹਨ ਕਿ ਦਾੜ੍ਹੀਆਂ ਆਈਆਂ ਮਲੂਮ ਹੀ ਨਾ ਹੋਣ। ਅਗੇ ਤਾਂ ਕੇਵਲ ਫ਼ੌਜੀ ਸਿਖ ਹੀ ਦਾੜ੍ਹੀਆਂ ਚੜ੍ਹਾਇਆ ਕਰਦੇ ਸਨ, ਹੁਣ ਤਾਂ ਹਰ ਇਕ ਮਹਿਕਮੇ ਦੇ ਸਿਖ ਮੁਲਾਜ਼ਮ ਸਾਰੇ ਦੇ ਸਾਰੇ ਹੀ ਦਾੜ੍ਹੀਆਂ

ਚੜ੍ਹਉਂਦੇ ਹਨ। ਗੁਰਦੁਆਰੇ ਵਿਚ ਭੀ ਆਉਂਦੇ ਹਨ। ਗੁਰੂ ਗ੍ਰੰਥ ਸਾਹਿਬ ਦੇ ਅਗੇ ਮੱਥਾ ਟੇਕਦੇ ਹਨ ਤਾਂ ਓਹਨਾਂ ਦੀਆਂ ਚੜ੍ਹੀਆਂ ਦਾੜ੍ਹੀਆਂ ਗੁਰੂ ਚਰਨੀ ਲਗ ਹੀ ਨਹੀਂ ਸਕਦੀਆਂ। ਹਿੰਦੂਆਂ ਦੀ ਦੇਖਾ ਦੇਖੀ ਰੀਸੇ ਕੁਰੀਸੇ ਪੈ ਰਹੇ ਹਨ।

ਦਿਲੋਂ ਤਾਂ ਇਹੋ ਚਾਹੁੰਦੇ ਹਨ ਕਿ ਦਾੜ੍ਹੀਆਂ ਕਿਉਂ ਆ ਗਈਆਂ ? ਪਰ ਆਈਆਂ ਦਾੜ੍ਹੀਆਂ ਦੀ ਲਾਜ ਜ਼ਰੂਰ ਰਖਣੀ ਪੈਂਦੀ ਹੈ, ਸਿਖ ਭੀ ਕਹਾਉਂਦੇ ਰਹਿਣ ਤੇ ਆਪੋ ਆਪਣੇ ਡੀਪਾਰਟਮੈਂਟਾਂ ਦੇ ਅਫ਼ਸਰਾਂ ਨੂੰ ਭੀ ਖ਼ੁਸ਼ ਰਖਦੇ ਰਹਿਣ, ਪਰ ਉਹ ਖੁਸ਼ ਫੇਰ ਭੀ ਨਹੀਂ ਹੁੰਦੇ। ਉਹ ਆਨਮਤੀ ਲੋਗ ਤਾਂ ਏਸ ਗੱਲ ਵਿਚ ਖੁਸ਼ ਹਨ ਕਿ ਸਿਖ ਭੀ ਸਾਰੇ ਓਹਨਾਂ ਵਾਂਗ ਮੋਨੇ ਹੋ ਜਾਣ। **ਸਵਾਰਥੀ ਸਿਖ** ਚਾਹੇ ਹਿੰਦੂਆਂ ਵਾਲੀ ਦਾੜ੍ਹੀ ਮੁੰਨਣ ਵਾਲੀ ਵਾਦੀ ਵਿਚ ਤਾਂ ਨਹੀਂ ਪੈ ਸਕਦੇ, ਪਰ ਦਾੜ੍ਹੀ ਮੁੜਚੁੰਨ ਕੇ, ਮਰੋੜ ਤੋੜ ਕੇ ਚੜ੍ਹਾਉਣ ਵਿਚ ਹੀ ਹਿੰਦੂਆਂ ਦੀ ਸਵਾਰਥ-ਪਸਿੰਦ ਖ਼ੁਸ਼ਨੂਦੀ ਲੈਂਦੇ ਹਨ। ਇਹ ਸਵਾਰਥ-ਪਸਿੰਦੀ ਸਿਖਾਂ ਦੇ ਕਿਸੇ ਕੰਮ ਭੀ ਨਹੀਂ ਆਉਣੀ, ਸਗੋਂ ਆਪਣਾ ਹੀ ਪਰਮਾਰਥ ਵਿਗਾੜ ਬੈਠਣਗੇ।

ਸਵਾਰਥ-ਪਸਿੰਦ ਵਿਗੜੇ ਹੋਏ ਸਿਖ ਅਗੋਂ ਇਹ ਹੁੱਜਤ ਭੇੜਦੇ ਹਨ ਕਿ ਦਾੜ੍ਹੀ ਚੜ੍ਹਾਉਣ ਵਿਚ ਪਰਮਾਰਥ ਕਿਵੇਂ ਵਿਗੜ ਜਾਂਦਾ ਹੈ, ਪਰਮਾਰਥ ਦਾ ਸਨਬੰਧ ਤਾਂ ਮਨ ਦੇ ਨਾਲ ਹੈ। ਇਹੋ ਦਾੜ੍ਹੀ-ਮੁੰਨੇ ਭੇੜਿਆ ਕਰਦੇ ਹਨ ਤਾਂ ਅਸੀਂ ਓਹਨਾਂ ਦਾੜ੍ਹੀ-ਮੁੰਨਿਆਂ ਨੂੰ ਤਾਂ ਇਹ ਜਵਾਬ ਦੇ ਦਿਆਂ ਕਰਦੇ ਹਾ ਕਿ:—

ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥
ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥੧੦੧॥

ਸਲੋਕ ਕਬੀਰ ਜੀ, ਪੰਨਾ ੧੩੬੯

ਤਿਸ ਪਰ ਮੂੰਹ ਸਿਰ ਮੁੰਨਣ-ਹਾਰਿਆਂ ਨੂੰ ਹੋਰ ਤਾਂ ਉਤਰ ਫੁਰਦਾ ਨਹੀਂ ਪਰੰਤੂ ਅਗਲੇਰੇ ਵਾਕ ਦਾ ਆਸਰਾ ਲੈਂਦੇ ਹਨ—

ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥੨੫॥ (੧੩੬੫)

ਇਸ ਗੁਰਵਾਕ ਪੰਗਤੀ ਦਾ ਅਸਲ ਭਾਵ ਉਹ ਜਾਣਦੇ ਹੀ ਨਹੀਂ। ਤਤ ਭਾਵ ਇਹ ਹੈ ਕਿ ਲਾਂਬੇ ਕੇਸ ਕਰਨ ਦਾ ਜੋ ਜਟਾਧਾਰੀ ਅਨਮਤੀ ਲੋਗ ਕੁਦਰਤੀ ਕੇਸਾਂ ਵਿਚ ਭਸਮ ਰੁਮਾ ਰੁਮਾ ਕੇ ਮਸਨੂਈ (ਬਨਾਵਟੀ) ਤੋਰ ਪਰ ਜਟਾਂ ਵਧਾਉਂਦੇ ਹਨ, ਉਨ੍ਹਾਂ ਜਟਾਧਾਰੀਆਂ ਦੇ ਬਨਾਵਟੀ ਤੌਰ ਤੇ ਜਟਾਂ ਵਧਾਉਣ ਵਾਲੇ ਮਨਮਤੀ ਆਸ਼ੇ ਨੂੰ ਖੰਡਨ ਕੀਤਾ ਗਿਆ ਹੈ ਅਤੇ ਇਹ ਗੱਲ ਸਪੱਸ਼ਟ ਸਮਝਾਈ ਗਈ ਹੈ ਕਿ ਇਸ ਬਿਧ ਬਨਾਵਟੀ ਤੋਰ ਪਰ ਵਾਲਾਂ ਨੂੰ ਵਧਾਉਣ ਅਤੇ ਮੁਨਾਉਣ ਵਾਲੀਆਂ ਦੋਹਾਂ ਵਾਦੀਆਂ ਨੂੰ ਛਡ ਦਿਓ। ਕੁਦਰਤੀ ਤੌਰ ਪਰ ਕੇਸ ਆਏ ਹਨ ਤੇ ਆਉਂਦੇ ਹਨ, ਉਵੇਂ ਅਤੇ ਓਥੇ ਹੀ ਉਨ੍ਹਾਂ ਨੂੰ ਰਹਿਣ ਦਿਓ। ਅਰਾਸਤਨ ਪੈਰਾਸਤਨ (ਸਜਾਉਣ ਫਬਾਉਣ) ਦੀਆਂ ਦੋਈ ਵਾਦੀਆਂ ਗੁਰਮਤਿ ਅੰਦਰਿ ਮਮਨੂਹ (ਵਿਵਰਜਤ)

ਹਨ। ਇਸ ਉਤਰ ਨੂੰ ਸੁਣ ਕੇ ਮੂੰਹ ਸਿਰ ਮੁੰਨੇ ਮਨੁਸ਼ਾਂ ਦੇ ਮੂੰਹ ਨੂੰ ਤਾਂ ਜਿੰਦੇ ਲਗ ਜਾਂਦੇ ਹਨ ਤੇ ਓਹਨਾਂ ਨੂੰ ਕੋਈ ਅਗੋਂ ਉਤਰ ਦੇਣਾ ਫੁਰਦਾ ਹੀ ਨਹੀਂ।

ਪਰ ਅਸਾਡੇ ਦਾੜ੍ਹੀ ਚਾੜ੍ਹਨ ਵਾਲੇ ਭਰਾ, ਖ਼ਾਸ ਕਰ ਠੋਡੀ ਦੀ ਗਲੂੰਡੀ ਕਰ ਕੇ ਰਖਣਹਾਰੇ, ਮਨ-ਹੁਜਤੀ ਸਿਖ-ਭਾਈ ਕੇਵਲ ਇਹੋ ਹੁਜਤ ਅਗੋਂ ਡਾਹਿਆ ਕਰਦੇ ਹਨ ਕਿ ਦੇਖੋ ਸੀਸ ਦੇ ਕੇਸਾਂ ਦਾ ਭੀ ਜੂੜਾ ਕੀਤਾ ਜਾਂਦਾ ਹੈ, ਅਸੀਂ ਜੇ ਦਾੜ੍ਹੀ ਦਾ ਹੇਠਾਂ ਜੂੜਾ ਕਰ ਲਿਆ ਜਾਂ ਦਾੜ੍ਹੀ ਚੜ੍ਹਾ ਲਈ ਤਾਂ ਕਿਹੜਾ ਲੋਹੜਾ ਆ ਗਿਆ। ਇਸ ਦਾ ਉਤਰ ਏਤਨਾ ਕਾਫ਼ੀ ਹੈ ਕਿ ਗੁਰਸਿਖਾਂ ਨੇ ਦਸਮੇਸ਼ ਜੀ ਦੀ ਦ੍ਰਿੜ੍ਹਾਈ ਰਹਿਤ ਬਹਿਤ ਨੂੰ ਪਹਿਲੋਂ ਮੁਖ ਰਖਣਾ ਹੈ ਤੇ ਓਹਨਾਂ ਦੇ ਸਮੱਗਰ ਹੁਕਮ ਪਾਲਣੇ ਹਨ। **ਜੈਸਾ ਕਿ—** 'ਕੰਘਾ ਦੋਨੋਂ ਵਕਤ ਕਰ ਪਾਗ ਚੁਨੇ ਕਰ ਬਾਂਧਈ'।

ਸੀਸ ਉਤੇ ਚੁਣ ਕੇ ਦਸਤਾਰ ਤਦੇ ਸਜਾਈ ਜਾ ਸਕਦੀ ਹੈ ਜੇਕਰ ਸੀਸ ਦੇ ਕੇਸਾਂ ਨੂੰ ਬਿਖਰਨੋਂ ਸੰਭਾਲ ਕੇ ਕੇਸਾਂ ਦਾ ਸੀਸ ਉਤੇ ਜੂੜਾ ਕੀਤਾ ਜਾਵੇ, ਪਰੰਤੂ ਦਾੜ੍ਹੀ ਚਪਕਾਉਣ ਮਰੋੜਨ ਮਚਕੋੜਨ-ਹਾਰਿਆਂ ਨੂੰ ਇਸ ਪਰਕਾਰ ਦੀ ਕੋਈ ਲੋੜ ਹੀ ਨਹੀਂ ਪੈਂਦੀ। ਦਾੜ੍ਹੀ ਤੇ ਠਾਠੀ ਬੰਨ੍ਹ ਕੇ ਜਾਂ ਜਾਲੀ ਬੰਨ੍ਹ ਕੇ ਦੀਵਾਨ ਵਿਚ ਆਉਣਾ ਹੋਰ ਭੀ ਭੈੜੀ ਮਨਮਤਿ ਹੈ। ਫ਼ੌਜ ਵਿਚ ਹੀ ਪੱਕੀ ਰਹਿਤ-ਰਹਿਣੀ ਰਹਿਣ ਵਾਲੇ ਕਈ ਇਕ ਸ਼ਰਧਾਲੂ ਸਿਖ ਵੇਖਣ ਵਿਚ ਆਏ ਹਨ ਕਿ ਉਹ ਸਾਰੀ ਸਾਰੀ ਉਮਰ ਫ਼ੌਜ ਵਿਚ ਰਹਿੰਦਿਆਂ ਹੋਇਆਂ ਦਾੜ੍ਹੀ ਚਾੜ੍ਹਦੇ ਹੀ ਨਹੀਂ। ਫ਼ੌਜੀ ਸਿੰਘਾਂ ਲਈ ਇਹ ਕਾਨੂੰਨ ਮੰਨ ਲੈਣਾ ਭੀ ਮਹਾਂ ਮਨਮਤਿ ਹੈ ਕਿ ਫ਼ੌਜੀ ਸਿੰਘਾਂ ਲਈ ਦਾੜ੍ਹੀ ਚਾੜ੍ਹਨੀ ਜ਼ਰੂਰੀ ਹੈ। ਐਸਾ ਮੰਨ ਲੈਣਾ ਮਹਾਂ ਕਮਜ਼ੋਰੀ ਹੈ। ਕਮਜ਼ੋਰੀ ਐਸੀ ਵਾਪਰ ਗਈ ਹੈ ਕਿ ਫ਼ੌਜੀ ਸਿੰਘਾਂ ਦੀ ਵੇਖੋ ਵੇਖੀ ਦੂਜੇ ਮਹਿਕਮਿਆਂ ਦੇ ਸਿਖ ਭੀ ਬੇਦਰੇਗ ਦਾੜ੍ਹੀਆਂ ਚਾੜ੍ਹਨ ਲਗ ਪਏ ਹਨ। ਐਥੋਂ ਤਕ ਕਿ ਨਿਝੱਕ ਹੋ ਕੇ ਅਜ ਸਮੂਹ ਮਹਿਕਮਿਆਂ ਦੇ ਅਜਿਹੇ ਸਮੂਹ ਮੁਲਾਜ਼ਮ ਸਿਖ ਗੁਰੂ ਕੇ ਦੀਵਾਨਾਂ ਵਿਚ ਭੀ ਦਾੜ੍ਹੀਆਂ ਨਰੜ ਕੇ ਆਉਂਦੇ ਹਨ। ਦਾੜ੍ਹੀਆਂ ਨਰੜ ਕੇ ਦੀਵਾਨਾ ਵਿਚ ਆਉਣ ਨੂੰ ਫ਼ਖਰ ਸਮਝਿਆ ਜਾਂਦਾ ਹੈ। ਤੁਸੀਂ ਅੱਜ ਕਲ੍ਹ ਗੁਰੂ ਕੇ ਦੀਵਾਨਾ ਵਿਚ ਵੇਖੋਗੇ ਕਿ ਕੋਈ ਅਜਿਹੇ ਵਿਰਲੇ-ਵਾਂਝੇ ਸਿਖ ਹੀ ਹੁੰਦੇ ਹਨ ਜਿਨ੍ਹਾਂ ਦੇ ਗੁਰਮੁਖੀ ਦਾੜ੍ਹੇ ਹੁੰਦੇ ਹਨ। ਨਹੀਂ ਤੇ ਸਾਰਿਆਂ ਨੂੰ ਹੀ ਇਹ ਵਾਦੀ ਵਗੀ ਹੋਈ ਹੈ ਕਿ ਦਾੜ੍ਹੇ ਨਰੜ ਕੇ ਦੀਵਾਨਾਂ ਵਿਚ ਆਉਣਗੇ, ਦਾੜ੍ਹੇ ਨਰੜ ਕੇ ਦੀਵਾਨਾਂ ਵਿਚ ਆਉਣ ਤੋਂ ਕਦੇ ਭੀ ਨਹੀਂ ਝਿਜਕਣਗੇ। ਦਾੜ੍ਹੀ ਨਰੜਨ ਵਾਲੇ ਨਾਮ-ਧਰੀਕ ਸਿਖਾਂ ਨੂੰ ਆਪਣੀ ਨਾਮ-ਧਰੀਕ ਸਰਕਾਰ ਦਾ ਸਰਕਾਰੀ ਸਵਾਰਥੀ ਆਡਰ ਮੰਨਣਾ ਮੁਖ ਜਾਪਦਾ ਹੈ। ਸੱਚੀ ਸਰਕਾਰ ਦੇ ਸੱਚੇ ਹੁਕਮ ਨੂੰ ਤਾਂ ਹੀ ਤੇ ਉਹ ਪਿਠ ਦੇਈ ਫਿਰਦੇ ਹਨ। ਸਾਨੂੰ ਖ਼ਤਰਾ ਹੈ ਕਿ ਕਈ ਸਵਾਰਥ-ਪੇਜ਼ਾ ਸਿਖੜਿਆਂ ਦੀ ਨੌਬਤ ਏਥੇ ਤਾਈਂ ਨਾ ਪੁਜ ਜਾਵੇ ਕਿ ਅੱਜ ਕਲ੍ਹ ਨਾਸਤਕ ਲਹਿਰ ਵਿਚ ਰੁੜ੍ਹ ਕੇ ਨਿਰੇ ਨਾਸਤਕ ਹੀ ਨਾ ਬਣ ਬੈਠਣ। ਕਿਤੇ

ਦਾੜ੍ਹੀ ਕੇਸਾਂ ਨੂੰ ਜਵਾਬ ਹੀ ਨਾ ਦੇ ਦੇਣ, ਜੈਸਾ ਕਿ ਅਨੇਕਾਂ ਹੁੱਦੇ ਦੇ ਗਾਹਕ ਮੁਲਾਜ਼ਮਾਂ, ਸਰਕਾਰੀ ਅਫਸਰਾਂ, ਖ਼ਾਸ ਕਰ ਫੌਜੀ ਹੁੱਦੇਦਾਰਾਂ ਪ੍ਰਥਾਇ ਸੁਣਿਆ ਗਿਆਕਿ ਉਹ ਕੂੜਾਵੇ ਹੁੱਦਿਆਂ ਦੀ ਖ਼ਾਤਰ ਦਾੜ੍ਹੀ ਕੇਸ ਮੁਨਾਈ ਫਿਰਦੇ ਹਨ। ਕੂੜਾਵੀਆਂ ਕਪਤਾਨੀਆਂ, ਕਰਨੈਲੀਆਂ, ਜਰਨੈਲੀਆਂ ਉਹਨਾਂ ਦੇ ਕਿਸੇ ਕੰਮ ਨਹੀਂ ਆਉਣੀਆਂ, ਐਥੇ ਹੀ ਰਹਿ ਜਾਣਗੀਆਂ। ਗੁਰੂ ਕੀ ਦਰਗਾਹ ਵਿਚ ਓਹਨਾਂ ਨੂੰ ਐਸੇ ਧੱਕੇ ਪੈਣਗੇ ਕਿ ਕਿਸੇ ਕੂੜਾਵੀ ਸਰਕਾਰ ਦੀਆਂ ਸਫ਼ਾਰਸ਼ਾਂ ਨੇ ਕੰਮ ਨਹੀਂ ਸਾਰਨਾ, ਪਛਤਾਉਣਾ ਹੀ ਪਛਤਾਉਣਾ ਰਹਿ ਜਾਵੇਗਾ।

ਅਸਾਡਾ ਇਹ ਹਰਗਿਜ਼ ਯਕੀਨ ਨਹੀਂ ਕਿ ਹਰ ਪਰਕਾਰ ਦੇ ਦਾੜ੍ਹੀ ਚਾੜ੍ਹਨਹਾਰੇ ਸਿਖਾਂ ਦਾ ਸੁਪਨ ਮਾਤਰ ਵਿਚ ਵੀ ਐਸਾ ਖ਼ਿਆਲ ਹੈ। ਬਲਕਿ ਓਹਨਾਂ ਨੂੰ ਦਾੜ੍ਹੀ ਕੇਸਾਂ ਦੀ ਰਖਿਆ ਦਾ ਪੱਕਾ ਯਕੀਨ ਹੈ, ਓਹਨਾਂ ਨੂੰ ਦਾੜ੍ਹੀ ਮਰੋੜਨ ਮਚਕੋੜਨ ਦਾ ਦੇਖਾ-ਦੇਖੀ ਰਿਵਾਜ ਪਿਆ ਹੋਇਆ ਹੈ। ਪਰੰਤੂ ਇਹ ਐਸਾ ਭੈੜਾ ਰਿਵਾਜ ਪਿਆ ਹੈ ਕਿ ਦਿਨੋ ਦਿਨ ਵਧਦਾ ਹੀ ਜਾਂਦਾ ਹੈ। ਏਥੋਂ ਤਾਈਂ ਕਿ ਕਿਸੇ ਭੀ ਮਹਿਕਮੇ ਦਾ ਕੋਈ ਸਿਖ ਐਸਾ ਨਜ਼ਰ ਨਹੀਂ ਆਉਂਦਾ ਕਿ ਜੋ ਦਾੜ੍ਹੀ ਨਾ ਨਰੜਦਾ ਹੋਵੇ। ਸਾਨੂੰ ਬੜੇ ਅਫ਼ਸੋਸ ਨਾਲ ਇਹ ਗੱਲ ਕਹਿਣੀ ਪੈਂਦੀ ਹੈ ਕਿ ਕਈ ਇਕ ਐਸੇ ਸਿਖ ਭੀ ਹਨ ਜਿਨ੍ਹਾਂ ਦੀਆਂ ਜ਼ਨਾਨੀਆਂ ਨੂੰ ਆਪਣੇ ਪਤੀਆਂ ਦੀਆਂ ਚਾੜ੍ਹੀਆਂ ਦਾੜ੍ਹੀਆਂ ਹੀ ਚੰਗੀਆਂ ਲਗਦੀਆਂ ਹਨ।

ਜੱਥੇ ਵਿਚ ਐਸੇ ਕੇਸ ਭੀ ਪੇਸ਼ ਹੋਏ ਹਨ ਕਿ ਸਿੰਘਾਂ ਨੂੰ ਜਦੋਂ ਪੁਛਿਆ ਗਿਆ ਕਿ ਤੁਸੀਂ ਆਪਣੀਆਂ ਜ਼ਨਾਨੀਆਂ ਨੂੰ ਘਰ ਕਿਉਂ ਨਹੀਂ ਵਸਾਉਂਦੇ। ਤਾਂ ਓਹਨਾਂ ਨੇ ਸਪੱਸ਼ਟ ਉਤਰ ਦਿਤਾ ਕਿ ਉਹਨਾਂ ਦੀਆਂ ਜ਼ਨਾਨੀਆਂ ਇਹ ਚਾਹੁੰਦੀਆਂ ਹਨ ਕਿ ਕਾਲੇ ਵਾਲਾਂ ਨੂੰ ਘਰੜ ਮੁਨਾ ਦੇਣ ਤਾਂ ਅਸੀਂ ਓਹਨਾਂ ਦੇ ਵਸਾਂਗੀਆਂ। ਪਰੰਤੂ ਤਿਨ੍ਹਾਂ ਸਿਦਕੀ ਸਿੰਘਾਂ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਆਪਣੀਆਂ ਕੁਵੱਲੀਆਂ (ਬੋਧੀਆਂ) ਇਸਤ੍ਰੀਆਂ ਦੇ ਗੁਰਮਤਿ-ਹੀਣੇ ਤੇ ਮਨਮਤਿ-ਭਰੇ ਇਸ ਹੁਕਮ ਨੂੰ ਮੰਨਣ, ਤਾਂ ਤੇ ਤਿਨ੍ਹਾਂ ਦਾ ਤਿਆਗ ਹੀ ਓਹਨਾਂ ਨੂੰ ਭਲਾ ਜਾਪਿਆ। ਪੜਤਾਲ ਕਰਨ ਤੋਂ ਪਤਾ ਲਗਾ ਕਿ ਕਈਆਂ ਨੇ ਆਪਣੇ ਕਾਲੇ ਵਾਲ ਪੁਟ ਕੇ ਸਾਫ਼ ਕਰ ਛਡੇ ਸਨ। ਕਈ ਨਾਮ-ਧਰੀਕ ਸਿਖ ਸਿਖਣੀਆਂ ਇੰਦਰ ਬਾਗ ਵਾਲੇ ਰੋਮਾਂ ਨੂੰ ਉਡਾ ਦੇਣਾ ਅਤੇ ਘਰੜ ਮੁਨਾ ਦੇਣਾ ਮਨਮਤਿ ਹੀ ਨਹੀਂ ਸਮਝਦੇ। ਜੋ ਕੱਚ-ਘਰੜ ਸਿਖ ਕੇਵਲ ਮਨ-ਮੰਨੀ ਸਰੀਰਕ ਸੁਹੱਪਣ ਖ਼ਾਤਰ ਦਾੜ੍ਹੀਆਂ ਦੀ ਬੇਅਦਬੀ ਕਰਦੇ ਹਨ, ਉਹ ਮਹਾਂ ਮਨਮਤੀਏ ਹਨ। ਦਾੜ੍ਹੀਆਂ ਸੋਹਣੀਆਂ ਲਗਣ ਲਈ ਚੜ੍ਹਾਉਣਾ, ਮਰੋੜਨਾ ਮਚਕੋੜਨਾ ਭਾਰੀ ਮਨਮਤਿ ਹੈ।

ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥

ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ...॥੧॥(੪॥੬)
ਸੋਰਠਿ ਮ: ੩, ਪੰਨਾ ੬੦੧-੦੨

ਗੁਰਵਾਕ ਦੇ ਭਾਵ ਅਨੁਸਾਰ ਨਿਤ ਨਵੇਂ ਦਿਨ ਅਤੇ ਨਵੇਂ ਸਿਰੇ ਦਾੜ੍ਹੀਆਂ ਮੁੰਨਣ ਵਾਲੇ ਪ੍ਰਾਣੀ ਵਾਹਿਗੁਰੂ ਦਾ ਭਾਣਾ ਛਡ ਕੇ ਨਿਰਾ ਆਪਣੇ ਮਨ ਦਾ ਮਤਾ ਮੰਨ ਕੇ ਚਲਣਹਾਰੇ ਮਨਮੁਖ ਵਿਛੁੜਿ ਚੋਟਾਂ ਖਾਵਣਹਾਰ ਪ੍ਰਾਣੀ ਹਨ । ਜੋ ਸਚਿਆਰ ਸਿਖ ਗੁਰੂ ਵਾਹਿਗੁਰੂ ਦਾ ਭਾਣਾ ਸਤਿ ਸਤਿ ਕਰਕੇ ਮੰਨਦੇ ਹਨ ਉਹ ਕਦੇ ਭੀ ਵਾਹਿਗੁਰੂ ਦੇ ਭਾਣੇ ਤੋਂ ਉਲਟ ਦਾੜ੍ਹੀਆਂ ਕੇਸਾਂ ਦਾ ਮੁੰਡਣ ਨਹੀਂ ਕਰਾਉਂਦੇ ।

ਓਹੀ ਗੁਰੂ ਕੇ ਸੇਵਕ ਸਿਖ ਹਨ ਜੋ ਗੁਰਬਾਣੀ ਰਾਹੀਂ ਆਇਆ ਹਰ ਇਕ ਹੁਕਮ ਸਤਿ ਸਤਿ ਕਰ ਮੰਨਦੇ ਹਨ । ਖਿਨ ਖਿਨ ਸੁਆਸਿ ਸੁਆਸਿ ਨਾਮ ਅਭਿਆਸ ਸਿਮਰਨ ਕਰਨਾ, ਖ਼ਾਸ ਮਖ਼ਸੂਸੀ ਗੁਰੂ ਵਾਹਿਗੁਰੂ ਨੂੰ ਦਿਨ ਰਾਤਿ ਸੇਵਨਾ ਹੈ । ਇਸ ਪ੍ਰਕਾਰ ਸੇਵਨਹਾਰ ਗੁਰੂ ਕੇ ਸਿਖ ਦਿਨੇ ਰਾਤ ਅਨੰਦ ਵਿਗਾਸ ਵਿਚ ਹੀ ਰਹਿੰਦੇ ਹਨ । ਸੱਚੀਆਂ ਗੁਰਮੁਖੀ ਦਾੜ੍ਹੀਆਂ ਵਾਲੇ ਗੁਰੂ ਨਾਨਕ ਸਾਹਿਬ ਦੇ ਘਰ ਦੇ ਲਾਲ ਹੀ ਸੋਹਣੇ ਮੁਖੜੇ ਵਾਲੇ ਹਨ, ਅਜਿਹੇ ਗੁਰੂ ਕੇ ਲਾਲ ਸੱਚੇ ਵਾਹਿਗੁਰੂ ਦੀ ਦਰਗਾਹ ਵਿਖੇ ਪ੍ਰਗਟ ਪਹਾਰੇ ਗੁਰਮੁਖ ਜਾਪਦੇ ਹਨ । ਓਹਨਾਂ ਦੇ ਚੇਹਰੇ ਉਤੇ ਸੱਚੀਆਂ ਗੁਰਮੁਖੀ ਦਾੜ੍ਹੀਆਂ ਸੋਂਹਦੀਆਂ ਹਨ ਅਤੇ ਮੁਖੋਂ ਸੱਚੇ ਵਾਹਿਗੁਰੂ ਦਾ ਸੱਚਾ ਨਾਮੁ ਖਿਨ ਖਿਨ ਉਚਾਰਨ ਕਰਦੇ ਰਹਿੰਦੇ ਹਨ । ਤਿਨ੍ਹਾਂ ਦੇ ਗੁਰਮੁਖੀ ਮੁਖਾਰਬਿੰਦ ਵਿਚੋਂ ਸੱਚ ਨਾਮ ਦਾ ਅਕਸੀਰ-ਰਸੈਣੀ-ਸਿਮਰਨ ਵੀ ਸੁਾਸਿ ਸੁਾਸਿ ਉਚਾਰਨ ਹੁੰਦਾ ਰਹਿੰਦਾ ਹੈ । ਉਹ ਹਰ-ਦਮ ਸੱਚੇ ਨਾਮ ਦੀਆਂ ਅਭਿਆਸ-ਕਮਾਈਆਂ ਕਰਦੇ ਰਹਿੰਦੇ ਹਨ । ਓਹਨਾਂ ਦੇ ਹਿਰਦੇ ਅੰਦਰ ਗੁਰਮਤਿ ਰੂਪੀ ਸੱਚਾ 'ਵਾਹਿਗੁਰੂ' ਸ਼ਬਦ ਹੀ ਵਸਿਆ ਰਹਿੰਦਾ ਹੈ, ਜਿਸ ਸ਼ਬਦ ਗੁਰਮੰਤਰ ਦੇ ਖਿਨ ਖਿਨ ਅੰਦਰਿ ਰਸੇ ਰਹਿਣ ਕਰਕੇ ਉਹ ਸਦਾ ਸਤਿਗੁਰੂ ਗੁਰੂ ਵਾਹਿਗੁਰੂ ਦੇ ਸੱਚੇ ਸਰੂਪ ਵਿਖੇ ਹੀ ਸਮਾਏ ਰਹਿੰਦੇ ਹਨ । ਸੱਚੇ ਨਾਮ ਦੀ ਪੂੰਜੀ ਦੇ ਸੱਚੇ ਗਾਹਕ ਹੋਣ ਕਰਕੇ ਉਹ ਸੱਚੀ ਰਾਸੀ ਵਾਲੇ ਸਦਾਉਂਦੇ ਹਨ, ਸੱਚਾ ਨਾਮ ਰੂਪੀ ਧਨ ਹੀ ਓਹਨਾਂ ਦੇ ਪਲੇ ਪਿਆ ਰਹਿੰਦਾ ਹੈ । ਇਸ ਕਰਕੇ ਗੁਰੂ ਘਰ ਦੇ ਗੁਰਮੁਖੀ ਦਾੜ੍ਹੀਆਂ ਵਾਲੇ ਗੁਰਮੁਖ ਜਨ ਉਤਮ ਪਦਵੀ ਪਾਉਣ ਵਾਲੇ ਹਨ । ਓਹਨਾਂ ਦੇ ਸਰਵਣਾਂ (ਕੰਨਾਂ) ਅੰਦਰ ਸੱਚੇ ਨਾਮ ਦੀ ਧੁਨੀ ਹੀ ਖਿਨ ਖਿਨ ਪੈਂਦੀ ਸੁਣਾਈ ਦੇਂਦੀ ਹੈ, ਕਿਉਂਕਿ ਮਨ ਬਚਨ ਕਰਮ ਕਰਕੇ ਓਹਨਾਂ ਦੀ ਸ਼ਰਧਾ, ਅੰਤਰੀਵੀ ਸਿਦਕ ਭਾਵਣੀ ਨਾਮ ਸਿਮਰਨ ਵਿਖੇ ਹੀ ਜੰਮੀ ਰਹਿੰਦੀ ਹੈ । ਇਸ ਕਰਕੇ ਓਹ ਨਾਮ ਜਪਣ ਵਾਲੀ ਹੀ ਸੱਚੀ ਕਾਰ ਕਮਾਉਂਦੇ ਹਨ । ਤਿਨ੍ਹਾਂ ਗੁਰਮੁਖ ਜਨਾਂ ਦਾ ਹੀ ਵਾਹਿਗੁਰੂ ਦੀ ਸੱਚੀ ਦਰਗਾਹ ਵਿਚ ਸਸ਼ੋਭਤ ਹੋਣਾ ਸੋਂਹਦਾ ਹੈ ਅਤੇ ਸੱਚੇ ਵਾਹਿਗੁਰੂ ਦੇ ਸਰੂਪ ਵਿਚ ਕੇਵਲ ਤਿਨ੍ਹਾਂ ਗੁਰਮੁਖ ਜਨਾਂ ਦੀ ਹੀ ਸਮਾਈ ਹੁੰਦੀ ਹੈ । ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ ਕਿ ਸੱਚੇ ਸਤਿਗੁਰੂ ਬਾਝੋਂ ਅਜਿਹਾ ਸੱਚਾ

ਨਾਮ ਵਾਹਿਗੁਰੂ ਕਦੇ ਭੀ ਪ੍ਰਾਪਤ ਨਹੀਂ ਹੁੰਦਾ । ਜੋ ਮਨਮੁਖ ਲੋਗ ਗੁਰੂ ਵਾਹਿਗੁਰੂ ਦੇ ਗੁਰਬਾਣੀ ਅੰਦਰ ਵਿਦਤਾਏ ਹੁਕਮਾਂ ਤੋਂ ਮੁਨਹਰਫ਼ (ਮਨੁਕਰ) ਰਹਿੰਦੇ ਹਨ, ਉਹ ਸਦਾ ਹੀ ਭਰਮ-ਜਾਲ ਵਿਚ ਫਸੇ ਹੋਏ ਭੁਲੇ ਹੀ ਰਹਿੰਦੇ ਹਨ ਅਤੇ ਭਰਮ-ਭੁਲੇ ਹੀ ਚਲੇ ਜਾਂਦੇ ਹਨ ।

ਇਹ ਲਿਖਤ ਉਪਰਲੇ ਮੁਢ ਵਿਚ ਦਿਤੇ ਗੁਰ ਸ਼ਬਦ ਦੀ ਤੱਤ ਵਿਆਖਿਆ ਹੈ। ਸਾਰੇ ਸ਼ਬਦ ਦਾ ਭਾਵ ਇਹੋ ਹੀ ਹੈ ਕਿ ਗੁਰਮੁਖੀ ਖੁਲ੍ਹੀਆਂ ਦਾੜ੍ਹੀਆਂ ਵਾਲੇ ਗੁਰਮੁਖਾਂ ਦੀ ਕੀਤੀ ਕਮਾਈ ਹੀ ਸਫ਼ਲ ਹੁੰਦੀ ਹੈ । ਓਹੀ ਲੋਕ ਪਰਲੋਕ ਵਿਚ ਸੁਰਖ਼ਰੂ ਹੋ ਸਕਦੇ ਹਨ ।

## (੨) ਦਾੜ੍ਹੇ ਦੀ ਬੇਅਦਬੀ ਦੇ ਕਾਰਨ–

ਤੱਤ ਗੁਰਮਤਿ ਤੋਂ ਗੁਮਰਾਹ ਜੋ ਸੁਆਰਥੀ ਕਾਰਜ ਦੀ ਕਨੌਡ ਕਰਕੇ ਆਪਣੀਆਂ ਦਾੜ੍ਹੀਆਂ ਮਰੋੜਦੇ ਮਚਕੋੜਦੇ ਹਨ, ਓਹਨਾਂ ਬਾਰੇ ਭਾਰੀ ਖ਼ਤਰਾ ਹੈ ਕਿ ਕਿਸੇ ਦਿਨ ਚੱਟਮ ਦਾੜ੍ਹੀਆਂ ਕਰ ਕੇ ਗੁਰਸਿੱਖੀ ਤੋਂ ਪਤਿਤ ਅਤੇ ਮੁਨਹਰਫ਼ (ਮਨੁਕਰ) ਹੀ ਨਾ ਹੋ ਬੈਠਣ । ਅਜਿਹੇ ਸੁਆਰਥੀ ਕੰਮ-ਕੱਢੂ ਦਾੜ੍ਹੀ-ਮਰੋੜਾਂ ਮਚਕੋੜਾਂ ਨੂੰ ਨੰਬਰਵਾਰ ਹੇਠ ਲਿਖੇ ਅਨੁਸਾਰ ਵਖੋ ਵਖ ਸ਼ਰੇਣੀਆਂ ਵਿਚ ਵਰਣਨ ਕੀਤਾ ਜਾਂਦਾ ਹੈ:–

(ੳ) ਸਭ ਤੋਂ ਪਹਿਲੇ ਉਹਨਾਂ ਭੇਖੀਆਂ ਦਾ ਜ਼ਿਕਰ ਕਰਨਾ ਅਹੱਮ ਜ਼ਰੂਰੀ ਹੈ ਜੋ ਵਿਆਹ (ਸ਼ਾਦੀ) ਕਰਾਉਣ ਦੀ ਖ਼ਾਤਰ ਦਾੜ੍ਹੀਆਂ ਚਾੜ੍ਹਦੇ ਹਨ। ਉਹਨਾਂ ਦੇ ਖ਼ਿਆਲ ਵਿਚ ਇਹ ਗੱਲ ਜੰਮੀ ਹੋਈ ਹੈ ਕਿ ਦਾੜ੍ਹੀ ਚਾੜ੍ਹੇ ਬਿਨਾਂ ਵਿਆਹ ਮੰਗਣੀ ਹੁੰਦੀ ਹੀ ਨਹੀਂ । ਕਈ ਇਕ ਐਸੇ ਭੇਖੀ ਦੇਖੇ ਗਏ ਹਨ ਜਿਨ੍ਹਾਂ ਨੂੰ ਏਸੇ ਵਿਆਹ ਵਾਲੀ ਕਨੌਡ ਨਮਿਤ ਦਾੜ੍ਹੀ ਚਾੜ੍ਹਦਿਆਂ ਸਾਲਾਂ ਦੇ ਸਾਲ ਗੁਜ਼ਰ ਗਏ, ਪਰ ਮੰਗਣੀ ਵਿਆਹ ਉਹਨਾਂ ਦਾ ਫੇਰ ਭੀ ਨਾ ਹੋਇਆ। ਏਸ ਲੰਮੇ ਅਰਸੇ ਵਿਚ ਉਹਨਾਂ ਦੀਆਂ ਬੰਨ੍ਹੀਆਂ ਦਾੜ੍ਹੀਆਂ ਹੋਰ ਭੀ ਲੰਬੀਆਂ ਹੋ ਗਈਆਂ । ਉਹ ਵਿਚਾਰੇ ਕਰਨ ਤਾਂ ਕੀ ਕਰਨ ! ਜਿਥੇ ਲੰਬੀ ਦਾੜ੍ਹੀ ਹੋਣ ਦੇ ਖ਼ਤਰੇ ਕਰਕੇ ਉਹਨਾਂ ਦਾੜ੍ਹੀਆਂ ਚਾੜ੍ਹਨੀਆਂ ਸ਼ੁਰੂ ਕੀਤੀਆਂ ਸੀ, ਉਹ ਖ਼ਤਰਾ ਉਹਨਾਂ ਦੇ ਐਸਾ ਦਰਪੇਸ਼ ਆਇਆ ਕਿ ਦਾੜ੍ਹੀਆਂ ਉਹਨਾਂ ਦੀਆਂ ਅਗੇ ਨਾਲੋਂ ਭੀ ਲੰਮੀਆਂ ਹੋ ਗਈਆਂ, ਕਿਉਂਕਿ ਸੰਵਰਨ ਸ਼ਿੰਗਾਰਨ ਦੀ ਕੁਮੱਤੜੀ ਵਿਚ ਹੀ ਪਏ ਰਹਿੰਦੇ ਹਨ। ਕਈਆਂ ਦੇ ਹੀਰੇ (ਧੌਲੇ) ਭੀ ਦਾੜ੍ਹੀ ਵਿਚ ਆ ਜਾਂਦੇ ਹਨ, ਜਿਨ੍ਹਾਂ ਨੂੰ ਚੁਗਣ ਚੁਣਨ ਤੋਂ ਭੀ ਉਹ ਭੈ ਨਹੀਂ ਖਾਂਦੇ। ਕਈ ਤਾਂ ਮੂੰਹ ਉਤੇ ਗੋਹਾ (ਵਸਮਾ) ਲਾ ਲੈਂਦੇ ਹਨ, ਤਾਕਿ ਉਹ ਮੁੰਡੇ ਹੀ ਪ੍ਰਤੀਤ ਹੋਣ ਤੇ ਕਿਸੇ ਦੀ ਕੁੜੀ ਉਹਨਾਂ ਦੇ ਜਾਲ ਵਿਚ ਫਸ ਜਾਵੇ । ਜਿਨ੍ਹਾਂ ਨੂੰ ਸਤਿਗੁਰੂ ਨੇ ਸ਼ਰਧਾ ਸਿਦਕ-ਭਾਵਨੀ ਦਿਤੀ ਹੋਈ ਹੈ, ਉਹ ਕਦੇ ਵੀ ਇਹਨਾਂ ਕੁਬਿਧਤਾਂ ਵਿਚ ਨਹੀਂ ਪੈਂਦੇ ।

ਸਾਨੂੰ ਇਥੇ ਇਕ ਸਿਦਕੀ ਸ਼ਰਧਾਵਾਨ ਸਿੰਘ ਦੀ ਉਦਾਹਰਨ ਚੇਤੇ ਆਈ ਹੈ, ਜਿਸ ਦਾ ਇੰਨ ਬਿੰਨ ਏਥੇ ਲਿਖਣਾ ਪਰਮ ਜ਼ਰੂਰੀ ਭਾਸਦਾ ਹੈ। ਇਕ ਗੁਰੂ ਕੀ ਰਹਿਤ ਰਹਿਣੀ ਬਹਿਣੀ ਵਾਲੇ ਸਿਦਕੀ ਸਿੰਘ ਪਰਮ ਸ਼ਰਧਾਵਾਨ ਦੇ ਘਰੋਂ ਸਿੰਘਣੀ ਗੁਜ਼ਰ ਗਈ। ਉਸ ਨੂੰ ਉਸ ਦੇ ਸਬੰਧੀਆਂ ਨੇ ਪ੍ਰੇਰ ਕੇ ਦੂਜੀ ਸ਼ਾਦੀ ਲਈ ਉਭਾਰ ਲਿਆ ਅਤੇ ਨਾਤਾ ਭੀ ਕਿਤੋਂ ਲਿਆ ਦਿਤਾ। ਜਦ ਨਾਤਾ ਹੋ ਚੁਕਿਆ ਤਾਂ ਨਿਕਟਵਰਤੀ ਸੰਸਾਰੀ ਲੋਕ ਉਸ ਸਿਦਕਵਾਨ ਸਿੰਘ ਨੂੰ ਐਉਂ ਪ੍ਰੇਰਨ ਲਗੇ ਕਿ ਯਾ ਤਾਂ ਦਾੜ੍ਹੀ ਤੇ ਵਸਮਾ ਲਾ ਲਵੋ ਯਾ ਧੌਲੇ ਚੁਗਾ ਲਵੋ। ਉਸ ਸ਼ਰਧਾਵਾਨ ਸਿੰਘ ਨੇ ਇਹ ਉਤਰ ਦੇ ਕੇ ਸਭ ਦੇ ਮੂੰਹ ਤੇ ਚਪੇੜ ਲਾਈ ਕਿ ਮੈਨੂੰ ਐਸਾ ਨਾਤਾ ਲੈਣ ਦੀ ਕੋਈ ਲੋੜ ਨਹੀਂ, ਜਿਸ ਦੇ ਕਾਰਨ ਮੈਨੂੰ ਮੂੰਹ ਕਾਲਾ ਕਰਨਾ ਪਵੇ। ਮੂੰਹ ਕਾਲਾ ਕਰਾ ਕੇ (ਵਸਮਾ ਲਵਾ ਕੇ) ਫੇਰ ਤੁਸੀਂ ਦਾੜ੍ਹੀ ਨਰੜਨ ਲਈ ਕਹੋਗੇ। ਦੂਜੀ ਗੱਲ ਤੁਸੀਂ ਜੋ ਧੌਲੇ ਚੁਗਾਉਣ ਵਾਲੀ ਆਖੀ ਹੈ, ਇਹ ਨਿਰੀ ਗੁਰਮਤਿ ਤੋਂ ਹੀਣੀ ਮਨਮਤਿ ਵਾਲੀ ਗੱਲ ਹੈ। ਗੁਰਮਤਿ ਇਹ ਦ੍ਰਿੜ੍ਹਾਉਂਦੀ ਹੈ ਕਿ ਇਹ ਧੌਲੇ ਨਹੀਂ, ਹੀਰੇ ਹਨ। ਕੌਡੀਆਂ ਦੇ ਵਪਾਰ ਲਈ ਇਨ੍ਹਾਂ ਨੂੰ ਵੇਚ ਦੇਵਾਂ ? ਅਸਾਡੇ ਸਾਹਮਣੇ ਦੀ ਗੱਲ ਹੈ ਕਿ ਕਈਆਂ ਮਨਮਤੀਆਂ ਅਤੇ ਮਨਮਤਣਾਂ ਨੇ ਬਥੇਰਾ ਜ਼ੋਰ ਲਾਇਆ ਕਿ ਉਸ ਸਜਣ ਨੂੰ ਗੁਰਮਤਿ-ਭਿੰਨੀ ਸ਼ਰਧਾ ਸਿਦਕ ਭਾਵਨੀ ਤੋਂ ਗੇਰ ਦੇਣ। ਪਰ ਉਹ ਗੁਰੂ ਕਾ ਲਾਲ ਐਸੀ ਸੁਭ ਅਤੇ ਸੁੰਦਰ ਭਾਵਨੀ ਵਾਲਾ ਨਿਕਲਿਆ ਕਿ ਉਸ ਨੇ ਕਿਸੇ ਦੀ ਕੁਝ ਨਹੀਂ ਮੰਨੀ। ਸੋਹਣੇ ਗੁਰਮੁਖੀ ਦਾੜ੍ਹੇ ਸਮੇਤ ਅਨੰਦ ਕਾਰਜ ਉਸ ਨੇ ਕਰਵਾਇਆ, ਜਿਸ ਵਿਚ ਹੀਰੇ ਆਏ ਹੋਏ ਸਨ, ਉਹ ਉਸੇ ਤਰ੍ਹਾਂ ਕਾਇਮ ਦਾਇਮ ਰਹੇ। ਅਸੀਂ ਖ਼ੁਦ ਉਸ ਅਨੰਦ ਕਾਰਜ ਵਿਚ ਸ਼ਾਮਲ ਸਾਂ। ਬੜੀਆਂ ਚੜ੍ਹਦੀਆਂ ਕਲਾਂ ਵਿਚ ਉਸ ਸਜਣ ਦਾ ਸਾਬਤ ਸੂਰਤੀ ਹੀਰੇ ਮੂਰਤੀ ਦਾੜ੍ਹੇ ਸੰਜੁਗਤ ਅਨੰਦ ਕਾਰਜ ਹੋਇਆ, ਜੋ ਅੱਜ ਤਾਈਂ ਬੜੇ ਅਨੰਦ ਮਗਨਤਾ ਸਹਿਤ ਦ੍ਰਿੜ੍ਹ ਹਨ। ਵਾਰਨੇ ਬਲਿਹਾਰਨੇ ਜਾਈਏ ਅਜਿਹੇ ਗੁਰੂ ਦੇ ਸੁੰਦਰ ਭਾਵਨਾ ਵਾਲੇ ਸਿੰਘ ਡਾਈਂ। ਤਾਂਤੇ ਜੋ ਅਨਮਤਿ-ਗ੍ਰਸੇ ਦਾੜ੍ਹੀ-ਚਾੜ੍ਹੇ, ਦਾੜ੍ਹੀ-ਨਰੜ ਪੁਰਸ਼ ਵਿਆਹ ਨਾਤਿਆਂ ਕਾਰਨ ਦਾੜ੍ਹੀਆਂ ਚਾੜ੍ਹਦੇ ਸੰਵਾਰਦੇ ਸ਼ਿੰਗਾਰਦੇ ਹਨ, ਓੜਕ ਐਵੇਂ ਹੀ ਰਹਿ ਜਾਂਦੇ ਹਨ। ਅਜਿਹੇ ਢੀਠ ਪੁਰਸ਼ ਹੀ ਹਨ ਜੋ ਦਾੜ੍ਹੀ ਨਰੜ-ਕੁਮਤੜੀ ਨੂੰ ਹੀ ਆਪਣੀ ਮਨ ਦੀ ਮਤੜੀ ਅਨੁਸਾਰ ਅਸਲ ਤੇ ਪਰਮ ਗੁਰਮਤਿ ਸਮਝਦੇ ਤੇ ਜਣਾਉਂਦੇ ਹਨ। ਵਾਸਤਵ ਵਿਚ ਉਹ ਭਰਮ-ਭੁਲੇ ਪੁਰਸ਼ ਮੂੰਹ ਉਤੇ ਸੱਟਾਂ ਖਾਣਗੇ, ਜੋ ਸਿਖ ਸਦਾ ਕੇ ਭੀ ਮੂੰਹ ਆਈਆਂ ਦਾੜ੍ਹੇ-ਨਰੜ ਤੇ ਹੀਰੇ-ਘਰੜ ਕੁਮਤੜੀਆਂ ਤੋਂ ਨਹੀਂ ਟਲਦੇ।

(ਅ) ਦੂਜੇ ਦਾੜ੍ਹੀ ਨਰੜਣ ਵਾਲੇ ਸੁਆਰਥੀ ਪੁਰਸ਼ ਉਹ ਹਨ ਜੋ ਸਿਰਫ਼ ਨੌਕਰੀ ਦੀ ਕਣੌਡ ਕਰਕੇ ਦਾੜ੍ਹੀ ਨਰੜਦੇ ਹਨ। ਅਜਿਹੇ ਨੌਕਰੀ-ਕਣੌਡੀਆਂ ਦੀ

ਸ਼ਰਧਾ ਸਿਦਕ ਭਰੀ ਸਿਖੀ ਭੀ ਬੜੇ ਖ਼ਤਰੇ ਵਿਚ ਹੈ।

(ੲ) ਤੀਜੀ ਸ਼ਰੇਣੀ ਦੇ ਅਜਿਹੇ ਕਮਜ਼ੋਰ ਖ਼ਿਆਲਾਂ ਵਾਲੇ ਸਿਖੜੇ ਭੀ ਹਨ ਜੋ ਕੇਵਲ ਲਾਜ ਦੇ ਕਾਰਨ ਜਦੋਂ ਆਪੋ ਆਪਣੇ ਮਹਿਕਮਿਆਂ ਵਿਚ ਜਾਂਦੇ ਹਨ ਓਦੋਂ ਤਾਂ ਦਾੜ੍ਹੀ ਚੀਰ ਕੇ, ਦੋ ਫਾੜ ਕਰ ਕੇ ਚਾੜ੍ਹ ਲੈਂਦੇ ਹਨ, ਪਰ ਜਦੋਂ ਗੁਰੂ ਦੀਆਂ ਸੰਗਤਾਂ ਵਿਚ ਆਉਂਦੇ ਹਨ ਓਦੋਂ ਦਾੜ੍ਹਾ ਸਿਧਾ ਗੁਰਮੁਖੀ ਕਰ ਲੈਂਦੇ ਹਨ। ਇਕ ਪ੍ਰੋਫੈਸਰ ਪੇਸ਼ੇ ਵਾਲਾ ਸਿੰਘ ਦਾੜ੍ਹੀ ਚਾੜ੍ਹ ਕੇ ਕੀਰਤਨ ਕਰਨ ਲੱਗਾ, ਪਰ ਅਸੀਂ ਉਸ ਨੂੰ ਵਾਜੇ ਉਤੇ ਨਾ ਬੈਠਣ ਦਿਤਾ ਕਿ ਦਾੜ੍ਹੀ ਖੋਲ੍ਹ ਕੇ ਬੈਠ। ਉਸ ਨੇ ਬੜੀ ਘਿਗਿਆ ਕੇ ਬੇਨਤੀ ਕੀਤੀ ਕਿ ਘਟ ਤੋਂ ਘਟ ਇਸ ਸ਼ਹਿਰ ਵਿਖੇ, ਜਿਥੇ ਕਿ ਮੈਂ ਪ੍ਰੋਫੈਸਰ ਹਾਂ, ਮੈਨੂੰ ਚੜ੍ਹੇ ਦਾੜ੍ਹੇ ਸਮੇਤ ਕੀਰਤਨ ਕਰਨ ਦੀ ਆਗਿਆ ਮਿਲ ਜਾਵੇ। ਅਸੀਂ ਬਿਲਕੁਲ ਨਾ-ਮਨਜ਼ੂਰ ਕੀਤਾ। ਵਿਚੋਂ ਇਹ ਗੱਲ ਨਿਕਲੀ ਕਿ ਉਸ ਕਾਲਜ ਦੇ ਮੁੰਡੇ, ਜਿਥੇ ਉਹ ਪ੍ਰੋਫੈਸਰ ਲਗਾ ਹੋਇਆ ਸੀ, ਉਸ ਨੂੰ ਮੁਲਾ ਮੁਲਾਣਾ ਆਖ ਕੇ ਮਿਹਣਾ ਮਾਰਦੇ, ਜਦੋਂ ਕਦੇ ਕਿਤੇ ਉਹ ਦਾੜ੍ਹਾ ਖੋਲ੍ਹ ਲੈਂਦਾ ਸੀ। ਜਿਨ੍ਹਾਂ ਗੁਰੂ ਕੇ ਤਾਰਿਆਂ ਸਿਖਾਂ ਨੂੰ ਗੁਰਮਤਿ ਨਾਲ ਸੱਚੀ ਸਿਦਕ ਭਾਵਨੀ ਹੈ ਉਹ ਬਰਸਾਂ ਬੱਧੀ ਸਕੂਲਾਂ ਦੇ ਹੈਡਮਾਸਟਰ ਤੇ ਕਾਲਜਾਂ ਦੇ ਪ੍ਰਿੰਸੀਪਲ ਭੀ ਰਹੇ, ਪ੍ਰੰਤੂ ਉਹਨਾਂ ਦੇ ਦਾੜ੍ਹੇ ਗੁਰਮੁਖੀ ਹੀ ਸਜੇ ਰਹੇ। ਮਜਾਲ ਹੈ ਕਿ ਰੰਚਕ ਮਾਤਰ ਭੀ ਲਰਜ਼ਿਸ਼ (ਕਾਂਪ) ਆਈ ਹੋਵੇ।

(ਸ) ਚੌਥੀ ਸ਼ਰੇਣੀ ਦੇ ਅਜਿਹੇ ਨਾਮ-ਧਰੀਕ ਸਿਖ ਹਨ ਜੋ ਕੇਵਲ ਸ਼ੌਕੀਨ ਬਣਨ ਦੀ ਖ਼ਾਤਰ ਦਾੜ੍ਹੀਆਂ ਚਾੜ੍ਹਦੇ ਹਨ ਤੇ ਮੁੱਛਾਂ ਮਰੋੜ ਕੇ ਰੱਖਦੇ ਹਨ। ਦਸਤਾਰੇ ਦੇ ਉਪਰ ਤੁਰਲਾ ਭੀ ਰਖਦੇ ਹਨ। ਉਹਨਾਂ ਦਾ ਸ਼ੌਕ ਇਹੋ ਹੀ ਹੈ ਕਿ ਅਸੀਂ ਜਵਾਨ ਹੀ ਪ੍ਰਤੀਤ ਹੋਈਏ। ਏਸ ਜਵਾਨੀ ਨੇ ਸਦਾ ਰਹਿਣਾ ਨਹੀਂ। ਓੜਕ ਬੁਢੇਪਾ ਆ ਹੀ ਜਾਣਾ ਹੈ ਤੇ ਇਹਨਾਂ ਸ਼ੁਕੀਨਾਂ ਦਾ ਸ਼ੁਕੀਨੀ ਪਾਜ ਭੀ ਜ਼ਰੂਰ ਲਹਿਣਾ ਹੈ।

(ਹ) ਪੰਜਵੀਂ ਸ਼ਰੇਣੀ ਦੇ ਅਜਿਹੇ ਕਾਮ-ਵਿਆਪਕ ਕੁਬੁਧ ਨਰ ਭੀ ਹਨ ਜੋ ਆਪਣੇ ਘਰ ਦੀਆਂ ਜੋਰੂਆਂ (ਜ਼ਨਾਨੀਆਂ) ਦੇ ਕਹੇ ਤੇ ਦਾੜ੍ਹੀਆਂ ਚੜ੍ਹਾਂਦੇ ਹਨ ਕਿ ਅਸੀਂ ਸੋਹਣੇ ਲੱਗੀਏ। ਅਜਿਹੀਆਂ ਜ਼ਨਾਨੀਆਂ ਨੂੰ ਉਹ ਸੋਹਣੇ ਤਾਂ ਹੀ ਲਗਣਗੇ ਕਿ ਮੂੰਹ ਤੇ ਦਾੜ੍ਹੀ ਦਾ ਨਮੂਦ ਹੀ ਨ ਰਹੇ।

ਕੈਸੀ ਸ਼ਰਮਨਾਕ ਹਾਲਤ ਹੈ! ਸ਼ਰਮਨਾਕ ਹੀ ਨਹੀਂ; ਖ਼ਤਰਨਾਕ ਹੈ, ਉਪਰ ਅੰਕਤਾਏ ਪੰਜਾਂ ਨੰਬਰਾਂ ਵਿਚ ਆਏ ਦਾੜ੍ਹੀ-ਨਰੜ ਭੇਖੀ ਸਿਖਾਂ ਦੀ, ਜੋ ਦੋਹੀਂ ਸਰਾਈਂ ਨਿਰੇ ਝੂਠੇ ਤੇ ਪਾਜਲ ਸਿਖ ਹੀ ਰਹਿਣਗੇ। ਖ਼ਾਸ ਕਰ ਗੁਰੂ ਨਾਨਕ ਦਸਮੇਸ਼ ਜੀ ਦੀ ਸੱਚੀ ਦਰਗਾਹ ਵਿਚ ਉਹਨਾਂ ਨੂੰ ਕਦੇ ਭੀ ਢੋਈ ਨਹੀਂ ਮਿਲਣੀ। ਇਹ ਗੱਲ ਅਛੀ ਤਰ੍ਹਾਂ ਯਾਦ ਰਹੇ ਕਿ ਅਸਾਡੀਆਂ ਦਸੇ ਗੁਰੂ ਪਾਤਸ਼ਾਹੀਆਂ ਸਿੱਧੀਆਂ ਗੁਰਮੁਖੀ

ਦਾੜ੍ਹੀਆਂ ਸਮੇਤ ਹੀ ਰਹੀਆਂ, ਬਲਕਿ ਸਾਰੇ ਗੁਰੂ ਪਾਤਸ਼ਾਹੀਆਂ ਦੇ ਸਮੇਂ ਦੇ ਗੁਰਸਿਖ ਭੀ ਗੁਰਮੁਖੀ ਦਾੜ੍ਹੀਆਂ ਵਾਲੇ ਸੱਚੇ ਸਿੰਘ ਸੁਅਜਨ ਹੀ ਗੁਰੂ ਕੇ ਸਚਿਆਰ ਸਿੰਘ ਸੋਭਦੇ ਸਨ । ਇਹ ਦਾੜ੍ਹੀ ਨਰੜਨ ਦੀ ਕੁਬਿਧਤ ਕੇਵਲ ਦੇਖਾ ਦੇਖੀ ਹੀ ਪਈ ਹੋਈ ਹੈ। ਅਤੇ ਬਹੁਤੀ ਸੁਆਰਥ ਅਧੀਨ ਨੌਕਰਾਂ ਚਾਕਰਾਂ ਨੂੰ ਹੀ ਪਈ ਹੋਈ ਹੈ, ਜਿਨ੍ਹਾਂ ਦਾ ਸਿੱਖੀ ਸਿਦਕ ਹਰਦਮ ਖ਼ਤਰੇ ਵਿਚ ਹੈ।

## (੩) ਫ਼ੌਜੀ ਦਾੜ੍ਹੀਆਂ ਨਰੜਨ ਵਾਲਿਆਂ ਦੇ ਢੋਲ ਦਾ ਪੋਲ–

ਇਹ ਗੱਲ ਨਿਸਚਤ ਕਰਕੇ ਸੱਚੀ ਜਾਨਣੀ ਕਿ ਫ਼ੌਜੀਆਂ ਲਈ ਏਸ ਕਰਕੇ ਦਾੜ੍ਹੀ ਨਰੜਨ ਦਾ ਸਰਕਾਰੀ ਹੁਕਮ ਨਹੀਂ ਹੋਇਆ ਕਿ ਓਹਨਾਂ ਦਾ ਦਾੜ੍ਹਾ ਬੰਦੂਕ ਚਲਾਉਣ ਲਗਿਆਂ ਕੁੰਦੇ ਦੇ ਹੇਠਾਂ ਆ ਜਾਂਦਾ ਸੀ ਅਤੇ ਦਾੜ੍ਹੀ ਦੇ ਰੋਮਾਂ ਦੀ ਬੇਅਦਬੀ ਹੁੰਦੀ ਸੀ। ਸਾਨੂੰ ਇਹ ਗੱਲ ਸਾਡੇ ਇਕ ਨਿਕਟਵਰਤੀ ਸੂਬੇਦਾਰ ਸ਼ਾਮ ਸਿੰਘ ਨੇ, ਜੋ ਸਾਡੇ ਭਤੀਜੇ ਸਜਣ ਸਿੰਘ ਦੇ ਪਿਤਾ ਸਨ, ਸੱਚੋ ਸੱਚ ਦਸੀ ਕਿ ਅਸੀਂ ਜਦੋਂ ਸਿਪਾਹੀ ਨਾਵੇਂ ਹੁੰਦੇ ਸਾਂ ਤਾਂ ਅਸੀਂ ਬੰਦੂਕ ਚਲਾਉਂਦੇ ਰਹੇ ਹਾਂ, ਸਾਡਾ ਦਾੜ੍ਹਾ ਕਦੇ ਕੁੰਦੇ ਹੇਠ ਨਹੀਂ ਆਇਆ ਅਤੇ ਨਾ ਹੀ ਕੁੰਦਾ ਦਾੜ੍ਹੇ ਦੇ ਰੋਮਾਂ ਨੂੰ ਕੋਈ ਨੁਕਸਾਨ ਪੁਚਾ ਸਕਦਾ ਹੈ। ਉਨ੍ਹਾਂ ਨੇ ਇਹ ਗੱਲ ਸੱਚੋ ਸੱਚ ਦਸੀ ਕਿ ਉਸ ਵੇਲੇ ਦੇ ਪੰਥ-ਭੂਸ਼ਨਾਂ ਨੇ ਹੀ ਅੰਗਰੇਜ਼ ਗੌਰਮੈਂਟ ਨੂੰ ਪ੍ਰੇਰ ਕੇ ਦਾੜ੍ਹੀਆਂ ਚੜ੍ਹਵਾਈਆਂ । ਕੇਵਲ ਦਾੜ੍ਹੀਆਂ ਹੀ ਨਹੀਂ ਚੜ੍ਹਵਾਈਆਂ, ਬਲਕਿ ਫ਼ੌਜੀ ਸਿਖਾਂ ਲਈ ਸ਼ਰਾਬ ਪੀਣ ਦਾ ਭੀ ਹੁਕਮ ਦਿਵਾਇਆ। ਓਰੀਐਂਟਲ ਕਾਲਜ ਵਿਚ ਸਰਕਾਰੀ ਮੁਲਾਜ਼ਮ ਉਸ ਵੇਲੇ ਦੇ ਪ੍ਰਸਿਧ ਗਿਆਨੀ ਨੇ ਤਾਂ ਫ਼ੌਜੀਆਂ ਨੂੰ ਦਾੜ੍ਹੀ ਚੜ੍ਹਾਣ ਦਾ ਪ੍ਰੇਰ ਕੇ ਹੁਕਮ, ਉਸ ਵਕਤ ਦੀ ਸਰਕਾਰ ਵਲੋਂ ਦਿਵਾਇਆ। ਉਹ ਦਸਦੇ ਸਨ ਕਿ ਸਾਡੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਉਸ ਵੇਲੇ ਦੇ ਮੁਖੀ ਭੂਸ਼ਨ ਨੇ ਸਾਡੀ ਫੌਜ ਵਿਚ ਆ ਕੇ ਬਰਾਂਡੀ ਦਾ ਪਿਆਲਾ ਸਾਥੋਂ ਮੰਗਵਾਇਆ ਅਤੇ ਵੰਗਾਰ ਕੇ ਇਉਂ ਆਖਿਆ ਕਿ ਅਸੀਂ ਹੀ ਬਰਾਂਡੀ ਸ਼ਰਾਬ ਫ਼ੌਜੀ ਸਿਖਾਂ ਲਈ ਜਾਇਜ਼ ਕਰਾਰ ਦਿਵਾਈ ਹੈ। ਦਾਸ ਨੇ ਓਹਨਾਂ ਪਾਸੋਂ ਇਹ ਗੱਲ ਸੁਣ ਕੇ ਪਹਿਲਾਂ ਤਾਂ ਓਰੀਐਂਟਲ ਕਾਲਜ ਵਾਲੇ ਗਿਆਨੀ ਜੀ ਪਾਸ ਜਾ ਕੇ ਮੁਲਾਕਾਤ ਕੀਤੀ। ਜਦੋਂ ਅਸੀਂ ਗਿਆਨੀ ਜੀ ਨੂੰ ਜਾ ਕੇ ਵੇਖਿਆ ਕਿ ਉਹਨਾਂ ਦੀ ਦਾੜ੍ਹੀ ਚੜ੍ਹੀ ਹੋਈ ਹੈ ਤਾਂ ਬੜੀ ਹੀ ਹੈਰਾਨੀ ਹੋਈ। ਉਹ ਬ੍ਰਿਧ ਗਿਆਨੀ ਸਨ, ਦਾੜ੍ਹੇ ਵਿਚ ਹੀਰੇ ਵੀ ਆਏ ਹੋਏ ਸਨ। ਅਸੀਂ ਨਿਝੱਕ ਹੋ ਕੇ ਗਿਆਨੀ ਜੀ ਨੂੰ ਪੁਛਿਆ ਕਿ ਪ੍ਰਸਿਧ ਗਿਆਨੀ ਜੀ ! ਕੀ ਆਪ ਨੇ ਨਵਾਂ ਵਿਆਹ ਤਾਂ ਨਹੀਂ ਕਰਾਉਣਾ ਜਾਂ ਫ਼ੌਜ ਵਿਚ ਭਰਤੀ ਤਾਂ ਨਹੀਂ ਹੋਣਾ ? ਆਪ ਨੇ ਬੁਢੇਪੇ ਸਮੇਂ ਦਾੜ੍ਹੀ ਕਿਉਂ ਨਰੜੀ ਹੈ ? ਜਿਸ ਦਾ ਗਿਆਨੀ ਜੀ ਨੂੰ ਕੋਈ ਉਤਰ ਨ ਔੜਿਆ। ਅਸੀਂ ਓਹਨਾਂ ਨੂੰ ਖਿਝ ਕੇ ਆਖਿਆ ਕਿ ਫ਼ੌਜਾਂ ਵਿਚ ਸਿੰਘਾਂ ਦੀ ਦਾੜ੍ਹੀ ਚੜ੍ਹਾਉਣ ਦਾ ਸਰਕਾਰੀ ਹੁਕਮ ਕਰਾਉਣ ਵਾਲੇ ਤੁਸੀਂ

ਹੋ। ਆਪਣੇ ਐਬ ਨੂੰ ਢਕਣ ਵਾਸਤੇ ਤੁਸੀਂ ਨਾ ਸਿਰਫ਼ ਅਜ ਫ਼ੌਜੀ ਸਿੰਘਾਂ ਦੀ ਦਾੜ੍ਹੀ ਨਰੜਵਾਈ ਹੈ ਬਲਕਿ ਤੁਹਾਡੀ ਰੀਸ ਨਾਲ ਹੋਰ ਬਹੁਤ ਸਾਰੇ ਸਿਖ ਬੁੱਢੜ ਹਰੇਕ ਮਹਿਕਮੇ ਦੇ ਹੀ ਦਾੜ੍ਹੀ ਚੜ੍ਹਾਇਆ ਕਰਨਗੇ ਅਤੇ ਤੁਹਾਡਾ ਫ਼ਤੂਰ ਪਾਇਆ ਤੁਹਾਨੂੰ ਹੀ ਭੁਗਤਣਾ ਪਵੇਗਾ। ਜਿਸਦਾ ਸਚਮੁਚ ਪਿਛੋਂ ਜਾ ਕੇ ਨਤੀਜਾ ਨਿਕਲਿਆ ਕਿ ਪ੍ਰਸਿਧ ਗਿਆਨੀ ਜੀ ਦੀ ਸੰਤਾਨ, ਜੋ ਗਿਆਨੀ ਜੀ ਦੀ ਰੀਸੇ ਦਾੜ੍ਹੀ ਚੜ੍ਹਾਉਣ ਲਗ ਪਈ ਸੀ, ਉਹਨਾਂ ਨੇ ਵਲਾਇਤ ਜਾ ਕੇ ਦਾੜ੍ਹੀ ਉਕੀ ਹੀ ਘਰੜ ਮੁਨਾ ਛਡੀ ਅਤੇ ਸੀਸ ਦੇ ਕੇਸ ਭੀ ਚਟਮ ਕਰਾ ਛਡੇ। ਦੂਜੇ ਪ੍ਰਸਿਧ ਪੰਥ ਭੂਸ਼ਨ ਜੋ ਉਸ ਵਕਤ ਦੇ ਪੰਥਕ ਲੀਡਰ ਕਹਾਉਂਦੇ ਸਨ, ਅਸੀਂ ਖ਼ੁਦ ਸ਼ਰਾਬ ਪੀਂਦੇ ਦੇਖੇ।

ਦੋਹਾਂ ਉਦਾਹਰਣਾਂ ਦਾ ਸੱਚਾ ਪਰਤਾਵਾ ਲੈ ਕੇ ਅਸੀਂ ਮੁੜ ਆਪਣੇ ਸੂਬੇਦਾਰ ਵੀਰ ਪਾਸ ਪਹੁੰਚੇ ਅਤੇ ਉਹਨਾਂ ਨੂੰ ਆਖਿਆ ਕਿ ਤੁਹਾਡਾ ਕਹਿਣਾ ਸੋਲ੍ਹਾਂ ਆਨੇ ਸੱਚ ਹੈ। ਓਹਨਾਂ ਨੇ ਵੰਗਾਰ ਕੇ ਆਖਿਆ ਕਿ ਅੰਗਰੇਜ਼ੀ ਸਰਕਾਰ ਦੇ ਫ਼ੌਜੀ ਅਫ਼ਸਰਾਂ ਨੂੰ ਇਹ ਪੱਕਾ ਯਕੀਨ ਸੀ ਕਿ ਸਿੰਘਾਂ ਵਿਚ (ਮਾਰਸ਼ਲ) ਫ਼ੌਜੀ ਸਪਿਰਿਟ ਖੰਡੇ ਦੇ ਅੰਮ੍ਰਿਤ ਛਕਣ ਕਰਕੇ ਹੈ, ਨਾ ਕਿ ਸ਼ਰਾਬ ਪੀਣ ਦੇ ਢੋਂਗ ਕਰਕੇ। ਦਾੜ੍ਹੀ ਨਰੜਨਾ ਭੀ ਫ਼ੌਜੀ ਸਿੰਘਾਂ ਲਈ ਇਕ ਫ਼ਾਲਤੂ ਬਹਿਦਤ (ਬਿਦਤ) ਚਮੋੜੀ ਗਈ ਹੈ। ਚਾਹੇ ਮੈਂ ਸੂਬੇਦਾਰ ਹੁੰਦਾ ਹੋਇਆ ਫ਼ੌਜੀ ਹੁਕਮ ਨੂੰ ਮੰਨ ਕੇ ਇਹਨਾਂ ਦੋਹਾਂ ਕੁਬਹਿਦਤਾਂ ਵਿਚ ਪ੍ਰਵਿਰਤ ਹੋ ਗਿਆ ਹਾਂ, ਪਰੰਤੂ ਹਿਰਦਿਓਂ ਮੈਂ ਇਨ੍ਹਾਂ ਦੋਹਾਂ ਕੁਬਹਿਦਤਾਂ ਨੂੰ ਗੁਰਮਤਿ ਹੁਕਮ ਦੇ ਉੱਕਾ ਹੀ ਉਲਟ ਸਮਝਦਾ ਹਾਂ। ਮੈਂ ਆਪਣੀ ਸੰਤਾਨ ਨੂੰ ਖ਼ਾਸ ਤੌਰ ਤੇ ਇਨ੍ਹਾਂ ਦੋਹਾਂ ਕੁਬਹਿਦਤਾਂ ਤੋਂ ਬਚਣ ਲਈ ਖ਼ਾਸ ਨਸੀਹਤ ਕਰ ਜਾਵਾਂਗਾ। ਤੇ ਉਹਨਾਂ ਦੀ ਇਹ ਪ੍ਰਤਗਿਆ ਬਿਲਕੁਲ ਸੱਚੀ ਨਿਕਲੀ। ਉਨ੍ਹਾਂ ਦੇ ਸਪੁਤਰ ਭਾਈ ਸਜਣ ਸਿੰਘ ਅਤੇ ਸਜਣ ਸਿੰਘ ਦੇ ਵਡੇ ਵੀਰ ਸਰਦਾਰ ਕਿਸ਼ਨ ਸਿੰਘ ਜੀ ਨੇ ਅਜੇ ਤਾਈਂ ਦਾੜ੍ਹਾ ਕਦੇ ਨਹੀਂ ਨਰੜਿਆ, ਸਿੱਧਾ ਹੀ ਰਖਿਆ ਹੈ ਅਤੇ ਨਾ ਹੀ ਕਦੇ ਸ਼ਰਾਬ ਮਾਸ ਨੂੰ ਹੱਥ ਲਾਇਆ ਹੈ।

ਏਸ ਵਿਚ ਰੰਚਕ ਸੰਦੇਹ ਨਹੀਂ ਕਿ ਅੱਜ ਕਲ੍ਹ ਦੇ ਦਾੜ੍ਹਾ-ਨਰੜੂ ਹਰ ਮਹਿਕਮੇ ਦੇ ਕਹਾਉਤੀ ਸਿਖ ਐਵੇਂ ਦੇਖਾ ਦੇਖੀ ਹੀ ਦਾੜ੍ਹਾ ਨਰੜਨ ਲਗ ਪਏ ਹਨ, ਜੋ ਓਹਨਾਂ ਨੂੰ ਅਤੀ ਹੀ ਮਹਿੰਗਾ ਪਵੇਗਾ ਅਤੇ ਪੈ ਰਿਹਾ ਹੈ। ਇਹ ਗੱਲ ਅੱਜ ਕਲ ਸਿਖ ਸ਼ਰੇਣੀ ਦੇ ਨਵ-ਯੁਵਕਾਂ ਅੰਦਰ ਪਰਗਟ ਪਹਾਰੇ ਪ੍ਰਚਲਤ ਹੋ ਗਈ ਹੈ ਕਿ ਉਹ ਦਾੜ੍ਹਾ ਚੜ੍ਹਾਉਂਦੇ ਚੜ੍ਹਾਉਂਦੇ ਦਾੜ੍ਹੀ ਦੀ ਬੇਅਦਬੀ ਭੀ ਕਰਨ ਲਗ ਪੈਂਦੇ ਹਨ, ਜੈਸੇ ਕਿ ਪਹਿਲੇ ਅੰਕਾਂ ਵਿਚ ਸਾਬਤ ਹੋ ਚੁਕਾ ਹੈ। ਇਹ ਅਜੇ ਫਿਟਕ ਵਗੀ ਹੋਈ ਹੈ ਅਤੇ ਦਿਨ ਬਦਿਨ ਵਗੀ ਹੀ ਤੁਰੀ ਜਾਂਦੀ ਹੈ; ਤਦੇ ਹੀ ਹਟੇਗੀ ਜਦੋਂ ਦਾੜ੍ਹੀ ਨਰੜਨ ਦਾ ਫੋਕਾ ਚਸਕਾ ਉਕਾ ਹੀ ਮਿਟ ਮਿਟਾ ਜਾਏਗਾ। ਬਹੁਤ ਸਾਰੇ ਆਪਣੇ ਜਾਣੇ-ਅਣਜਾਣੇ ਨਵ-ਯੁਵਕ ਕਹਾਵਤੀ ਭੁਝੰਗੀ ਭਾਵੇਂ ਦਾੜ੍ਹੀ ਦੀ ਬੇਅਦਬੀ ਉਸਤਰੇ

ਕੈਂਚੀ ਨਾਲ ਨਹੀਂ ਕਰਦੇ, ਨਾ ਹੀ ਚੜ੍ਹਾਉਣ ਨਰੜਾਉਣ ਦੀ ਕੁਬਹਿਦਤ ਵਿਚ ਪੈਂਦੇ ਹਨ, ਪਰੰਤੂ ਉਹ ਕੇਬਲਾਂ (ਬੁਰਸ਼ਾ) ਨਾਲ ਦਾੜ੍ਹਾ ਘਸਾ ਕੇ ਵਧਣ ਨਹੀਂ ਦੇਂਦੇ। ਇਹ ਲੋਕ ਬੜੀ ਭਾਰੀ ਮਨਮਤਿ ਕਰ ਰਹੇ ਹਨ, ਜੋ ਦਾੜ੍ਹੀ-ਨਰੜਾਂ ਤੋਂ ਵੀ ਵਧ ਕੇ ਗੁਰੂ ਦੇ ਦੇਣਦਾਰ ਹੋਣਗੇ। ਆਮ ਸਿਖਾਂ ਦੀ ਘੜੀਸ ਨਾਲ ਚਲਣਾ ਬਹੁਤ ਹੀ ਪ੍ਰਵੇਸ਼ ਹੋ ਗਿਆ ਹੈ।

ਕਈ ਸਿਖ ਇਤਿਹਾਸਕਾਰਾਂ ਨੇ ਤਾਂ ਗੁਰੂ ਸਾਹਿਬਾਨ ਨੂੰ ਸੇਲ੍ਹੀ ਟੋਪੀ ਪਹਿਨਾ ਕੇ ਨਿਰੀ ਹਿੰਦਵਾਇਣ ਦੇ ਪਿਛੇ ਲਗ ਕੇ ਇਹ ਸਿਧ ਕਰ ਦਿਤਾ ਹੈ ਕਿ ਗੁਰੂ ਸਾਹਿਬਾਨ ਨੂੰ ਸੀਸ ਦੇ ਕੇਸਾਂ ਦੀ ਲੋੜ ਹੀ ਨਹੀਂ ਸੀ। ਮਨ-ਘੜਤ ਫ਼ੋਟੋਆਂ, ਖ਼ਾਸ ਕਰ ਗੁਰੂ ਨਾਨਕ ਸਾਹਿਬ ਦੀ ਫ਼ੋਟੋ ਆਪਣੇ ਮਨ ਦੇ ਮਨਸੂਬੇ ਅਨੁਸਾਰ ਐਸੀ ਖਿਚਾਉਂਦੇ ਹਨ ਕਿ ਗੁਰੂ ਨਾਨਕ ਸਾਹਿਬ ਨਿਰੇ ਸਿੰਧੀ ਸੇਠ ਹੀ ਪ੍ਰਤੀਤ ਹੁੰਦੇ ਹਨ। ਉਨ੍ਹਾਂ ਮਨ-ਘੜਤ ਤਸਵੀਰਾਂ ਵਿਚ ਗੁਰੂ ਸਾਹਿਬ ਦਾ ਦਾੜ੍ਹਾ ਵੀ ਕੁਚ ਵਰਗਾ ਕੀਤਾ ਹੋਇਆ ਹੁੰਦਾ ਹੈ। ਇਹ ਨਿਰੀ ਹੀ ਉਨ੍ਹਾਂ ਦੀ ਮਨੋਂ ਮੰਨੀ ਹੀ ਮਨਮਤ ਹੈ। ਸਾਡੇ ਸਾਹਮਣੇ ਇਕ ਹੱਥ ਦੀ ਖਿਚੀ ਹੋਈ ਮੁਸੱਵਰ ਦੀ ਤਸਵੀਰ ਸਨਮੁਖ ਪਈ ਸਸ਼ੋਭਤ ਹੈ, ਜੋ ਡੇਹਰਾ ਬਾਬਾ ਨਾਨਕ ਦੇ ਬੇਦੀਆਂ ਪਾਸੋਂ ਲੈ ਕੇ ਅਖ਼ਬਾਰਾ ਵਿਚ ਇਕ ਦੋ ਵਾਰ ਛਪੀ ਹੈ, ਜੋ ਕਿਸੇ ਮੁਸੱਵਰ ਨੇ ਆਪਣੀ ਹੱਥੀਂ ਖਿਚ ਕੇ ਹੂਬਹੂ ਗੁਰੂ ਨਾਨਕ ਸਾਹਿਬ ਦੀ ਜੋ ਸ਼ਬੀਹ ਉਤਾਰੀ ਹੈ, ਉਹ ਅੱਜ ਕਲ੍ਹ ਦੇ ਫ਼ੋਟੋਗਰਾਫ਼ਰਾਂ ਤੋਂ ਕਦੀ ਨਹੀਂ ਉਤਰ ਸਕਦੀ। ਗੁਰੂ ਨਾਨਕ ਸਾਹਿਬ ਦੇ ਸੀਸ ਉਤੇ ਸਾਧਾਰਨ ਦਮਾਲਾ ਸਜਿਆ ਹੋਇਆ ਅਤੇ ਸੀਸ ਦਾੜ੍ਹੇ ਦੇ ਕੇਸ ਐਸੀ ਖ਼ੂਬੀ ਨਾਲ ਨਜ਼ਰ ਆਂਵਦੇ ਹਨ ਕਿ ਦੇਖਣ ਵਾਲਾ ਦੰਗ ਰਹਿ ਜਾਂਦਾ ਹੈ। ਗੁਰੂ ਸਾਹਿਬ ਦੇ ਨੇਤਰ ਇਸ ਖ਼ੂਬੀ ਨਾਲ ਤਸਵੀਰ ਵਿਚ ਉਤਾਰੇ ਗਏ ਹਨ ਕਿ ਅੱਜ ਕੱਲ੍ਹ ਦੇ ਫ਼ਰਜ਼ੀ ਫ਼ੋਟੂਆਂ ਵਿਚ ਕਦੀ ਨਹੀਂ ਉਤਰ ਸਕਦੇ। ਗੁਰੂ ਸਾਹਿਬ ਦੀ ਨੇਤਰੀ ਨੀਝ ਅਦ੍ਰਿਸ਼ਟ ਅਕਾਲ ਪੁਰਖ ਦੇ ਦਰਸ਼ਨਾਂ ਵਿਚ ਮਖ਼ਮੂਰ ਅਤੇ ਨੂਰੋ ਨੂਰ ਐਸੀ ਦਿਸਦੀ ਹੈ ਕਿ ਜਿਸ ਤੋਂ ਸਾਫ਼ ਪ੍ਰਸਿਧ ਹੁੰਦਾ ਹੈ ਕਿ ਗੁਰੂ ਨਾਨਕ ਸਾਹਿਬ ਇਸ ਦੁਨੀਆ ਵਿਚ ਰਹਿੰਦੇ ਹੋਏ ਭੀ ਨਾਮ ਅਤੇ ਨਾਮੀ ਵਾਹਿਗੁਰੂ ਦੇ ਦਰਸ਼ਨਾਂ ਨਾਲ ਐਸੇ ਮਖ਼ਮੂਰ ਹਨ ਕਿ ਕਦੇ ਵੀ ਓਹਨਾਂ ਦੀ ਸੰਸਾਰਾਕਾਰ ਦ੍ਰਿਸ਼ਟ-ਬ੍ਰਿਤੀ ਹੋਈ ਹੀ ਨਹੀਂ। ਇਸ ਵਿਚ ਰੰਚਕ ਸੰਦੇਹ ਨਹੀਂ ਕਿ ਉਕਤ ਮੁਸੱਵਰ ਨੇ ਗੁਰੂ ਨਾਨਕ ਸਾਹਿਬ ਦੀ ਉਸ ਸ਼ਬੀਹ ਨੂੰ ਸਾਂਗੋ ਪਾਂਗ ਉਤਾਰ ਕੇ ਬੜਾ ਹੀ ਉਪਕਾਰ ਕੀਤਾ ਹੈ, ਖ਼ਾਸ ਕਰ ਸੀਸ ਦੇ ਦੁਮਾਲੇ ਤੇ ਕੇਸਾਂ ਦੇ ਦਾੜ੍ਹੇ ਦਾ ਇੰਨ ਬਿੰਨ ਸਾਬਤ ਸੂਰਤ ਦ੍ਰਿਸ਼ ਦਿਖਾਇ ਕੇ ਨਿਹਾਲੋ ਨਿਹਾਲ ਕਰ ਦਿਤਾ ਹੈ। ਅਸੀਂ ਨਾਭੇ ਰਿਆਸਤ ਵਿਚ ਐਸੇ ਮੁਸੱਵਰ ਹਥੀਂ ਤਸਵੀਰ ਉਤਾਰਨ ਵਾਲੇ ਦੇਖੇ ਹਨ ਜੋ ਇਕੋ ਦ੍ਰਿਸ਼ਟੀ ਨਾਲ ਪੂਰਾ ਪੂਰਾ ਚੇਹਰਾ ਨੁਹਾਰ ਐਸਾ ਉਤਾਰਦੇ ਹਨ ਕਿ ਫ਼ੋਟੋਗਰਾਫ਼ਰ ਤੋਂ ਕਦੇ

ਉਤਰ ਹੀ ਨਹੀਂ ਸਕਦਾ। ਉਸ ਅਸਲੀ ਤਸਵੀਰ ਦਾ ਇਹ ਬਲਾਕ ਹੀ ਬਣ ਕੇ ਬਾਹਰ ਆਇਆ ਹੋਇਆ ਹੈ--ਫ਼ੋਟੋਗਰਾਫ਼ੀ ਬਲਾਕ ਵਿਚ ਵੀ ਇਸ ਦਾ ਨਜ਼ਾਰਾ ਐਸਾ ਸੁੰਦਰ ਹੈ ਜੋ ਅੱਜ ਤਾਈਂ ਕਿਸੇ ਫ਼ੋਟੋਗਰਾਫ਼ ਅੰਦਰ ਪੇਖਣ ਪਰਖਣ ਵਿਚ ਨਹੀਂ ਆਇਆ। ਬਸ 'ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪਰਵਾਨੁ'* ਵਾਲੇ ਗੁਰਵਾਕ ਦੇ ਭਾਵ ਵਾਲੀ ਸੋਭ ਇੰਨ ਬਿੰਨ ਪ੍ਰਗਟ ਪਹਾਰੇ ਜਾਪਦੀ ਹੈ। ਖ਼ਾਸ ਕਰ ਇਸ ਬਲਾਕ ਅੰਦਰ ਦਾੜ੍ਹੇ ਕੇਸਾਂ ਦਾ ਨਜ਼ਾਰਾ ਐਸਾ ਕੁਦਰਤੀ ਹੈ ਕਿ ਦੇਖਣ ਵਾਲੇ ਨੂੰ ਕਦੇ ਸੰਦੇਹ ਨਹੀਂ ਹੋ ਸਕਦਾ ਕਿ ਇਹ ਬਣਾਉਟੀ ਦ੍ਰਿਸ਼ ਹੈ।

## (੪) ਭੇਖੀ ਸਿਖ ਤੇ ਸੱਚੀ ਦਾੜ੍ਹੀ ਵਾਲੇ ਸਿਖ—

ਇਹ ਵੀ ਕੋਈ ਗਰੰਟੀ ਨਹੀਂ ਕਿ ਲੰਮੀਆਂ ਦਾੜ੍ਹੀਆਂ ਰਖਣ ਵਾਲੇ ਆਪਣੇ ਸਵਾਰਥ ਹਿਤ ਕੁਫ਼ਰ ਕਰਮ ਨਹੀਂ ਕਮਾਉਂਦੇ। ਗੁਰੂ ਦਸਮੇਸ਼ ਜੀ ਨੂੰ ਜਦੋਂ ਪਤਾ ਲਗਿਆ ਕਿ ਮਸੰਦ ਲੰਮੀਆਂ ਦਾੜ੍ਹੀਆਂ ਵਾਲਿਆਂ ਨੇ ਕੁਫ਼ਰ ਕਰਤੂਤਾਂ ਪੁਜ ਕੇ ਕਪਟ ਭਰੀਆਂ ਕੀਤੀਆਂ ਹਨ ਅਤੇ ਲੰਮੀਆਂ ਦਾੜ੍ਹੀਆਂ ਰੱਖ ਕੇ ਬੜਾ ਹੀ ਅਨਰਥ ਕਮਾਉਂਦੇ ਹਨ ਤਾਂ ਓਹਨਾਂ ਭੇਖੀ ਕਪਟੀ ਲੰਮੀਆਂ ਦਾੜ੍ਹੀਆਂ ਵਾਲਿਆਂ ਮਸੰਦਾਂ ਨੂੰ ਓਹ ਸਜ਼ਾਵਾਂ ਦਿਤੀਆਂ ਜਿਸ ਤੋਂ ਸਾਰਾ ਜ਼ਮਾਨਾ ਜਾਣੂ ਹੈ। ਗੁਰਮਤਿ ਅੰਦਰ ਲਿਹਾਜ਼ ਕਿਸੇ ਦਾ ਨਹੀਂ. ਕੀਤਾ ਜਾਂਦਾ। ਮੁਖ ਧਰਮ ਤਾਂ ਗੁਰਮਤਿ ਅੰਦਰ ਹਿਰਦਾ ਸੁਧ ਰਖਣ ਦਾ ਹੈ। ਪਰੰਤੂ ਪੂਰਾ ਸਿਖ ਸੋਈ ਹੈ ਜੋ ਗੁਰੂ ਸਾਹਿਬਾਨ ਦੇ ਸਮੱਗਰ ਅਸੂਲਾਂ ਉਤੇ ਅਮਲ ਪੂਰਾ ਪੂਰਾ ਕਰਦਾ ਹੈ। ਕਪਟੀ ਹਿਰਦੇ ਵਾਲੇ ਸਿਖਾਂ ਦੇ ਕਰਮ ਕੁਕਰਮ ਕਦੇ ਭੀ ਨੇਪਰੇ ਨਹੀਂ ਚੜ੍ਹਦੇ। ਜਿਨ੍ਹਾਂ ਦੇ ਮਨ ਅੰਦਰ ਕੁਛ ਹੋਰ ਹੁੰਦਾ ਹੈ, ਮੁਖ ਵਿਖੇ ਕੁਛ ਹੋਰ, ਉਪਰੋਂ ਉਪਰੋਂ ਚਾਹੇ ਕਿਤਨਾ ਹੀ ਆਪਣੇ ਆਪ ਨੂੰ ਮੋਮਨ ਬਣਾ ਕੇ ਦਿਖਾਉਂਦੇ ਹਨ, ਓਹ ਕਚ-ਘਰੜ ਕਰਮੀ ਸਿਖ ਹੀ ਅਖਾਉਂਦੇ ਹਨ। ਯਥਾ ਗੁਰਵਾਕ—

ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥(੪॥੧)

ਆਸਾ ਸੇਖ ਫਰੀਦ ਜੀ, ਪੰਨਾ ੪੮੮

ਅਜਿਹੇ ਕਚਰੇ ਕਪਟੀ ਫਰੇਬੀ ਪੁਰਖ ਨਾਲੋਂ ਤੁਟੜੀ ਭਲੀ ਹੈ। ਜੋ ਗੁਰੂ ਕੇ ਲਾਲ ਗੁਰੂ ਨੂੰ ਰੀਝਾਵਣ ਖ਼ਾਤਰ ਹਿਤੋ ਚਿਤੋਂ ਸਤਿਗੁਰੂ ਦਾ ਹਰੇਕ ਹੁਕਮ ਸਤਿ ਸਤਿ ਮੰਨ ਕੇ ਕਮਾਂਵਦੇ ਹਨ, ਉਹ ਸਦਾ ਹੀ ਲੋਕ ਪਰਲੋਕ ਵਿਖੇ ਸੁਹੇਲੇ ਹਨ। ਜੋ ਕੋਈ ਸਿਖ ਸਦਾਉਣ ਵਾਲਾ ਪੁਰਸ਼ ਕੇਵਲ ਆਪਣੇ ਸੁਆਰਥ ਲਈ ਕਪਟ ਕਰਮੀ ਬਣਦਾ ਹੈ, ਓਹ ਨਾ ਸਿਰਫ ਆਪਣੇ ਪੈਰ ਤੇ ਆਪ ਕੁਹਾੜਾ ਮਾਰਦਾ ਹੈ, ਬਲਕਿ ਉਸ ਦਾ ਪਾਜ ਓੜਕ ਨੂੰ ਉਘੜ ਜਾਂਦਾ ਹੈ। ਗੁਰੂ ਅੰਤਰਜਾਮੀ ਨੂੰ ਤਾਂ

---

*ਸਲੋਕ ਕਬੀਰ ਜੀ ॥੧੨੧॥ ਪੰਨਾ ੧੩੭੦

ਓਹ ਕਦੇ ਭੀ ਧੋਖਾ ਨਹੀਂ ਦੇ ਸਕਦਾ । ਜੋ ਕਪਟ ਕੁਚਾਲੀ ਪੁਰਸ਼ ਸਤਿਗੁਰੂ ਅੰਤਰਜਾਮੀ ਨੂੰ ਧੋਖਾ ਦੇਣੋਂ ਬਾਜ਼ ਨਹੀਂ ਆਂਵਦਾ, ਓਸ ਦਾ ਕੋਈ ਭੀ ਕਰਮ ਸਿਰੇ ਨਹੀਂ ਚੜ੍ਹਦਾ । ਕਪਟ ਕੁਚਾਲੀ ਭੇਖਧਾਰੀ ਸਿਖ ਲੋਕਾਂ ਨੂੰ ਤਾਂ ਧੋਖਾ ਦੇ ਸਕਦੇ ਹਨ, ਪਰ ਅੰਤਰਜਾਮੀ ਨੂੰ ਕੋਈ ਫ਼ਰੇਬੀ ਧੋਖਾ ਨਹੀਂ ਦੇ ਸਕਦਾ । ਸਤਿਗੁਰੂ ਦੇ ਦਰਬਾਰ ਅੰਦਰ ਸੱਚੋ ਸੱਚ ਨਿਬੜਦਾ ਹੈ ।

ਜਦੋਂ ਸਤਿਗੁਰੂ ਦਸਮੇਸ਼ ਜੀ ਨੂੰ ਯਕੀਨ ਹੋ ਗਿਆ ਕਿ ਇਹ ਕੁਫ਼ਰ ਕਰਤੂਤੀਏ ਮਸੰਦ ਭੇਖ ਦਿਖਾਇ ਕੇ ਕੁਫ਼ਰ ਕਮਾਉਂਦੇ ਹਨ, ਤਾਂ ਸਤਿਗੁਰੂ ਨੇ ਤਿਨ੍ਹਾਂ ਕੁਫ਼ਰ-ਕਰਤੂਤੀਆਂ ਦੀ ਕਪਟ-ਚਾਲ ਨੂੰ ਭੀ ਉਘੇੜ ਦਿਤਾ ਅਤੇ ਐਸਾ ਉਘੇੜਿਆ ਕਿ ਮੁੜ ਕਿਸੇ ਨੂੰ ਜੁਰਅਤ ਨਹੀਂ ਪਈ ਕਿ ਅਜਿਹਾ ਕੁਫ਼ਰ-ਕੁਕਰਮ ਕਰ ਸਕੇ । ਜਿਨ੍ਹਾਂ ਕਪਟੀਆਂ ਕੁਫ਼ਰ-ਕਰਤੂਤੀਆਂ ਨੇ ਲੰਮੇ ਦਾੜ੍ਹੇ ਰਖੇ ਹੋਏ ਸਨ, ਪਰ ਅੰਦਰੋਂ ਘੋਰ ਕੁਫ਼ਰ-ਕੁਕਰਮ ਕਮਾਉਂਦੇ ਸਨ, ਓਹਨਾਂ ਮਸੰਦਾਂ ਨੂੰ ਤੇਲ ਵਿਚ ਜੀਉਂਦੇ-ਜੀ ਸਾੜਨ ਲਈ ਇਹ ਹੁਕਮਨਾਮੇ ਥਾਉਂ ਥਾਈਂ ਭੇਜ ਦਿਤੇ ਕਿ ਇਹਨਾਂ ਕੁਫ਼ਰ-ਕਰਤੂਤੀਆਂ ਲੰਮੀਆਂ ਦਾੜ੍ਹੀਆਂ ਵਾਲੇ ਮਸੰਦਾਂ ਨੂੰ ਦਾੜ੍ਹੀਓਂ ਫੜ ਕੇ ਹਜ਼ੂਰੀ ਵਿਚ ਲਿਆਂਦਾ ਜਾਵੇ । ਤਾਂ ਸ੍ਰੀ ਗੁਰੂ ਕਲਗੀਧਰ ਜੀ ਦੇ ਖ਼ਾਸ ਮਖ਼ਸੂਸੀ ਸਿੰਘਾਂ ਨੇ, ਜਿਨ੍ਹਾਂ ਨੂੰ ਮਸੰਦਾਂ ਦੇ ਫੜਨ ਲਈ ਭੇਜਿਆ ਸੀ, ਕੇਵਲ ਦੁਰਗੰਧਤ ਕੁਕਰਮੀ ਮਸੰਦਾਂ ਨੂੰ ਹੀ ਦਾੜ੍ਹਿਓਂ ਫੜ ਕੇ ਗੁਰੂ ਸਾਹਿਬ ਜੀ ਦੀ ਹਜ਼ੂਰੀ ਵਿਚ ਲਿਆਂਦਾ । ਇਹਨਾਂ ਲੰਮ-ਦਾੜ੍ਹੀਏ ਕੁਫ਼ਰ-ਕੁਕਰਮੀ ਮਸੰਦਾਂ ਦੀ ਦੁਰਗੰਧ ਸਾਰੇ ਹੀ ਇਲਾਕਿਆਂ ਵਿਚ ਅਜਿਹੀ ਫੈਲੀ ਹੋਈ ਸੀ ਕਿ ਬਦਕਿਰਦਾਰ ਕੁਕਰਮੀ ਮਸੰਦ ਭੀ ਆਪਣੀ ਬਦਬੂ ਪਰਾਇਣ ਹੀ ਦੁਰਗੰਧੀ ਤੋਂ ਮਜਬੂਰ ਹੋ ਕੇ ਆਪਣੇ ਆਪ ਹੀ ਦਾੜ੍ਹੀਓਂ ਫੜਨ ਆਏ ਮੇਵੜੇ ਸਿੰਘਾਂ ਦੇ ਸਪੁਰਦ ਹੋ ਗਏ । ਗੁਰੂ ਸਾਹਿਬ ਦੀ ਹਜ਼ੂਰੀ ਵਿਚ ਜਾ ਕੇ ਭੀ ਉਹ ਆਪਣੀ ਕਜ਼ਬ ਕੁਕਰਮੀ ਤੋਂ ਮੁਨਕਰ ਨਾ ਹੋ ਸਕੇ ।

ਪਰੰਤੂ ਅਜਿਹੇ ਭੀ ਸੱਚੀਆਂ ਦਾੜ੍ਹੀਆਂ ਦੀ ਪੈਜ ਰਖਣ ਵਾਲੇ ਗੁਰੂ ਕੇ ਲਾਲ ਮਸੰਦ ਲੋਕ ਭਾਈ ਫੇਰੂ ਸਾਰਖੇ ਮੌਜੂਦ ਸਨ ਜਿਨ੍ਹਾਂ ਦੇ ਸੱਚੇ ਕਰਮ ਸੁਕਰਮਾਂ ਦੀ ਸੁਗੰਧੀ ਸਾਰੇ ਇਲਾਕੇ ਵਿਚ ਚੰਦਨ ਵਤ ਫੈਲੀ ਹੋਈ ਸੀ । ਗੁਰੂ ਕੇ ਪਠਾਏ ਮਸੰਦਾਂ ਨੂੰ ਦਾੜ੍ਹਿਓਂ ਫੜਨ ਆਏ ਮੇਵੜੇ ਸਿੱਖਾਂ ਦੀ ਹਿੰਮਤ ਹੀ ਨਾ ਪਈ ਕਿ ਭਾਈ ਫੇਰੂ ਜੀ ਸਾਰਖੇ ਸੱਚੀਆਂ ਦਾੜ੍ਹੀਆਂ ਵਾਲੇ ਮਸੰਦਾਂ ਨੂੰ ਦਾੜ੍ਹਿਓਂ ਫੜ ਸਕਣ । ਉਨ੍ਹਾਂ ਦਾ ਹਿਆਉ ਹੀ ਨਾ ਪਿਆ ਕਿ ਅਜਿਹੇ ਸੁਕ੍ਰਿਤ ਕਰਮੀ ਮਸੰਦਾਂ ਨੂੰ ਦਾੜ੍ਹਿਓਂ ਫੜ ਸਕਣ । ਕੇਵਲ ਏਤਨਾ ਹੀ ਹੁਕਮ ਸੁਣਾਇਆ ਕਿ ਗੁਰੂ ਦਸਮੇਸ਼ ਜੀ ਨੇ ਹਜ਼ੂਰੀ ਵਿਚ ਬੁਲਾਇਆ ਹੈ । ਗੁਰੂ ਕੇ ਲਾਲ ਭਾਈ ਫੇਰੂ ਜੀ ਆਪਣੀ ਕਸ਼ਫ-ਸੁਕਰਨੀ ਵਾਲੀ ਅੰਤਰਯਾਮਤਾ ਦੁਆਰਾ, ਜੋ ਉਹਨਾਂ ਨੂੰ ਸੁਤੇ ਸਿਧ ਹੀ ਪ੍ਰਾਪਤ ਸੀ—ਇਉਂ ਸਨਿਮਰ ਬੇਨਤੀ ਕਰਨ ਲਗੇ ਕਿ ਮੈਨੂੰ ਦਾੜ੍ਹੀਓਂ ਫੜ ਕੇ ਗੁਰੂ ਕੀ ਹਜ਼ੂਰੀ ਵਿਚ ਲੈ ਚਲੋ, ਜੈਸਾ

ਕਿ ਗੁਰੂ ਸਾਹਿਬ ਦਾ ਹੁਕਮ ਹੈ। ਪਰੰਤੂ ਭਾਈ ਫੇਰੂ ਜੀ ਨੂੰ ਲੈਣ ਆਏ ਖ਼ਾਸ ਮਖ਼ਸੂਸੀ ਮੇਵੜੇ ਸਿੰਘਾਂ ਦਾ ਉਕਾ ਹੀ ਹਿਆਉਂ ਨਾ ਪਿਆ ਕਿ ਭਾਈ ਫੇਰੂ ਜੀ ਨੂੰ ਦਾੜ੍ਹਿਓਂ ਫੜ ਸਕਣ। ਭਾਈ ਫੇਰੂ ਜੀ, ਧੰਨ ਭਾਈ ਫੇਰੂ ਜੀ ! ਆਪਣੀ ਦਾੜ੍ਹੀ ਆਪਣੇ ਹੱਥ ਵਿਚ ਫੜ ਕੇ ਹੀ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਆ ਹਾਜ਼ਰ ਹੋਏ ਅਤੇ ਏਸ ਦਸ਼ਾ ਵਿਚ ਹੀ ਗੁਰੂ ਦਸਮੇਸ਼ ਜੀ ਦੀ ਚਰਨੀਂ ਜਾ ਢਠੇ। ਅਗੋਂ ਕਸ਼ਫ ਕਰਾਮਾਤ ਦੇ ਕਮਾਲ, ਸਾਹਿਬ ਗੁਰੂ ਕਲਗੀਧਰ ਜੀ ਮਹਾਰਾਜ ਆਪਣੀ ਅੰਤਰਯਾਮਤਾ ਦੁਆਰਾ ਅੰਤਰਗਤੀ ਦਸ਼ਾ ਨੂੰ ਖ਼ੂਬ ਜਾਚ ਕੇ ਅਤੇ ਅਤੀ ਦ੍ਰਵਭੂਤ ਹੋ ਕੇ ਇਸ ਬਿਧ ਫ਼ੁਰਮਾਉਣ ਲਗੇ ਕਿ ਭਾਈ ਫੇਰੂ ਜੀ ਸੱਚ ਮੁੱਚ ਸੱਚੀ ਸੁੱਚੀ ਦਾੜ੍ਹੀ ਵਾਲੇ ਆਮਲ-ਬਾ-ਅਮਲ (ਕਥਨੀ ਕਰਣੀ ਦੇ ਸੂਰੇ) ਗੁਰਸਿਖ ਹਨ ਅਤੇ ਬਿਲਕੁਲ ਨਿਰਦੋਸ਼ ਹਨ। ਚਰਨੀਂ ਢਠੇ ਪਏ ਭਾਈ ਫੇਰੂ ਜੀ ਨੂੰ ਆਪਣੇ ਕਰ-ਕਮਲਾਂ ਦੁਆਰਾ ਉਠਾ ਕੇ ਸਾਵਧਾਨ ਕੀਤਾ ਅਤੇ ਪਰਮ ਦਿਆਲ ਅਤੇ ਨਿਹਾਲ ਹੋ ਕੇ 'ਭਾਈ ਫੇਰੂ ਸੱਚੀ ਦਾੜ੍ਹੀ' ਦਾ ਖ਼ਿਤਾਬ ਦਿੱਤਾ। ਨਾ ਸਿਰਫ਼ ਖ਼ਿਤਾਬ ਹੀ ਦਿੱਤਾ ਬਲਕਿ ਸੱਚੀ ਸੁੱਚੀ ਦਾੜ੍ਹੀ ਵਾਲੇ ਫੇਰੂ ਜੀ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਅਤੇ ਭਾਈ ਫੇਰੂ ਸਿੰਘ ਉਨ੍ਹਾਂ ਦਾ ਨਾਮ ਰਖਿਆ। ਬਾਰੰਬਾਰ ਧੰਨ ਧੰਨ ਪੁਕਾਰਿਆ ਅਤੇ ਇਹ ਅਸੀਸ ਦਿੱਤੀ ਕਿ ਧੰਨ ਭਾਈ ਫੇਰੂ ਸਿੰਘ ਜੀ, ਜਿਨ੍ਹਾਂ ਨੇ ਸੱਚੀਆਂ ਸੁੱਚੀਆਂ ਗੁਰਮੁਖੀ ਬੀਬੀਆਂ ਦਾੜ੍ਹੀਆਂ ਦੀ ਪੈਜ ਰਖ ਲਈ ਹੈ।

ਕੱਚੀਆਂ ਕੁਕਰਮ-ਕਰਤੂਤਾਂ ਵਾਲੇ ਕਚ-ਪਿਚੇ ਲੰਮ-ਦਾੜ੍ਹੀਏ ਮਸੰਦਾਂ ਨੂੰ ਉਨ੍ਹਾਂ ਦੇ ਭੇਖ ਕੁਕਰਮ ਦੀ ਸਜ਼ਾ ਕੇਵਲ ਇਬਰਤ ਵਜੋਂ ਦਿਤੀ ਗਈ ਕਿ ਅਗਾਂਹ ਨੂੰ ਗੁਰੂ ਕੀ ਰਹਿਤ-ਰਹਿਣੀ ਰਖਣ ਵਾਲਾ, ਕੋਈ ਭੀ ਗੁਰਮੁਖੀ ਦਾੜ੍ਹੇ ਵਾਲਾ ਸਿੰਘ ਦੁਰਮਤਿ ਕਰਮ ਨਾ ਕਮਾ ਸਕੇ। ਤਾਂਤੇ ਗੁਰੂ ਘਰ ਅੰਦਰ ਇਸ ਗੱਲ ਦਾ ਹਰਗਿਜ਼ ਲਿਹਾਜ਼ ਨਹੀਂ ਕੀਤਾ ਜਾ ਸਕਦਾ ਕਿ ਕੇਵਲ ਲੋਕਾਂ ਨੂੰ ਭੇਖ ਦਿਖਾਵਣ ਲਈ ਅਤੇ ਕਪਟ-ਕੁਕਰਮ ਕਮਾਵਣ ਲਈ ਲੰਮੇ ਦਾੜ੍ਹੇ ਰਖੇ ਪਰਵਾਣ ਹਨ। ਪਰਵਾਣ ਤਾਂ ਸੋਈ ਸੁਚੱਜੇ ਹੀ ਕਰਨੀ ਵਾਲੇ ਗੁਰਮੁਖਿ ਜਨ ਹਨ, ਜੋ 'ਭਾਈ ਫੇਰੂ ਸਿੰਘ ਜੀ' ਨਿਆਈਂ ਸੁੱਚੀਆਂ ਸੱਚੀਆਂ ਦਾੜ੍ਹੀਆਂ ਰਖ ਕੇ ਸੱਚੇ ਆਮਲ-ਬਾ-ਅਮਲ (ਕਥਨੀ ਕਰਣੀ ਦੇ ਸੂਰੇ) ਬਣਦੇ ਹਨ।

## ੯

# "ਕੋ ਵਿਰਲਾ ਗੁਰਮਤਿ ਚਲੈ ਜੀਉ"

ਉਪਰਲੇ ਹੁਕਮ ਦੀ ਰੌਸ਼ਨੀ ਅਨੁਸਾਰ ਬਹੁਤ ਵਿਰਲੇ ਜਨ ਹੀ ਹਨ ਜੋ ਅਮਲੀ ਤੌਰ ਤੇ ਆਪਣਾ ਗੁਰਮਤਿ-ਜੀਵਨ ਢਾਲਦੇ ਹਨ । ਗੁਰਮਤਿ ਦਾ ਪਰਮ ਜ਼ਰੂਰੀ ਹੁਕਮ ਹੈ ਕਿ ਗੁਰਮਤਿ ਉਪਰ ਜੋ ਵਿਰਲੇ ਜਨ ਚਲਦੇ ਹਨ, ਉਨ੍ਹਾਂ ਲਈ ਪਰਮ ਲਾਜ਼ਮੀ ਤੌਰ ਤੇ ਇਸ ਤੁਕ ਅਨੁਸਾਰ :

> ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥
> ਵਡਭਾਗੀ ਹਰਿ ਨਾਮੁ ਧਿਆਇਆ ॥
> ਗੁਰਿ ਪੂਰੈ ਹਰਿ ਨਾਮ ਸਿਧਿ ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ॥੧॥
> (੪॥੧) ਮਾਝ ਮ: ੪, ਪੰਨਾ ੯੪

ਇਹ ਫ਼ਰਜ਼ ਹੋ ਜਾਂਦਾ ਹੈ ਕਿ ਓਹ ਵਾਹਿਗੁਰੂ ਨਾਮ ਨੂੰ ਦਮ-ਬਦਮ ਜਪਣ । ਪਰੰਤੂ ਆਪਣੀ ਮਨ ਦੀ ਮਤਿ ਅਨੁਸਾਰ ਬਹੁਤ ਸਾਰੇ ਮਨਮਤੀ ਪੁਰਸ਼ ਆਨਮਤਾਂ ਦਾ ਸਹਾਰਾ ਲੈਂਦੇ ਹੋਏ ਨਾਮ ਜਪਣ ਨੂੰ ਲਾਜ਼ਮੀ ਅਮਰ ਨਹੀਂ ਸਮਝਦੇ; ਹਾਲਾਂਕਿ ਇਸੇ ਤੁਕ ਵਿਚ ਹੀ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਨਾਮ ਜਪਣਾ ਗੁਰਮਤਿ-ਨਾਮ-ਅਭਿਲਾਸ਼ੀਆਂ ਲਈ ਪਰਮ ਜ਼ਰੂਰੀ ਅਤੇ ਲਾਜ਼ਮੀ ਅੰਗ ਹੈ । ਸੱਚੀ ਗੁਰਮਤਿ ਉਤੇ ਓਹੀ ਜਨ ਚਲਦੇ ਹਨ ਜੋ ਗੁਰਮਤਿ ਨਾਮ ਦਾ ਸ੍ਵਾਸ ਸ੍ਵਾਸ ਅਭਿਆਸ ਕਰਦੇ ਹਨ । ਪਰੰਤੂ ਇਹ ਅਭਿਆਸ ਗੁਰੂ ਪੂਰੇ ਦੁਆਰਾ ਹੀ ਦ੍ਰਿੜ੍ਹ ਹੋ ਸਕਦਾ ਹੈ । ਗੁਰ ਪੂਰਾ ਕੇਵਲ ਗੁਰੂ ਨਾਨਕ ਸਾਹਿਬ ਦੇ ਦਸ ਜੋਤਿ-ਜਾਮੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹੈ; ਹੋਰ ਸਭ ਊਰੇ ਅਤੇ ਅਧੂਰੇ ਗੁਰੂ ਹੀ ਹਨ । ਵਾਹਿਗੁਰੂ ਨਾਮ ਜਪਣ-ਮਈ ਸਿਧੀ ਦੇ ਸਿਧਾਂਤ ਉਪਰ ਕੇਵਲ ਓਹੀ ਵਡਭਾਗੇ ਜਨ ਚਲਦੇ ਹਨ, ਜਿਨ੍ਹਾਂ ਨੂੰ ਕੇਵਲ ਗੁਰੂ ਨਾਨਕ ਸਾਹਿਬ ਜੀ ਦੇ ਦਵਾਰਿਓਂ ਵਾਹਿਗੁਰੂ ਨਾਮ ਜਪਣ-ਮਈ ਸਿਧੀ ਦੀ ਵਡ-ਭਾਗਤਾ ਪ੍ਰਾਪਤ ਹੁੰਦੀ ਹੈ । ਕੀ ਉਹ ਪੁਰਸ਼ ਗੁਰਮਤਿ ਦੇ ਸੱਚੇ ਸਿਧਾਂਤ ਉਪਰ ਚਲਣ ਵਾਲੇ ਹਨ, ਜੋ ਆਪਣੀ ਮਤੜੀ ਕੁਮਤੜੀ ਦੁਆਰਾ ਗੁਰਮਤਿ ਨਾਮ ਜਪਣ ਨੂੰ ਜ਼ਰੂਰੀ ਨਹੀਂ ਸਮਝਦੇ ਅਤੇ ਵੇਦਾਂਤ ਆਦਿਕ ਆਨਮਤਿ ਆਦਰਸ਼ਾਂ ਦਾ ਸਹਾਰਾ ਲੈ ਕੇ ਅਸਲ ਗੁਰਮਤਿ ਸਿਧਾਂਤ ਤੋਂ ਮੁਨਕਰ ਹੋ ਜਾਂਦੇ ਹਨ ? ਅਣਹੋਈ ਕਲਪਣਾ (Meditation) ਦੁਆਰਾ ਮਨ ਨੂੰ ਵਸਗਤਿ ਕਰਨਾ ਕੇਵਲ ਆਨਮਤਿ ਸਿਧਾਂਤ ਹੀ

ਹੈ। ਇਸ ਆਨਮਤਿ ਦੇ ਸਿਧਾਂਤ ਦੁਆਰਾ ਮਨ ਕਦੀ ਭੀ ਵਸਗਤਿ ਨਹੀਂ ਹੋ ਸਕਦਾ, ਜੋ ਗੁਰਮਤਿ ਆਸ਼ੇ ਦੇ ਐਨ ਉਲਟ ਹੈ। ਕੋ ਵਿਰਲਾ ਗੁਰਮਤਿ ਆਸ਼ੇ ਅਨੁਸਾਰ ਚਲਣ ਵਾਲਾ ਵਡਭਾਗਾ ਜਨ ਕਦੇ ਵੀ ਇਨ੍ਹਾਂ ਆਨਮਤੀ ਸਿਧਾਂਤਾਂ ਦਾ ਆਸਰਾ ਨਹੀਂ ਲੈਂਦਾ। ਜੋ ਲੈਂਦਾ ਹੈ ਉਹ ਗੁਰਮਤਿ ਅਨੁਸਾਰ ਉੱਕਾ ਹੀ ਨਹੀਂ ਚਲਦਾ। ਤਾਂਤੇ ਇਹ ਸਿਧ ਹੋਇਆ ਕਿ ਗੁਰਮਤਿ ਅਨੁਸਾਰ ਚਲਣ ਵਾਲਾ ਕੋਈ ਵਿਰਲਾ ਜਨ ਹੀ ਹੈ।

ਗੁਰੂ ਨਾਨਕ ਸਾਹਿਬ ਹੀ ਪੂਰੇ ਗੁਰੂ ਹਨ; ਹੋਰ ਸਭ ਅੰਧੁਲੇ ਅਗਿਆਨੀ ਗੁਰਮਤਿ ਅਕਲ ਤੋਂ ਊਰੇ ਅਧੂਰੇ ਪੁਰਸ਼ ਹੀ ਆਪਣੇ ਆਪ ਨੂੰ ਗੁਰੂ ਕਹਾਉਂਦੇ ਹਨ, ਜਿਨ੍ਹਾਂ ਨੂੰ ਰੰਚਕ ਮਾਤ੍ਰ ਭੀ ਗੁਰਮਤਿ ਦਾ ਲੇਸ ਨਹੀਂ ਹੁੰਦਾ। ਵਾਸਤਵ ਵਿਚ ਉਹ ਘੁਘ-ਮਟ-ਵਾਸੀ ਅਲਪੱਗ ਇਨਸਾਨ ਹਨ, ਜੋ ਆਪਣੇ ਆਪ ਨੂੰ ਗੁਰੂ ਸਦਵਾਣ ਦੀ ਹਮਾਕਤ ਕਰਦੇ ਹਨ। ਗੁਰਮਤਿ ਉਪਰ ਚਲਣ ਵਾਲਾ ਕੇਵਲ ਓਹੀ ਸਜਨ ਹੈ ਜੋ ਗੁਰੂ ਨਾਨਕ ਸਾਹਿਬ ਦੀ ਦ੍ਰਿੜ੍ਹਾਈ ਦਰਸਾਈ ਮਤੜੀ ਸੁਮਤੜੀ ਗੁਰਮਤਿ ਉਤੇ ਚਲਦਾ ਹੈ। ਓਸੇ, ਕੇਵਲ ਓਸੇ ਨੂੰ ਹੀ ਵਾਹਿਗੁਰੂ ਨਾਮ ਜਪਣ-ਮਈ ਸਿਧੀ ਰੂਪੀ ਸਿਧਾਂਤ ਨਸੀਬ ਹੁੰਦਾ ਹੈ। ਹੋਰ ਸਭ ਪੁਰਸ਼ ਆਪੋ ਆਪਣੀ ਮਤੜੀ ਕੁਮਤੜੀ ਅਨੁਸਾਰ ਆਪਣੇ ਜੀਵਨ ਨੂੰ ਢਾਲਦੇ ਹਨ, ਪਰੰਤੂ ਸੱਚੀ ਗੁਰਮਤਿ ਤੋਂ ਕੋਸੋਂ ਪਰੇਡੇ ਚਲੇ ਜਾਂਦੇ ਹਨ।

"ਕੋ ਵਿਰਲਾ ਗੁਰਮਤਿ ਚਲੈ ਜੀਉ" ਵਾਲਾ ਗੁਰਮਤਿ ਫ਼ਤਵਾ ਸੱਚੜਾ ਅਤੇ ਸੁਚੱਜੜਾ ਹੈ। ਏਸ ਤੋਂ ਅਗਲੀ ਗੁਰਬਾਣੀ ਰੂਪੀ ਗੁਰਮਤਿ ਪੰਗਤੀ ਹੋਰ ਭੀ ਏਸੇ ਸਿਧਾਂਤ ਨੂੰ ਦ੍ਰਿੜ੍ਹਾਉਂਦੀ ਹੈ। ਯਥਾ:—

ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥
ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥
ਗੁਰਿ ਪੂਰੈ ਹਰਿਨਾਮੁ ਦ੍ਰਿੜਾਇਆ ਹਰਿ ਨਿਹਚਲੁ ਹਰਿ ਧਨੁ ਪਲੈ ਜੀਉ॥੨॥
(੪॥੧) ਪੰਨਾ ੯੬

ਇਹ ਗੁਰ-ਪੰਗਤੀ ਸਪੱਸ਼ਟ ਤੌਰ ਤੇ ਦ੍ਰਿੜ੍ਹਾਉਂਦੀ ਹੈ ਕਿ ਗੁਰਮਤਿ ਨਾਮ ਜਪਣਾ, ਅਰਾਧਣਾ ਹੀ ਪ੍ਰਾਣਾਂ-ਮਈ ਰਖਸ਼ਾ ਕਰ ਸਕਦਾ ਹੈ। ਨਿਹਚਲਤਾ ਸਹਿਤ ਵਾਹਿਗੁਰੂ ਨਾਮ ਰੂਪੀ ਧਨ ਤਿਨ੍ਹਾਂ ਦੇ ਹੀ ਪਲੇ ਪੈਂਦਾ ਹੈ, ਜੋ ਗੁਰੂ ਨਾਨਕ ਸਾਹਿਬ ਮਈ ਪੂਰੇ ਸਤਿਗੁਰੂ ਨੂੰ ਧਿਆਉਂਦੇ ਅਤੇ ਧਿਆਇ ਧਿਆਇ ਬਿਗਸਾਉਂਦੇ ਹਨ। ਗੁਰਮਤਿ ਨਾਮ ਦੇ ਸੱਚੇ ਬੈਰਾਗੀਅੜੇ, ਸੱਚੇ ਗੁਰਮੁਖਿ ਜਨਾਂ ਉਪਰ ਹੀ ਇਹ ਸੱਚੜਾ ਗੁਰਮਤਿ ਸਿਧਾਂਤ ਘਟ ਸਕਦਾ ਹੈ। ਨੀਰੁ ਵਹੇ ਵਹਿ ਚਲਣਾ ਜਿਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਦੁਆਰਾ ਦ੍ਰਿੜ੍ਹਾਏ ਗੁਰਮਤਿ ਬੈਰਾਗ ਅਨੁਸਾਰ ਸੁਪਨ ਮਾਤ੍ਰ ਭੀ ਪ੍ਰਾਪਤ ਨਹੀਂ, ਤਿਨ੍ਹਾਂ ਦਾ ਸਿਰ ਹਿਲਾ ਹਿਲਾ ਕੇ "ਮੈ ਨੀਰੁ ਵਹੇ ਵਹਿ ਚਲੈ

ਜੀਉ" ਵਾਲੀ ਤੁਕ ਪੜ੍ਹੀ ਜਾਣਾ, ਬਿਰਥਾ ਤੇ ਕੂੜਾਵਾ ਢਕੋਂਸਲਾ ਹੈ। (ਉਹ ਵਿਰਲੇ ਜਨ ਹੀ ਹਨ, ਜਿਨ੍ਹਾਂ ਦੀ ਅੰਤ੍ਰੀਵੀ ਦਸ਼ਾ ਉਪਰ 'ਨੀਰੁ ਵਹੇ ਵਹਿ ਚਲੈ ਜੀਉ' ਵਾਲੀ ਸੱਚੀ ਘਟਨਾ ਘਟਦੀ ਹੈ।) ਉਨ੍ਹਾਂ ਦਾ ਨੀਰ ਵਹੇ ਵਹਿ ਚਲਦਾ ਕਦੀ ਨਹੀਂ ਦੇਖਿਆ ਗਿਆ। ਉਹ ਕੂੜਾਵਾ ਅਤੇ ਫੋਕਾ ਡੀਂਗ ਮਾਰਨ ਵਾਲਾ ਦਿਖਾਵਾ ਹੀ ਦਿਖਾਉਂਦੇ ਹਨ। ਕੀ ਉਨ੍ਹਾਂ ਪ੍ਰਥਾਏ 'ਕੋ ਵਿਰਲਾ ਗੁਰਮਤਿ ਚਲੈ ਜੀਉ" ਵਾਲੀ ਸਿਧਾਂਤਕ ਸੱਚਾਈ ਵਾਪਰ ਸਕਦੀ ਹੈ? ਕਦਾਂਤ ਨਹੀਂ। ਉਹ ਲੋਕ ਇਸ ਸਿਧਾਂਤ ਤੋਂ ਬੜੇ ਹੀ ਦੂਰ ਬੈਠੇ ਹਨ। ਅਸਲ ਗੱਲ ਇਹ ਹੈ ਕਿ ਜਿਨ੍ਹਾਂ ਨੂੰ ਗੁਰਮਤਿ ਨਾਮ ਜਪਣ ਦਾ ਸੱਚਾ ਵੈਰਾਗਮਈ ਇਸ਼ਕ ਉਪਜਿਆ ਹੈ, ਉਹ ਕਦੇ ਗੁਝੇ ਨਹੀਂ ਰਹਿੰਦੇ। ਇਸ ਸੱਚੜੇ ਅਤੇ ਗੁਝੜੇ ਵੈਰਾਗ-ਮਈ ਇਸ਼ਕ ਬਿਹੂਣ "ਨੀਰੁ ਵਹੇ ਵਹਿ ਚਲੈ ਜੀਉ" ਵਾਲੀਆਂ ਫੋਕੀਆਂ ਟਾਹਰਾਂ ਹੀ ਹਨ ਅਤੇ "ਕੋ ਵਿਰਲਾ ਗੁਰਮਤਿ ਚਲੈ ਜੀਉ" ਨਾਲ ਧ੍ਰੋਹ ਕਮਾਣ ਵਾਲੀ ਗੱਲ ਹੈ। ਜਿਨ੍ਹਾਂ ਨੂੰ ਇਹ ਸੱਚਾ ਇਸ਼ਕ ਜਜ਼ਬਾ ਹੀ ਨਹੀਂ ਉਪਜਿਆ ਤਿਨ੍ਹਾਂ ਨੂੰ ਨੀਰ ਵਹਿ ਚਲਣ ਵਾਲੀ ਸੱਚੜੀ ਕ੍ਰਾਂਤ ਹੀ ਨਹੀਂ ਪੈਦਾ ਹੁੰਦੀ। "ਕੋ ਵਿਰਲਾ ਗੁਰਮਤਿ ਚਲੈ ਜੀਉ" ਵਾਲੀ ਸੱਚੀ ਗੁਰਮਤਿ ਸਿਧਾਂਤਕ ਅਕਲ ਤਿਸੇ ਨੂੰ ਹੀ ਸਫੁਰਨ ਹੁੰਦੀ ਹੈ, ਜੋ ਜਨ ਗੁਰੂ ਨਾਨਕ ਵਰੋਸਾਏ ਪੂਰਨ ਆਸ਼ੇ ਤੇ ਪਰਪੱਕ ਹੋ ਕੇ ਚਲਦਾ ਹੈ।

ਪੂਰੀ ਗੁਰਮਤਿ ਇਹ ਹੈ ਕਿ ਵਾਹਿਗੁਰੂ ਨਾਮ, ਗੁਰਮਤਿ ਨਾਮ ਖਿਨ ਖਿਨ ਜਪਿਆ ਜਾਵੇ। ਜੋ ਪੁਰਸ਼ ਇਸ ਆਸ਼ੇ ਅਨੁਸਾਰ ਨਹੀਂ ਚਲਦੇ, ਉਹ ਗੁਰਮਤਿ ਉਪਰ ਚਲਣ ਵਾਲੀ (ਵਿਰਲੇ ਜਨਾਂ ਦੀ) ਸ਼੍ਰੇਣੀ ਵਿਚੋਂ ਨਿਕਸੇ ਹੋਏ ਹਨ ਅਤੇ ਸੱਚੀ ਗੁਰਮਤਿ ਪ੍ਰਪਾਟੀ ਤੋਂ ਹੇਠਾਂ ਨਿਘਰੇ ਹੋਏ ਹਨ। ਆਪਣੀ ਮਨ ਦੀ ਮਤਿ ਅਨੁਸਾਰ, ਗੁਰਮਤਿ ਆਸ਼ੇ ਅਨੁਸਾਰ ਕਦੇ ਭੀ ਚਲਿਆ ਨਹੀਂ ਜਾ ਸਕਦਾ, ਜਦੋਂ ਤਕ ਕਿ ਗੁਰੂ ਨਾਨਕ ਸਾਹਿਬ ਦੀ ਪੂਰੀ ਸਹਾਇਤਾ ਨਾ ਹੋਵੇ। ਨਾਮ ਜਪਣਾ ਅਰਾਧਣਾ ਹੀ ਸੱਚੀ ਗੁਰਮਤਿ ਅਵਲਤ੍ਰੀਨ (ਸਭ ਤੋਂ ਪਹਿਲੀ) ਕਸੌਟੀ ਹੈ। ਜੋ ਨਾਮ ਨਹੀਂ ਜਪਦਾ, ਉਹ ਆਪਣੀ ਮਨ ਦੀ ਮਤਿ ਅਨੁਸਾਰ ਚਲਣ ਵਾਲਾ ਅਗਿ-ਆਨੀ ਪੁਰਸ਼ ਹੈ।

ਸਾਨੂੰ ਗੁਰਸਿਖਾਂ ਨੂੰ ਗੁਰਮਤਿ ਇਹ ਸਿਖਸ਼ਾ ਸਿਖਾਉਂਦੀ ਹੈ ਕਿ ਜਿਥੇ ਤਕ ਹੋ ਸਕੇ, ਪੂਰਨ ਕਫ਼ਾਇਤ ਸੁਆਰੀ (ਸਰਫ਼ੇ) ਅਨੁਸਾਰ ਗੁਰਮਤਿ ਕਾਰਜ ਕੀਤੇ ਜਾਣ। ਜੋ ਪੁਰਸ਼ ਪੂਰਨ ਗਿਆਨੀ ਹੋ ਕੇ ਆਪਣੇ ਵਿਤੋਂ ਬਾਹਰੇ ਚਲ ਕੇ ਆਪਣੀਆਂ ਲੜਕੇ-ਲੜਕੀਆਂ ਦੇ ਕਾਰਜਾਂ ਉਤੇ ਬੇਸ਼ੁਮਾਰ ਪੈਸਾ ਖ਼ਰਚ ਕਰਦੇ ਹਨ, ਐਥੋਂ ਤਕ ਕਿ ਹਜ਼ਾਰਾਂ ਰੁਪਏ ਕਰਜ਼ਾ ਚੜ੍ਹਾ ਲੈਂਦੇ ਹਨ, ਅਜਿਹੇ ਮੂੜ੍ਹ ਮਤ ਅਗਿਆਨੀ ਪੁਰਸ਼ਾਂ ਨੂੰ ਗੁਰਮਤਿ ਦੇ ਆਸ਼ੇ ਉਤੇ ਚਲਣ ਦਾ ਮੁਸ਼ਕ ਮਾਤਰ ਭੀ ਵਿਰਲਾ-ਪਨ ਪ੍ਰਾਪਤ ਨਹੀਂ। ਉਹ "ਕੋ ਵਿਰਲਾ ਗੁਰਮਤਿ ਚਲੈ" ਵਾਲੇ ਭਾਵ ਤੋਂ ਐਨ ਉਲਟਾ ਚਲਣ

ਵਾਲੇ ਹਨ । ਕੀ ਤਿਨ੍ਹਾਂ ਪੁਰਸ਼ਾਂ ਉਤੇ "ਕੋ ਵਿਰਲਾ ਗੁਰਮਤਿ ਚਲੈ" ਵਾਲੀ ਘਟਨਾ ਘਟ ਸਕਦੀ ਹੈ ? ਕਦਾਂਤ ਨਹੀਂ । ਉਹ ਲੋਕ-ਲਾਜ ਦੇ ਅਨੁਸਾਰ ਚਲਣ ਵਾਲੀ ਆਨਮਤਿ ਸ਼੍ਰੇਣੀ ਵਿਚੋਂ ਤਾਂ ਗਿਣੇ ਜਾ ਸਕਦੇ ਹਨ, ਪਰੰਤੂ ਗੁਰਮਤਿ ਤੇ ਚਲਣ ਦਾ ਦਾਅਵਾ ਉਨ੍ਹਾਂ ਦਾ ਇਕ-ਦਮ ਖ਼ਾਰਜ ਹੈ ।

ਅਸੀਂ ਅਗੇ ਇਕ ਲੇਖ ਵਿਚ ਭਲੀ ਪ੍ਰਕਾਰ ਸਿਧ ਕਰ ਚੁਕੇ ਹਾਂ ਕਿ ਗੁਰੂ ਸਾਹਿਬਾਨ ਨੇ ਹਰਗਿਜ਼ ਸੇਹਲੀ ਟੋਪੀ ਨਹੀਂ ਪਹਿਨੀ । ਬਗ਼ਦਾਦ ਵਾਲੀ ਹੱਥੀਂ ਖਿੱਚੀ ਮੁਸੱਵਰ ਦੀ ਤਸਵੀਰ ਦਾ ਇਕ ਉਤਾਰਾ ਸਾਡੇ ਸਾਹਮਣੇ ਆਇਆ ਹੈ, ਜਿਸ ਵਿਚ ਸਪੱਸ਼ਟ ਤੌਰ ਤੇ ਇਕ ਅਜਿਹਾ ਸੱਚਾ ਤੇ ਸੁੱਚਾ ਚਿਤਰ ਖਿਚਿਆ ਹੋਇਆ ਹੈ ਕਿ ਗੁਰੂ ਨਾਨਕ ਸਾਹਿਬ ਦੇ ਸੀਸ ਤੇ ਦੁਮਾਲਾ ਅਤੇ ਕੇਸ ਦਾੜ੍ਹੀ ਸੁਸ਼ੋਭਤ ਹਨ । ਅਸਲੀ ਚਿਤਰ ਏਸ ਮੁਸੱਵਰੀ ਦਾ ਲੰਡਨ ਮੀਊਜ਼ੀਅਮ ਵਿਚ ਸੁਰੱਖਿਅਤ ਰਖਿਆ ਗਿਆ ਹੈ, ਉਸ ਤੋਂ ਬਲਾਕ ਲੈ ਕੇ ਛਾਪੇ ਗਏ ਹਨ । ਜਿਸ ਤੋਂ ਸਾਫ਼ ਪ੍ਰਤੀਤ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਖ਼ੁਦ ਕੇਸ ਰੱਖੇ ਅਤੇ ਆਪਣੇ ਸਿਖਾਂ ਸੇਵਕਾਂ ਨੂੰ ਰਖਾਏ । ਉਹ ਸਿਖ ਸਖਾ ਹੋ ਹੀ ਨਹੀਂ ਸਕਦਾ ਜੋ ਗੁਰੂ ਦੇ ਭਾਣੇ ਤੋਂ ਉਲਟ ਆਪਣੇ ਭਾਣੇ ਅਨੁਸਾਰ ਚਲੇ । ਯਥਾ ਗੁਰਵਾਕ—

ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਸੋ ਵਿਛੁੜਿ ਚੋਟਾ ਖਾਵੈ...੧॥

ਸੋਰਠਿ ਮ: ੩, ਪੰਨਾ ੬੦੧-੦੨

ਕੀ ਨਿਤਾਪ੍ਰਤ ਦਾੜ੍ਹੀ ਕੇਸ ਮੁਨਾਉਣ ਵਾਲੇ ਗੁਰੂ ਕੇ ਭਾਣੇ ਅੰਦਰ ਚਲਦੇ ਹਨ ? ਹਰਗਿਜ਼ ਨਹੀਂ । ਉਹ ਆਪਣੀ ਮਨ ਦੀ ਮਤਿ ਅਨੁਸਾਰ ਗੁਰੂ ਕੇ ਭਾਣੇ ਮੰਨਣ ਦੇ ਆਸ਼ੇ ਨੂੰ ਖਿਨ ਖਿਨ ਲੱਤ ਮਾਰਦੇ ਹਨ । ਗੁਰੂ ਸਾਹਿਬ ਨੇ ਪਹਿਲੀ ਪਾਤਸ਼ਾਹੀ ਤੋਂ ਲੈ ਕੇ ਦਸਵੀਂ ਪਾਤਸ਼ਾਹੀ ਤਕ ਆਪਣੇ ਗੁਰਸਿਖਾਂ ਦੇ ਸੀਸ ਉਪਰ ਕੇਸ ਰਖਵਾਏ, ਮੁਖਾਰਬਿੰਦ ਉਤੇ ਸਾਬਤ ਸੂਰਤੀ ਦਾੜ੍ਹੇ ਸਜਵਾਏ । ਐਸਾ ਪ੍ਰਤੀਤ ਹੁੰਦਾ ਹੈ ਕਿ ਆਪਣੀ ਮਨ ਦੀ ਮਤਿ ਅਨੁਸਾਰ ਚਲਣ ਵਾਲਿਆਂ ਨੇ ਗੁਰੂ ਸਾਹਿਬ ਦੇ ਆਸ਼ੇ ਤੋਂ ਉਲਟ ਇਹ ਚਾਲ ਚਲੀ ਕਿ ਗੁਰਸਿਖਾਂ ਨੂੰ ਜਟਾ ਜੂਟ ਨਾ ਰਹਿਣ ਦੀ ਕੁਵਾਦੜੀ ਵਿਚ ਪਾ ਕੇ ਇਹ ਸਿਧ ਕੀਤਾ ਕਿ ਗੁਰੂ ਸਾਹਿਬ ਕਹਿੰਦੇ ਕੁਛ ਹੋਰ ਸਨ ਤੇ ਕਮਾਂਵਦੇ ਕੁਛ ਹੋਰ ਸਨ । ਗੁਰੂ ਦਸਵੇਂ ਪਾਤਸ਼ਾਹ ਨੇ ਪਹਿਲੀਆਂ ਗੁਰੂ ਪਾਤਸ਼ਾਹੀਆਂ ਦੇ ਆਸ਼ੇ ਤੋਂ ਕੇਵਲ ਏਤਨੀ ਹੀ ਬੇ-ਅਨੁਸਾਰਤਾ ਕੀਤੀ ਪ੍ਰਤੀਤ ਹੁੰਦੀ ਹੈ ਕਿ ਖੰਡੇਧਾਰ ਸਿੰਘ ਉਨ੍ਹਾਂ ਸਿਖ ਗੁਰ-ਸੇਵਕਾਂ ਨੂੰ ਸਜਾਇਆ ਜੋ ਪਹਿਲਾਂ ਨਹੀਂ ਸਜੇ ਸਨ, ਨਹੀਂ ਤਾਂ ਸਾਰੇ ਹੀ ਕੇਸਾਧਾਰੀ ਜਿਉਂ ਕੇ ਤਿਉਂ ਹੀ ਰਹਿਣ ਦਿਤੇ ਗਏ, ਹੋਰ ਕੋਈ ਫ਼ਰਕ ਨਹੀਂ ਪਿਆ । ਇਹ ਸਿਰਫ਼ ਅਨਮਤੀਆਂ ਦੇ ਅਸਰ ਹੇਠਾਂ ਆ ਕੇ ਹੀ ਗੁਰਸਿਖਾਂ ਦੀ ਤਵਾਰੀਖ਼ ਲਿਖਣ ਵਾਲਿਆਂ ਨੇ ਗੁਰੂ ਸਾਹਿਬਾਨ ਅਤੇ ਗੁਰੂ ਦੇ ਸਿਖਾਂ ਨੂੰ ਕੇਸ-ਹੀਣ ਜਣਾਉਣ ਦਾ ਮੁਗ਼ਾਲਤਾ ਉਪਜਾਇਆ । ਗੁਰ ਦਸਮੇਸ਼ ਜੀ ਦੇ ਇਸ ਵਾਕ ਅਨੁਸਾਰ 'ਪੰਥ

ਕਰੇਂਗਾ ਖਾਲਸਾ ਸਭ ਕੇਸਾਧਾਰੀ' ਦਾ ਇਹ ਭਾਵ ਹੈ ਕਿ ਅਗੇ ਨੂੰ ਜੁਗੋ ਜੁਗ ਅਟੱਲਤਾ ਕੇਸਾਧਾਰੀ ਸਿੰਘਾਂ ਦੀ ਰਹੇਗੀ। ਏਸ ਦਾ ਇਹ ਭਾਵ ਹਰਗਿਜ਼ ਨਹੀਂ ਕਿ ਦਸਵੇਂ ਪਾਤਸ਼ਾਹ ਨੇ ਹੀ ਕੇਸਾਧਾਰੀ ਸਿੰਘ ਸਜਾਏ, ਪਹਿਲਾਂ ਨਹੀਂ ਸਨ । ਅਸਾਨੂੰ ਤਾਂ ਇਹ ਪ੍ਰਤੀਤ ਹੁੰਦਾ ਹੈ ਕਿ ਕੇਸ-ਹੀਣ ਮੀਣੇ ਮਨ-ਮਤੀਆਂ ਨੇ ਆਪਣਾ ਇਹ ਮਨ-ਮਤਿ ਭਰਿਆ ਢਕੌਂਸਲਾ ਆਪਣੇ ਹੁਦਰੇਂ ਹੀ ਚਲਾਇਆ ਹੋਣਾ ਹੈ । ਗੁਰੂ ਸਾਹਿਬ ਦਸਵੇਂ ਪਾਤਸ਼ਾਹ ਪਹਿਲੀਆਂ ਪਾਤਸ਼ਾਹੀਆਂ ਦੇ ਐਨ ਅਨਕੂਲਤਾ ਅਨੁਸਾਰ ਚਲਣਹਾਰੇ ਪੂਰਨ ਗੁਰਮਤਿ ਦੇ ਸਚਾਲੂ ਸਨ।

ਇਹ ਮਤ-ਹੀਣਤਾ ਅਤੇ ਮਲੀਣਤਾ ਆਨਮਤੀਆਂ ਦੇ ਅਸਰ ਹੇਠ ਆਏ ਮਨਮਤੀਆਂ ਨੇ ਹੀ ਚਲਾਈ ਹੋਣੀ ਹੈ ਕਿ ਗੁਰੂ ਦਸਵੇਂ ਪਾਤਸ਼ਾਹ ਦਾ ਆਸ਼ਾ ਕੁਝ ਹੋਰ ਸੀ ਤੇ ਪਹਿਲੇ ਗੁਰੂ ਸਾਹਿਬਾਨ ਦਾ ਕੁਛ ਹੋਰ। ਇਹ ਨਿਰਾ ਮੁਗ਼ਾਲਤਾ ਹੀ ਮੁਗ਼ਾਲਤਾ (ਭੁਲੇਖਾ) ਉਤਪੰਨ ਕੀਤਾ ਗਿਆ । ਗੁਰੂ ਦਸਮੇਸ਼ ਸੱਚੇ ਪਾਤਸ਼ਾਹ ਨੂੰ ਪਹਿਲੀਆਂ ਪਾਤਸ਼ਾਹੀਆ ਦੇ ਪਰਪੱਕ ਗੁਰਮਤਿ ਆਸ਼ੇ ਦੇ ਉਲਟ ਇਹ ਕੁਰੀਤ ਚਲਾਉਣ ਲਈ ਹਰਗਿਜ਼ ਕੋਈ ਲੋੜ ਨਹੀਂ ਸੀ । ਸਿਧਾਂਤ ਸਾਰੀਆਂ ਗੁਰੂ ਪਾਤਸ਼ਾਹੀਆਂ ਦਾ ਇਕੋ ਹੀ ਹੈ, ਦੋ ਨਹੀਂ ਹੋ ਸਕਦੇ। ਸਾਰੀਆਂ ਗੁਰੂ ਪਾਤਸ਼ਾਹੀਆਂ ਨੇ ਆਪਣੇ ਗੁਰਸਿਖਾਂ ਨੂੰ ਜਟਾਜੂਟ ਹੀ ਸਜੇ ਰਹਿਣ ਦਿਤਾ । ਇਸ ਜਟਾ-ਜੂਟ ਤੋਂ ਹੀਣ ਕਰਨ ਵਾਲੀ ਨਿਊਣਤਾ ਹਰਗਿਜ ਕਿਸੇ ਗੁਰੂ ਪਾਤਸ਼ਾਹੀ ਦੇ ਖ਼ਿਆਲ ਤਕ ਨਹੀਂ ਆਈ।

ਤਾਂਤੇ ਪੂਰਨ ਗੁਰਮਤਿ ਇਹੋ ਦਸਦੀ ਹੈ ਕਿ ਸਮੁਚੇ ਗੁਰੂ ਸਾਹਿਬਾਨ ਦੇ ਅਨੁਸਾਰੀ ਗੁਰਮੁਖ ਗੁਰਸਿਖ ਨਿਰੋਲ ਜਟਾ ਜੂਟ ਹੀ ਰਹੇ। ਸ੍ਰੀ ਦਸਮੇਸ਼ ਜੀ ਨੇ ਕੇਸਗੜ੍ਹ ਸਾਹਿਬ ਸਜੇ ਦੀਵਾਨ ਵਿਚ ਕੇਵਲ ਖੰਡੇ ਦਾ ਅੰਮ੍ਰਿਤ ਛਕਾਇਆ ਅਤੇ ਤਿਨ੍ਹਾਂ ਗੁਰਸਿਖਾਂ ਨੂੰ ਛਕਾਇਆ ਜਿਨ੍ਹਾਂ ਦੇ ਸੀਸ ਤੇ ਕੇਸ ਸਜੇ ਹੋਏ ਸਨ ਤੇ ਦਾੜ੍ਹਾ ਸਸ਼ੋਭਤ ਸੀ। ਮੋਨਿਆਂ, ਕੇਸ-ਦਾੜ੍ਹੀ ਰਹਿਤ ਪੁਰਸ਼ਾਂ ਨੂੰ ਅੰਮ੍ਰਿਤ ਨਹੀਂ ਛਕਾਇਆ ਅਤੇ ਹਰਗਿਜ਼ ਨਹੀਂ ਛਕਾਇਆ। ਸ੍ਰੀ ਕੇਸਗੜ੍ਹ ਸਾਹਿਬ ਦੇ ਰਚੇ ਸਾਕੇ ਅਨੁਸਾਰ ਗੁਰੂ ਦਸਮੇਸ਼ ਜੀ ਨੂੰ ਬਣੇ ਬਣਾਤੇ ਹੀ ਕੇਸਾਧਾਰੀ ਜਟਾ ਜੂਟ ਅੰਮ੍ਰਿਤ-ਅਧਿਕਾਰੀ ਸਿਖ ਮਿਲੇ ਅਤੇ ਤਿਨ੍ਹਾਂ ਨੂੰ ਹੀ ਅੰਮ੍ਰਿਤ ਦਾ ਬਾਟਾ ਨਸੀਬ ਹੋਇਆ । ਇਹ ਕੋਈ ਪਿਛਲੀ ਕਾਢ ਹੈ, ਜਿਸ ਅਨੁਸਾਰ ਕਿ ਗੁਰਮਤਿ-ਹੀਣ ਆਨਮਤੀ ਅਸਰ ਹੇਠ ਆਏ ਲੋਕ ਗੁਰਮਤਿ ਅੰਦਰ ਮੋਨਿਆਂ ਦੀ ਸ਼੍ਰੇਣੀ ਉਤਪੰਨ ਕਰਦੇ ਹਨ । ਗੁਰੂ ਦਸਮੇਸ਼ ਸੱਚੇ ਪਾਤਸ਼ਾਹ ਗੁਰਮਤਿ ਰਹਿਤ ਰਹਿਣੀ ਦੇ ਪੱਕੇ ਮਰਯਾਦਾ ਪ੍ਰਸ਼ੋਤਮ ਗੁਰੂ ਹੋਏ ਹਨ। ਤਿਨ੍ਹਾਂ ਨੂੰ ਕਦੇ ਭੀ ਇਹ ਗੱਲ ਮਨਜ਼ੂਰ ਨਹੀਂ ਸੀ ਕਿ ਗੁਰਮਤਿ ਅੰਦਰ ਮੋਨਿਆਂ ਦੀ ਕੋਝੀ ਮਰਯਾਦਾ ਭੀ ਚਲ ਪਏਗੀ।

ਕਨਿੰਘਮ ਅੰਗ੍ਰੇਜ਼ ਹਿਸਟੋਰੀਅਨ ਨੇ ਗੁਰਮਤਿ ਦਾ ਸ੍ਰੀ ਦਸਮੇਸ਼ ਦੁਆਰਾ

ਦਰਸਾਇਆ ਸੱਚਾ ਅਸੂਲ ਪ੍ਰਤਿਪਾਦਨ ਕਰ ਦਿਖਲਾਇਆ ਕਿ ਸਿਖਾਂ ਦੀਆਂ ਸਿੰਘਣੀਆਂ ਭੁਝੰਗਣਾਂ ਦੇ ਸੀਸ ਉਤੇ ਕੇਸਾਂ ਦਾ ਜੂੜਾ ਸਸ਼ੋਭਿਤ ਹੁੰਦਾ ਸੀ। ਇਹ ਉਸ ਨੇ ਓਦੋਂ ਲਿਖਿਆ ਜਦੋਂ ਅਜੇ ਨਾ ਭਤੀਜ ਸਜਣ ਸਿੰਘ ਜੰਮਿਆ ਸ਼ੀ ਤੇ ਨਾ ਉਸਦੀ ਸਿੰਘਣੀ ਜੰਮੀ ਸੀ, ਨਾ ਰਣਧੀਰ ਸਿੰਘ ਜੰਮਿਆ ਸੀ, ਤੇ ਨਾ ਉਸ ਦੀ ਸਿੰਘਣੀ ਦੀ ਲੜਕੀ ਜੰਮੀ ਸੀ, ਨਾ ਹੀ ਉਦੋਂ 'ਕੋਮਲ' ਜੰਮਿਆ ਸੀ ਤੇ ਨਾ ਹੀ ਉਸ ਦੀ 'ਕੋਮਲਾਣੀ' ਜੰਮੀ ਸੀ, ਪਰ ਧੰਨ ਹੈ 'ਕਨਿੰਘਮ' ਜਿਸ ਨੇ ਸੱਚੋ ਸੱਚ ਗੁਰਮਤਿ ਦਾ ਸੱਚਾ ਅਸੂਲ ਪ੍ਰਤਿਪਾਦਨ ਕਰ ਦਿਖਲਾਇਆ। ਫੇਰ ਅਸੀਂ ਹੈਰਾਨ ਹਾਂ ਕਿ ਕਿਸ ਮੂੰਹ ਨਾਲ ਲੋਕੀਂ ਆਖਦੇ ਹਨ ਕਿ ਇਹ ਨਵਾਂ ਅਸੂਲ ਕੇਵਲ ਭਾਈ ਰਣਧੀਰ ਸਿੰਘ ਨੇ ਚਲਾਇਆ ਹੈ। ਸਾਫ਼ ਸਿਧ ਹੋਇਆ ਕਿ ਉਸ ਗੋਰੇ ਸਿਖ ਹਿਸਟੋਰੀਅਨ ਨੇ ਸੱਚੋ ਸੱਚ, ਗੁਰਮਤਿ ਦਾ ਸੱਚਾ ਅਸੂਲ, ਜੋ ਸ੍ਰੀ ਦਸਮੇਸ਼ ਜੀ ਨੇ ਪ੍ਰਚਲਤ ਕੀਤਾ, ਉਹੀ ਸੱਚੋ ਸੱਚ ਲਿਖ ਦਿਤਾ, ਜਿਥੋਂ ਸਾਫ਼ ਸਿਧ ਹੁੰਦਾ ਹੈ ਕਿ ਇਹ ਸ੍ਰੀ ਦਸਮੇਸ਼ ਦਰਸਾਈ ਸੱਚੀ ਗੁਰਮਤਿ ਰਹਿਤ ਹੈ। ਹਾਂ ਉਸ ਉਪਰ ਚਲਣ ਵਾਲੇ ਬਹੁਤ ਵਿਰਲੇ ਹਨ। ਜੋ ਇਸ ਉਪਰ ਚਲਦੇ ਹਨ ਉਨ੍ਹਾਂ ਦੇ ਸਿਰ ਹੀ ਇਸ ਵਿਰਲੀ ਗੁਰਮਤਿ ਦਾ ਮੁਢ ਮੜ੍ਹਿਆ ਜਾਂਦਾ ਹੈ। ਸ੍ਰੀ ਦਸਮੇਸ਼ ਜੀ ਨੇ ਉਦੋਂ ਅਤੇ ਧੁਰ ਧੁਰੰਦਰੋਂ ਹੀ ਸੀਸ ਉਤੇ ਕੇਸਾਂ ਦਾ ਜੂੜਾ ਅਤੇ ਦਸਤਾਰ ਸਜਾਣ ਦਾ ਨੇਮ ਕਾਇਮ ਕਰ ਦਿਤਾ।

ਉਨ੍ਹਾਂ ਲੋਕਾਂ ਨੂੰ ਨਿਹਾਇਤ ਸ਼ਰਮਸਾਰ ਹੋਣਾ ਚਾਹੀਦਾ ਹੈ ਜੋ ਇਹ ਲਿਖਦੇ ਹੋਏ ਰੰਚਕ ਮਾਤਰ ਭੀ ਕਾਂਪ ਨਹੀਂ ਖਾਂਦੇ ਕਿ ਇਹ ਅੱਜ ਕਲ੍ਹ ਦੇ ਜੰਮੇ ਹੋਏ ਕਿਸੇ ਪ੍ਰਾਣੀ ਦੀ ਕਾਢ ਹੈ ਤੇ ਉਹ ਇਸ ਨੂੰ ਅਸੂਲ ਬਣਾ ਬੈਠਾ ਹੈ। ਐਸਾ ਕਹਿਣ ਵਾਲਿਆਂ ਨੇ ਸਗੋਂ ਇਹ ਗੱਲ ਸਿਧ ਕਰ ਦਿਤੀ ਹੈ ਕਿ ਉਨ੍ਹਾਂ ਨੂੰ ਗੁਰਮਤਿ ਦੇ ਸੱਚੇ ਅਸੂਲ ਤੇ ਚਲਣ ਦੀ ਕੋਈ ਪ੍ਰਵਾਹ ਨਹੀਂ। ਫੋਕੀਆਂ ਬਹਾਨੇ-ਬਾਜ਼ੀਆਂ ਹੀ ਬਣਾਂਵਦੇ ਹਨ। ਉਨ੍ਹਾਂ ਦੇ ਪਾਸ ਕੋਈ ਵੀ ਸਬੂਤ ਨਹੀਂ ਜਿਸ ਤੋਂ ਇਹ ਸਿਧ ਕਰ ਸਕਣ ਕਿ ਸੀਸ ਉਤੇ ਕੇਸਾਂ ਦਾ ਜੂੜਾ ਕੇਸਕੀ (ਦਸਤਾਰ) ਸਮੇਤ ਰਖਣ ਦੀ ਸੁਚੱਜੀ ਰੀਤ ਕੇਵਲ ਸ੍ਰੀ ਦਸਮੇਸ਼ ਜੀ ਦੇ ਬਿਨਾਂ ਕਿਸੇ ਹੋਰ ਨੇ ਚਲਾਈ। ਸ੍ਰੀ ਦਸਮੇਸ਼ ਜੀ ਨੂੰ ਸੱਚੀ ਗੁਰਮਤਿ ਇਹ ਮਨਜ਼ੂਰ ਸੀ ਕਿ ਉਨ੍ਹਾਂ ਦੀਆਂ ਸਜਾਈਆਂ ਸਿੰਘਣੀਆਂ ਤੇ ਭੁਯੰਗਣਾਂ ਦੇ ਸੀਸ ਤੇ (ਦਸਮ ਦੁਆਰ ਤੇ) ਕੇਸਾਂ ਦਾ ਜੂੜਾ ਸਪੱਸ਼ਟ ਹੋਵੇ। ਇਹ ਸਿਰਫ਼ ਸੱਚੀ ਗੁਰਮਤਿ ਤੇ ਨ ਚਲਣਹਾਰਿਆਂ ਨੇ ਹੀ ਆਨ-ਮਤੀਆਂ ਦੀ ਰੀਸੇ ਗੁੱਤਾਂ ਅਤੇ ਪਿਛੇ ਜੂੜੇ ਕਰਨ ਦੀ ਮਨ-ਮੰਨੀ ਕੁਰੀਤੀ ਚਲਾਈ ਹੈ। ਅਜਿਹੇ ਕੁਰੀਤੀਏ ਢਕੋਂਸਲੇ-ਬਾਜ਼ਾਂ ਦੇ ਮੂੰਹ ਤੇ ਚਪੇੜ ਲਾਉਣ ਲਈ ਉਸ ਗੋਰੇ ਸਿਖ ਹਿਸਟੋਰੀਅਨ ਦਾ ਲਿਖਿਆ ਇਹ ਮਸਾਲਾ ਹੀ ਕਾਫ਼ੀ ਹੈ। ਬਲਕਿ ਜਿਹੜੇ ਇਸ ਸੱਚੀ ਸੁੱਚੀ ਗੁਰਮਤਿ ਉਪਰ ਨਹੀਂ ਚਲਦੇ ਉਹ ਗੁਰਮਤਿ ਦੇ ਸੱਚੇ ਅਸੂਲ ਤੋਂ ਕੋਹਾਂ ਹੀ ਉਰੇ ਰਹਿ ਗਏ ਹਨ। ਸਾਫ਼ ਕਹਿਣਾ ਪਵੇਗਾ ਕਿ ਇਹ ਉਰੇ ਰਹਿਣ ਵਾਲੇ ਨਿਰੀਆਂ ਢੁੱਚਰਾਂ ਹੀ ਭੇੜਦੇ ਹਨ, ਜੋ ਗੁਰਮਤਿ ਦੇ

ਸੱਚੇ ਮਾਰਗ ਤੇ ਚਲਣ ਵਾਲੇ ਵਿਰਲੀਸ਼ਰਾਂ ਨੂੰ ਹਰਗਿਜ਼ ਮਨਜ਼ੂਰ ਨਹੀਂ । ਸ੍ਰੀ ਦਸਮੇਸ਼ ਸੱਚੇ ਪਾਤਸ਼ਾਹ ਨੇ ਸਪੱਸ਼ਟ ਤੌਰ ਤੇ ਸੱਚੀ ਗੁਰਮਤਿ ਦਰਸਾਉਣੇਂ ਅਤੇ ਸਦ ਸਦੀਵ ਵਾਸਤੇ ਰੰਚਕ ਮਾਤ੍ਰ ਭੀ ਸੰਕੋਚ ਨਹੀਂ ਕੀਤਾ ।

ਅੱਜ ਤੋਂ ਅਸੀਂ ਸਾਫ਼ ਸਾਫ਼ ਇਹੋ ਫ਼ਤਵਾ ਦੇਵਾਂਗੇ ਕਿ ਆਪਣੀਆਂ ਸਿੰਘਣੀਆਂ ਤੇ ਭੁਯੰਗਣਾਂ ਦੇ ਸੀਸ ਉਤੇ ਕੇਸਾਂ ਦਾ ਜੂੜਾ ਅਤੇ ਕੇਸਕੀ ਨਾ ਸਜਾਉਣ ਵਾਲੇ ਆਪਣੀ ਮਨਮਤਿ ਅਨੁਸਾਰ ਸੱਚੀ ਗੁਰਮਤਿ ਤੋਂ ਵਾਂਝੇ ਗਏ ਹਨ । ਮੀਢੀਆਂ ਅਤੇ ਚੂੰਡੇ ਕਰਾਉਣੇ, ਗੁੱਤਾਂ ਜੂੜੇ ਗਿੱਚੀ ਵਿਚ ਰਖਾਵਣੇ ਇਤਰ ਮਤਾਂ ਦੀ ਰੀਸੇ-ਕੁਰੀਸੇ ਹੀ ਪ੍ਰਚੱਲਤ ਹੋ ਗਏ ਹਨ, ਜੋ ਸੱਚੀ ਗੁਰ-ਮਤਿ ਲਈ ਬੜੇ ਹਾਨੀਕਾਰਕ ਅਤੇ ਕਲੰਕ-ਆਮੇਜ਼ ਹਨ । ਸ੍ਰੀ ਦਸਮੇਸ਼-ਦਰਸਾਈ ਇਸ ਸੱਚੀ ਸੁੱਚੀ ਰਹਿਤ ਮਰਯਾਦਾ ਉਤੇ ਚਲਣ ਵਾਲਾ ਅਸਲੋਂ ਹੀ ਕੋਈ ਵਿਰਲਾ ਜਨ ਰਹਿ ਗਿਆ ਹੈ । ਢੁੱਚਰਬਾਜ਼ਾਂ ਦਾ ਕੀ ਹੱਕ ਹੈ ਕਿ ਅਜਿਹੇ ਸੁੱਚੀ ਰਹਿਤ ਦੇ ਧਾਰਨੀਆਂ ਉਤੇ ਗੁਰਮਤਿ ਰਹਿਤ ਮਰਯਾਦਾ ਦਾ ਕੋਈ ਵੀ ਕਲੰਕ ਅਰੋਪ ਸਕਣ । ਸਗੋਂ ਅਜਿਹੇ ਢੁੱਚਰਬਾਜ਼ ਨਿਰੇ ਹੀ ਕਲੰਕੀ ਹਨ ਅਤੇ ਸੱਚੀ ਸੁੱਚੀ ਗੁਰਮਤਿ ਦੇ ਪੱਕੇ ਦੁਸ਼ਮਨ ਹਨ । ਖ਼ੁਦ ਉਹ ਗੁਰਮਤਿ ਦੇ ਸੱਚੇ ਸੁੱਚੇ ਅਸੂਲਾਂ ਤੇ ਚਲ ਨਹੀਂ ਸਕਦੇ ਤੇ ਚਲਣ ਵਾਲਿਆਂ ਨੂੰ ਰੋਕਣ ਦੀਆਂ ਅੜਾਉਣੀਆਂ ਅਗੇ ਡਾਂਹਦੇ ਹਨ । "ਕੋ ਵਿਰਲਾ ਗੁਰਮਤਿ ਚਲੈ ਜੀਉ" ਦੇ ਸੱਚੇ ਅਤੇ ਸੁੱਚੇ ਸਿਖ ਸੂਜਨ ਉਹ ਹਨ ਜੋ ਗੁਰਮਤਿ ਦਰਸਾਈ ਸ੍ਰੀ ਦਸਮੇਸ਼ ਰਹਿਤ-ਰਹਿਣੀ ਉਤੇ ਮਨ-ਬਚਨ-ਕਰਮ ਕਰਕੇ ਚਲਦੇ ਹਨ । ਜੋ ਨਹੀਂ ਚਲਦੇ ਉਨ੍ਹਾਂ ਨੂੰ ਲੇਖਾ ਦੇਣਾ ਪਵੇਗਾ । ਸੱਚੀ ਦਰਗਾਹੇ ਉਨ੍ਹਾਂ ਨੂੰ ਢੋਈ ਮਿਲਣੀ ਹੀ ਨਹੀਂ । ਨਾ ਹੀ ਆਨਮਤੀਆਂ ਦੀ ਰੀਸ-ਕੁਰੀਸ ਤੇ ਚਲਣ ਨੇ ਉਨ੍ਹਾਂ ਨੂੰ ਬਚਾ ਸਕਣਾ ਹੈ । ਆਨਮਤੀਆਂ ਦੀ ਰੀਸੇ-ਕੁਰੀਸੇ ਅਜਿਹੇ ਢਿੱਲੜ ਪੁਰਸ਼ ਆਪਣੀਆਂ ਜ਼ਨਾਨੀਆਂ ਦੇ ਸੀਸਾਂ ਤੋਂ ਕੇਸ ਮੁਨਵਾਉਣ ਵਾਲੀ ਮਨਮਤਿ ਨੂੰ ਤਾਂ ਧਾਰਨ ਕਰ ਲੈਣਗੇ, ਪ੍ਰੰਤੂ ਉਨ੍ਹਾਂ ਨੂੰ ਸੱਚੀ ਗੁਰਮਤਿ ਦੇ ਧਾਰਨ ਕਰਦਿਆਂ ਬੜਾ ਹੀ ਬੱਜਰ ਸਿਰ ਤੇ ਪੈਂਦਾ ਹੈ । ਸਗੋਂ ਖ਼ਤਰਾ ਪ੍ਰਤੀਤ ਹੁੰਦਾ ਹੈ ਕਿ ਕਿਸੇ ਦਿਨ ਅਜਿਹੇ ਮਨਮਤਿ ਰੀਤ ਦੇ ਸੰਚਾਲੂ ਪੁਰਸ਼ ਆਨਮਤੀਆਂ ਦੀ ਰੀਸੇ-ਕੁਰੀਸੇ ਆਪਣੇ ਸਿਰਾਂ ਦੀ ਝੰਡ ਵੀ ਨਾ ਲੁਹਾ ਛਡਣ ਅਤੇ ਨਿਰਲਜ ਹੋ ਕੇ ਨੰਗੇ ਸਿਰ ਕੇਸ ਮੁਨਾਈ ਫਿਰਨ । ਸਾਰੀ ਦੁਨੀਆ ਵਿਚੋਂ ਕੇਵਲ ਗੁਰਸਿਖਾਂ ਨੂੰ ਹੀ ਇਹ ਸ੍ਰੀ ਦਸਮੇਸ਼ ਜੀ ਨੇ ਬਖ਼ਸ਼ਿਆ ਸੀ ਕਿ ਸੱਚੀ ਗੁਰਮਤਿ ਤੇ ਚਲਣ । ਸੱਚੇ ਪਾਤਸ਼ਾਹ ਜੀ ਨੇ ਤਾਂ ਉਨ੍ਹਾਂ ਨੂੰ ਵਿਰਲੇ ਜਨ ਹੀ ਬਣਾਇਆ ਸੀ, ਪਰੰਤੂ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਕਲ੍ਹ ਬ੍ਹਾਏ-ਨਾਮ ਸਿਖ ਅਖਵਾਣ ਵਾਲੇ ਇਸ ਮਨਮਤਿ ਭਰੀ ਹੁੱਜਤ ਨੂੰ ਹੀ ਗੁਰਮਤਿ ਗਰਦਾਨੀ ਫਿਰਦੇ ਹਨ । ਜਿਨ੍ਹਾਂ ਦੀਆਂ ਜ਼ਨਾਨੀਆਂ ਤੇ ਲੜਕੀਆਂ ਸੀਸ ਉਤੇ ਦਸਤਾਰੇ ਰਖਦੀਆਂ ਹਨ ਉਹ ਵੀ ਫ਼ੈਸ਼ਨ-ਪੂਰਬਕ ਢੰਗ

ਨਾਲ ਹੀ ਉਚੀ ਜਿਹੀ ਦਸਤਾਰ ਰਖਦੀਆਂ ਹਨ, ਆਨਮਤਣਾਂ ਦੀ ਰੀਸੇ ਫੁਲ-ਚਿੜੀਆਂ ਦਿਖਾਉਣ ਨੂੰ। ਦਸਤਾਰਾਂ ਸਜਾਉਣ ਨੂੰ ਉਹ ਕੋਝੀ ਕੁਮੱਤੜੀ ਸਮਝੀ ਬੈਠੀਆਂ ਹਨ। ਸਾਨੂੰ ਖ਼ਤਰਾ ਹੈ ਕਿ ਕਿਸੇ ਦਿਨ ਇਹ ਨਿਰੀ ਕੋਝੀ ਕੁਮੱਤੜੀ ਹੀ ਨਾ ਰਹਿ ਜਾਏ।

ਮਿਸਟਰ ਕਨਿੰਘਮ ਸਿਖ ਹਿਸਟੋਰੀਅਨ ਦੀ ਲਿਖਤ ਤੋਂ ਇਹ ਸਿਧ ਹੋਇਆ ਕਿ ਸਿੰਘਣੀਆਂ ਭੁਯੰਗਣਾਂ ਦੇ ਸੀਸ ਤੇ ਦਸਤਾਰਾਂ ਸਜਾਉਣਾ ਅਤੇ ਤਿਨ੍ਹਾਂ ਨੂੰ ਜਟਾ ਜੂਟ ਸੀਸ ਤੇ ਦੁਮਾਲੇ ਸਜਾ ਕੇ ਰਖਣਾ ਗੁਰੂ ਘਰ ਦਾ ਇਕ ਅਹਿਮ ਅਸੂਲ ਹੋ ਚੁਕਾ ਹੈ। ਇਸ ਲਿਖਤ ਤੋਂ ਇਹ ਭੀ ਸਿਧ ਹੋਇਆ ਕਿ ਗੁਰਮਤਿ ਉੱਤੇ ਚਲਣ ਵਾਲਿਆਂ ਦਾ ਇਹ ਗੁਰਮਤਿ ਅਸੂਲ ਨਿਹਾਇਤ ਪੱਕਾ ਅਤੇ ਪੁਖ਼ਤਾ ਹੈ ਕਿ ਤਿਨ੍ਹਾਂ ਦੀਆਂ ਸਿੰਘਣੀਆਂ, ਭੁਯੰਗਣਾਂ ਦੇ ਸੀਸ ਉਤੇ ਦੁਮਾਲੇ ਅਤੇ ਦਸਮੇ ਦੁਆਰ ਜੂੜੇ ਸਜੇ ਹੁੰਦੇ ਹਨ। ਕੇਵਲ ਇਹੋ ਹੀ ਸਿਧ ਨਹੀਂ ਹੋਇਆ, ਬਲਕਿ ਇਹ ਭੀ ਭਲੀ-ਭਾਂਤ ਸਿਧ ਹੋ ਗਿਆ ਕਿ ਗੁਰੂ ਸਾਹਿਬਾਨ ਦਾ ਸੱਚਾ ਅਤੇ ਸੁੱਚਾ ਹੁਕਮ ਸੀ ਕਿ ਸਿੰਘਣੀਆਂ ਅਤੇ ਭੁਯੰਗਣਾਂ ਦੇ ਸੀਸ ਤੇ ਗੁਰਮਤਿ ਅਸੂਲ ਅਨੁਸਾਰ ਕੇਸਾਂ ਦੇ ਜੂੜੇ ਅਤੇ ਦੁਮਾਲੇ ਸਜਾਏ ਰਖਣੇ ਜ਼ਰੂਰੀ ਹਨ। ਇਹ ਅਨਮਤੀਆਂ ਦੀ ਰੀਸੇ-ਕੁਰੀਸੇ ਹੀ ਗਿੱਚੀ ਪਿਛੇ ਜੂੜੇ ਅਤੇ ਗੁੱਤਾਂ ਰਖਣੀਆਂ ਚਲ ਪਈਆਂ ਹਨ, ਨਹੀਂ ਤਾਂ ਪੂਰਨ ਗੁਰਮਤਿ ਜੋ ਸਿਖ ਹਿਸਟੋਰੀਅਨ ਕਨਿੰਘਮ ਸਾਹਿਬ ਨੇ ਸੱਚੋ ਸੱਚ ਦਰਸਾਈ ਹੈ, ਇਹੋ ਹੀ ਸੀਸ ਦੁਮਾ-ਲਿਆਂ ਵਾਲੀ ਧੁਰੰਦਰੋਂ ਚਲੀ ਆਈ ਹੈ। ਇਹ ਨਾ ਹੁੰਦਾ ਤਾਂ ਕਨਿੰਘਮ ਸਾਹਿਬ ਨੂੰ ਕੀ ਲੋੜ ਪਈ ਸੀ ਕਿ ਗੁਰਮਤਿ ਦਾ ਇਹ ਸੱਚਾ ਸੁੱਚਾ ਅਸੂਲ ਪ੍ਰਤਿਪਾਦਨ ਕਰਦੇ। ਪੁਰਾਤਨ ਸਿੰਘਣੀਆਂ ਅਤੇ ਭੁਯੰਗਣਾਂ ਦੇ ਦਸਮੇ ਦੁਆਰ ਉਤੇ ਜੋ ਕੁਛ ਭੀ ਸਜਿਆ ਹੋਇਆ ਉਪ੍ਰੋਕਤ ਗੋਰੇ ਹਿਸਟੋਰੀਅਨ ਨੇ ਆਪਣੀ ਅਖੀਂ ਪੇਖਿਆ, ਓਹੋ ਨਿਰੋਲ ਗੁਰਮਤਿ ਪ੍ਰਚਲਤ ਅਸੂਲ ਹੈ।

ਗੁਰਮਤਿ ਅਸੂਲ ਅਨੁਸਾਰ ਨਾ ਚਲ ਸਕਣ ਵਾਲੇ ਢਿਲੜਾਂ ਅਤੇ ਗੀਦੀਆਂ ਨੇ ਮਨੋ ਮਨੀ ਹੀ ਇਤਰ ਉਤਰ ਦੀਨਾਂ ਮਜ਼੍ਹਬਾਂ ਦੀ ਰੀਸੇ-ਕੁਰੀਸੇ ਇਹ ਗੁਰਮਤਿ ਹੀਣਾ ਵਤੀਰਾ ਧਾਰਨ ਕਰ ਲਿਆ ਹੈ। ਅਸੀਂ ਇਕ ਲੇਖ ਵਿਚ ਇਹ ਸਿਧ ਕਰ ਚੁਕੇ ਹਾਂ ਕਿ ਸਾਡੇ ਸਮੱਗਰ ਗੁਰੂ ਸਾਹਿਬਾਨ ਦੇ ਸੀਸ ਉਤੇ ਦੁਮਾਲੇ ਸਜੇ ਹੁੰਦੇ ਸਨ, ਅਤੇ ਸਾਰੇ ਹੀ ਕੇਸਾਧਾਰੀ ਗੁਰੂ ਸਨ। ਸੇਹਲੀ ਟੋਪੀ ਗੁਰੂ ਸਾਹਿਬਾਨ ਨੂੰ ਪਹਿਨਾਉਣ ਦਾ ਕੋਝਾ ਵਤੀਰਾ ਅਨਮਤੀਆਂ ਦੇ ਪਿਛਲਗ ਕੁਰੀਸੀਆਂ ਨੇ ਹੀ ਪ੍ਰਚਲਤ ਕੀਤਾ ਹੈ। ਨਹੀਂ ਤਾਂ ਕਨਿੰਘਮ ਸਾਹਿਬ ਜੈਸੇ ਨਿਰਪੱਖ ਹਿਸਟੋਰੀਅਨ ਨੂੰ ਨਿਰੋਲ ਗੁਰਮਤਿ ਅਸੂਲ ਪ੍ਰਤਿ-ਪਾਦਨ ਕਰਨ ਦੀ ਕੁਛ ਭੀ ਲੋੜ ਨਹੀਂ ਸੀ। ਗੁਰੂ ਸਾਹਿਬਾਂ ਦਾ ਜੋ ਹੁਕਮ ਮੁਢ ਤੋਂ ਸੀ ਓਸੇ ਦੀ ਅਨੁਸਾਰਤਾ ਕਨਿੰਘਮ ਸਾਹਿਬ ਨੇ ਪਾਲਣ ਕੀਤੀ। ਕਨਿੰਘਮ ਸਾਹਿਬ ਦੇ ਇਸ ਲੇਖ ਤੋਂ ਇਹ ਗੱਲ ਸਾਫ਼ ਸਿੱਧ ਹੁੰਦੀ ਹੈ ਕਿ ਸਿੰਘਣੀਆਂ, ਭੁਯੰਗਣਾਂ

ਦੇ ਸੀਸ ਤੇ ਦਸਮ-ਦੁਆਰ ਜੂੜਾ ਦੁਮਾਲਾ ਕੇਵਲ ਗੁਰੂ ਸਾਹਿਬਾਨ ਦਾ ਦਰਸਾਇਆ ਹੋਇਆ ਗੁਰਮਤਿ ਅਸੂਲ ਸੀ, ਜਿਸ ਦੇ ਪਾਲਨ ਦੀ ਗੁਰਸਿਖਾਂ ਉਤੇ ਪੂਰੀ ਪੂਰੀ ਜ਼ਿਮੇਵਾਰੀ ਹੈ। ਇਸ ਗੋਰੇ ਸਿਖ ਹਿਸਟੋਰੀਅਨ ਨੇ ਆਪਣੇ ਅਖੀਂ ਪੇਖਿਆ ਸਹੀ ਗੁਰਮਤਿ ਅਸੂਲ ਹੀ ਗੁਰਸਿਖਾਂ ਪ੍ਰਤੀ ਦ੍ਰਿੜ੍ਹ ਕਰਾਇਆ, ਜੋ ਸਾਡੇ ਗੁਰੂ ਸਾਹਿਬਾਨ ਨੂੰ ਮਨਜ਼ੂਰ ਸੀ। ਸੱਚੇ ਅਤੇ ਸੁੱਚੇ ਗੁਰਮਤਿ ਅਸੂਲ ਉਤੇ ਚਲਣ ਵਾਲਿਆਂ ਨੂੰ ਅਨਮਤੀਆਂ ਦੀ ਰੀਸੇ-ਕੁਰੀਸੇ ਅਮਲ ਕਰਨ ਦੀ ਜੇ ਕਾਣ ਕਨੋਡ ਹੁੰਦੀ ਤਾਂ ਨਿਧੜਕ ਹੋ ਕੇ ਗੋਰਾ ਹਿਸਟੋਰੀਅਨ ਕਨਿੰਘਮ ਸਾਹਿਬ ਇਸ ਗੁਰਮਤਿ ਅਸੂਲ ਨੂੰ 'ਗੁਰਸਿਖਾਂ ਪ੍ਰਤੀ ਗੁਰੂ ਸਾਹਿਬਾਨ ਦਾ ਦਰਸਾਇਆ ਹੁਕਮ' ਕਦੇ ਪ੍ਰਤੀਪਾਦਨ ਨ ਕਰਦਾ। ਇਸ ਹੁਕਮ ਦੇ ਪਾਲਣ ਦੀ ਕਦਰ ਵਾ ਕੀਮਤ ਕੇਵਲ ਗੁਰਮਤਿ ਅਸੂਲ ਅਨੁਸਾਰ ਅਮਲ ਕਰਨ ਵਾਲਿਆਂ ਨੂੰ ਹੀ ਫਬਦੀ ਹੈ। ਗੁਰਮਤਿ ਅਸੂਲ ਦੇ ਜੋ ਧਾਰਨੀ ਨਹੀਂ ਤਿਨ੍ਹਾਂ ਨੂੰ ਆਨਮਤੀਆਂ ਦੇ ਢਿਲੜਪੁਣੇ ਦੇ ਪਿਛੇ ਲਗ ਕੇ ਓਹੀ ਕੁਛ ਮਨਜ਼ੂਰ ਹੈ ਜੋ ਗੁਰਮਤਿ ਅਸੂਲ ਤੋਂ ਡਿਗੇ ਹੋਏ ਅਕਸਰ ਕਰਿਆ ਕਰਦੇ ਹਨ। ਆਪਣੀਆਂ ਸਿੰਘਣੀਆਂ ਤੇ ਭੁਯੰਗਣਾਂ ਦੇ ਸੀਸ ਉਤੇ ਜੂੜਾ ਅਤੇ ਦਸਤਾਰਾ ਨਾ ਸਜਾਉਣ ਦੀ ਕੁਚਾਲ ਕੇਵਲ ਦੇਖਾ ਦੇਖੀ ਹੀ ਚਲ ਪਈ।

ਤਿਨ੍ਹਾਂ ਨੂੰ ਕੀ ਪਰਵਾਹ ਇਨ੍ਹਾਂ ਢਿੱਲੜ ਕੁਰੀਤੀਆਂ ਦੇ ਕੁਮੱਤੇ ਲੱਗਣ ਦੀ। ਪਰਵਾਹ ਹੈ ਤਾਂ ਇਕ ਗੁਰਮਤਿ ਅਸੂਲ ਦੇ ਪਾਲਣ ਦੀ ਪ੍ਰਵਾਹ ਹੈ। ਇਹ ਗੱਲ ਡੰਕੇ ਦੀ ਚੋਟ ਨਾਲ ਕਹੀ ਜਾ ਸਕਦੀ ਹੈ ਕਿ ਕਨਿੰਘਮ ਸਾਹਿਬ ਗੋਰੇ ਸਿਖ ਹਿਸਟੋਰੀਅਨ ਨੇ ਸੋਈ ਕੁਝ ਦਰਸਾਇਆ ਤੇ ਦ੍ਰਿੜ੍ਹਾਇਆ ਜੋ ਪਰੰਪਰਾ ਤੋਂ ਗੁਰਮਤਿ ਅਸੂਲ ਗੁਰੂ ਘਰ ਅੰਦਰ ਚਲਿਆ ਆਉਂਦਾ ਸੀ। ਇਸ ਵਿਚ ਰੰਚਕ ਸੰਦੇਹ ਨਹੀਂ ਕਿ ਗੁਰਮਤਿ ਦੇ ਅਸੂਲਾਂ ਤੇ ਚਲਣ ਵਾਲੇ ਬਹੁਤ ਵਿਰਲੇ ਥੋੜੇ ਹੋਇਆ ਕਰਦੇ ਹਨ। ਪਰੰਤੂ ਗੁਰਮਤਿ ਅਸੂਲਾਂ ਅਨੁਸਾਰ ਨਾ ਚਲ ਸਕਣਾ ਇਸ ਗੱਲ ਦੀ ਦਲੀਲ ਹਰਗਿਜ਼ ਨਹੀਂ ਕਿ ਇਹ ਗੁਰਮਤਿ ਅਸੂਲ ਗੁਰੂ ਸਾਹਿਬਾਨ ਦੇ ਦ੍ਰਿੜ੍ਹਾਏ ਹੋਏ ਨਹੀਂ।

ਉਪਰ ਲਿਖੇ ਲੇਖ ਦੀ ਰੋਸ਼ਨੀ ਵਿਚ ਇਹ ਗੱਲ ਯਕੀਨਨ ਮੰਨਣੀ ਪਏਗੀ ਕਿ ਅਸਾਡੀ ਰਹਿਤ-ਰਹਿਣੀ ਬਾਬਤ ਸ੍ਰੀ ਦਸਮੇਸ਼ ਜੀ ਨੇ ਸੋਈ ਕੁਛ ਦ੍ਰਿੜ੍ਹਾਇਆ ਤੇ ਦਰਸਾਇਆ ਜੋ ਅਸਾਡੇ ਮੁਹੱਕਕ ਗੋਰੇ ਹਿਸਟੋਰੀਅਨ ਨੇ ਪੱਕੀ ਸ਼ਹਾਦਤ ਵਜੋਂ ਲਿਖ ਦਿਤਾ ਹੋਇਆ ਹੈ। ਇਸ ਹਕੀਕਤ ਤੋਂ ਇਹ ਗੱਲ ਭੀ ਪ੍ਰਤੀਤ ਹੋ ਗਈ ਕਿ ਗੁਰੂ ਦਸਮੇਸ਼ ਜੀ ਅਤੇ ਅਸਾਡੇ ਸਾਰੇ ਗੁਰੂ ਸਾਹਿਬਾਨ ਸਭ ਕੇਸਾਧਾਰੀ ਸਨ। ਗੁਰਮਤਿ ਤੋਂ ਗਿਰੇ ਹੋਏ ਆਨਮਤਾਂ ਦੀ ਰੀਸੇ-ਘੜੀਸੇ ਅਸੀਂ ਸਿੱਖ ਲੋਕ ਆਪਣੀ ਮਨਮਤਿ ਅਨੁਸਾਰ ਗੁਰਮਤਿ ਦੇ ਤੱਤ ਅਸੂਲ ਦ੍ਰਿੜ੍ਹਾਏ ਹੋਏ ਨੂੰ ਨਿਰੋਲ ਖਿਚੋਤਾਣ ਮੂਜਬ ਇਸ ਗੱਲ ਨੂੰ ਤੱਤ ਗੁਰਮਤਿ ਤੋਂ ਵਿਰੁਧ ਘੜੀ ਫਿਰਦੇ ਹਾਂ

ਕਿ ਅਸਾਡੇ ਗੁਰੂ ਸਾਹਿਬਾਨ ਕੇਸਾਧਾਰੀ ਨਹੀਂ ਸਨ। ਤੱਤ ਗੁਰਮਤਿ ਉਪਰ ਚਲਣਹਾਰੇ ਵਿਰਲੇ ਜਨ ਹੀ ਇਸ ਗੱਲ ਨੂੰ ਦ੍ਰਿੜ੍ਹ ਕਰਕੇ ਮੰਨਦੇ ਹਨ ਕਿ ਨਾ ਹੀ ਸਾਡੇ ਗੁਰੂ ਸਾਹਿਬਾਨ ਕਦੇ ਕੇਸਾਧਾਰੀ ਰਹਿਤ ਤੋਂ ਹੀਣੇ ਹੋਏ ਅਤੇ ਨਾ ਹੀ ਗੁਰੂ ਸਾਹਿਬਾਨ ਦੇ ਵਰੋਸਾਏ ਸਿੱਖ, ਸ੍ਰੀ ਦਸਮੇਸ਼ ਦ੍ਰਿੜ੍ਹਾਈ ਪੰਚ-ਕਕਾਰੀ ਰਹਿਤ ਤੋਂ ਹੀਨ ਹੋਏ। ਸਾਡਾ ਮੁਹੱਕਕ ਸਿੱਖ ਹਿਸਟਰੀ ਦਾ ਲਿਖਣਹਾਰਾ ਗੋਰਾ ੧੮੪੯ ਈਸਵੀ ਵਿਚ ਅਜ ਤੋਂ ਇਕ ਸੌ ਅੱਠ ਸਾਲ ਪਹਿਲਾਂ ਇਹ ਗੱਲ ਬੜੀ ਖ਼ੂਬੀ ਨਾਲ ਲਿਖਦਾ ਹੈ ਕਿ ਦਸਮੇਸ਼ ਜੀ ਨੇ ਸੋਈ ਕੁਛ ਗੁਰਸਿੱਖਾਂ ਪ੍ਰਤੀ ਦ੍ਰਿੜ੍ਹਾਇਆ, ਜੋ ਏਜ਼ਦੀ (ਰੱਬੀ) ਰਜ਼ਾ ਅਨੁਸਾਰ ਧੁਰ ਧੁਰੰਦਰੋਂ ਹੀ ਸ੍ਰੀ ਦਸਮੇਸ਼ ਜੀ ਨੂੰ ਮਨਜ਼ੂਰ ਸੀ। ਗੁਰਮਤਿ ਤੇ ਚਲਣਹਾਰੇ ਵਿਰਲੇ ਜਨਾਂ ਨੂੰ ਇਹ ਗੱਲ ਭਲੀ ਭਾਂਤ ਦ੍ਰਿੜ੍ਹ ਹੋ ਗਈ ਕਿ ਦਸਮੇਸ਼ ਜੀ ਖ਼ੁਦ ਕੇਸਾਧਾਰੀ ਸਨ ਅਤੇ ਆਪਣੇ ਗੁਰਸਿਖਾਂ ਪ੍ਰਤੀ ਪ੍ਰਵਾਰ ਸਹਿਤ ਕੇਸਾਧਾਰੀ ਰਹਿਣ ਦਾ ਉਪਦੇਸ਼ ਦ੍ਰਿੜ੍ਹ ਕਰਾਇਆ। ਗੋਰੇ ਸਿਖ ਹਿਸਟੋਰੀਅਨ ਦਾ ਇਹ ਲਿਖਣਾ ਕਿ ਅਜ ਤੋਂ ੧੦੮ ਸਾਲ ਪਹਿਲਾ ਸ੍ਰੀ ਦਸਮੇਸ਼ ਜੀ ਦੇ ਵਰੋਸਾਏ ਹੋਏ ਸਿਖ ਪ੍ਰਵਾਰਾਂ ਦੇ ਸੀਸ ਉਤੇ ਦਸਮ ਦੁਆਰ ਦੁਮਾਲੇ ਸੱਜੇ ਹੋਏ ਹੁੰਦੇ ਸਨ, ਇਸ ਗੱਲ ਦਾ ਸੂਚਕ ਹੈ ਕਿ ਉਦੋਂ ਸ੍ਰੀ ਦਸਮੇਸ਼ ਜੀ ਨੂੰ ਸਿਖ ਰਹਿਤ ਰਹਿਣੀ ਐਨ ਗੁਰਮਤਿ ਦੇ ਤੱਤ ਅਸੂਲਾਂ ਅਨੁਸਾਰ ਸਾਜੀ ਨਿਵਾਜੀ ਹੋਈ ਮੁਢ ਤੋਂ ਹੀ ਮਨਜ਼ੂਰ ਸੀ। ਗੋਰੇ ਸਿਖ ਹਿਸਟੋਰੀਅਨ ਨੇ ਇਹ ਲਿਖਦੇ ਹੋਏ ਰੰਚਕ ਮਾਤ੍ਰ ਭੀ ਕਾਂਪ ਨਹੀਂ ਖਾਧੀ ਕਿ ਦਸਵੇਂ ਪਾਤਸ਼ਾਹ ਜੀ ਦੀਆਂ ਸਾਜੀਆਂ ਨਿਵਾਜੀਆਂ ਸਿੰਘਣੀਆਂ ਭੁਝੰਗਣਾਂ ਦੇ ਸੀਸ ਉਤੇ ਦੁਮਾਲੇ ਅਤੇ ਦਸਮ-ਦੁਆਰ ਜੂੜੇ ਹੁੰਦੇ ਸਨ। ਇਹ ਗੱਲ ਉਸ ਨੇ ਤਦੇ ਹੀ ਲਿਖੀ ਜਦ ਉਸ ਨੂੰ ਸ੍ਰੀ ਦਸਮੇਸ਼ ਜੀ ਦੇ ਪੰਥ ਦੀ ਸ਼ਾਨ ਵਿਚ ਏਸੇ ਪ੍ਰਕਾਰ ਲਿਖਣਾ ਸ਼ਾਹਦੇ-ਹਾਲ ਤਹਿਕੀਕ (ਸਚਾਈ) ਸੀ। ਅਸਾਡੇ ਢਿੱਲੜ ਨਿਸਚੇ ਵਾਲੇ ਗੁਰਸਿਖ ਕਹਾਵਣ ਵਾਲੇ ਅੱਜ ਕਲ੍ਹ ਦੇ ਅਨਮਤੀ ਰੀਸੂਆਂ ਘੜੀਸੂਆਂ ਨਾਲੋਂ ਤਾਂ ਉਸ ਗੋਰੇ ਸਿੱਖ ਹਿਸਟੋਰੀਅਨ ਦੀ ਦਲੇਰੀ ਹੀ ਕਾਬਲੇ ਤਹਿਸੀਨ (ਪ੍ਰਸੰਸਾ ਯੋਗ) ਹੈ, ਜਿਸ ਨੇ ਉਪਰ ਦਸੀ ਸ਼ਹਾਦਤ ਦੇਣੋਂ ਰਾਈ ਮਾਤ੍ਰ ਭੀ ਕਾਂਪ ਨਹੀਂ ਖਾਧੀ। ਹੁਣ ਇਸ ਗੱਲ ਵਿਚ ਸ਼ੰਕਾ ਕਰਨ ਦੀ ਰੰਚਕ ਮਾਤ੍ਰ ਭੀ ਦਲੀਲ ਨਹੀਂ ਰਹੀ ਕਿ ਅਸਾਡੀਆਂ ਪੁਰਾਤਨ ਮਾਵਾਂ ਭੈਣਾਂ ਦੇ ਪੂਰਨ ਗੁਰਮਤਿ ਅਨੁਸਾਰ ਸੀਸ ਦਸਮ ਦੁਆਰ ਉਤੇ ਜੂੜੇ ਅਤੇ ਦੁਮਾਲੇ ਸਜੇ ਹੁੰਦੇ ਸਨ। ਗਿਚੀ ਪਿਛੇ ਜੂੜੇ ਅਤੇ ਗੁੱਤਾਂ ਰੱਖਣ ਦੀ ਕੁਰੀਤੀ ਤੱਤ ਗੁਰਮਤਿ ਤੋਂ ਹਿਲੇ ਹੋਏ ਆਨਮਤੀ ਕੁਚਾਲਾਂ ਦੇ ਮਨ-ਘਾੜਤੂਆਂ ਦੀ ਆਪਣੀ ਹੀ ਘਾੜਤ ਹੈ। ਤੱਤ ਗੁਰਮਤਿ ਇਹੋ ਕੁਛ ਦ੍ਰਿੜ੍ਹਾਉਂਦੀ ਹੈ ਜੋ ਕਨਿੰਘਮ ਸਾਹਿਬ ਨੇ ਅੱਜ ਤੋਂ ੧੦੮ ਸਾਲ ਪਹਿਲਾਂ ਸੱਚੋ ਸੱਚ ਲਿਖ ਦਿਤਾ ਹੋਇਆ ਸੀ।

ਗੁਰਮਤਿ ਉਤੇ ਚਲਣਹਾਰੇ ਵਿਰਲੇ ਜਨਾਂ ਦੀ ਤੱਤ ਗੁਰਮਤਿ ਅਨੁਸਾਰ ਰਹਿਣੀ-ਬਹਿਣੀ-ਕਰਨੀ ਦੀ ਕਦਰ ਕੇਵਲ ਉਨ੍ਹਾਂ ਨੂੰ ਹੀ ਹੈ ਜੋ ਸ੍ਰੀ ਦਸਮੇਸ਼ ਜੀ ਦੇ ਹੁਕਮ ਨੂੰ, ਜੈਸਾ ਕਿ ਉਪਰ ਕਨਿੰਘਮ ਸਾਹਿਬ ਨੇ ਲਿਖਿਆ ਹੈ, ਮੰਨਦੇ ਹਨ। ਤੱਤ ਗੁਰਮਤਿ ਤੋਂ ਘੁਸੇ ਹੋਏ ਗੁਰਮਤਿ ਅਸੂਲਾਂ ਦੇ ਨਾ-ਕਦਰ-ਸ਼ਨਾਸ ਅਹਿਮਕ ਪੁਰਸ਼ਾਂ ਨੂੰ ਗੁਰਮਤਿ ਤੇ ਚਲਨ ਦੀ ਕੀ ਸਾਰ ? ਅਰਥਾਤ ਗੁਰਮਤਿ ਦੇ ਜਾਣੂ ਹੀ ਤੱਤ ਅਸੂਲਾਂ ਦੀ ਸਾਰ ਪਛਾਣਦੇ ਹਨ। ਗੁਰਮਤਿ ਉਤੇ ਚਲਣਹਾਰੇ ਵਿਰਲੇ ਜਨ ਸੋਈ ਹਨ ਜੋ ਗੁਰੂ ਸਾਹਿਬਾਨ ਦੇ ਇਕ ਇਕ ਹੁਕਮ ਨੂੰ ਸਤਿ ਸਤਿ ਕਰ ਕੇ ਮੰਨਦੇ ਹਨ। ਅਤੇ ਉਸ ਉਤੇ ਚਲਦੇ ਹਨ । ਗੁਰ ਦਸਮੇਸ਼ ਦਾ ਦ੍ਰਿੜ੍ਹਾਇਆ ਹੋਇਆ ਇਕ ਇਕ ਹੁਕਮ ਗੁਰਮਤਿ ਉਤੇ ਚਲਣਹਾਰੇ ਵਿਰਲੇ ਜਨਾਂ ਨੂੰ ਅੱਖਰ ਅੱਖਰ ਕਰ ਕੇ ਬ-ਸਰੋ-ਚਸ਼ਮ (ਸਿਰ-ਮੱਥੇ) ਮਨਜ਼ੂਰ ਹੈ। ਗੁਰਮਤਿ ਉਤੇ ਚਲਣਹਾਰੇ ਵਿਰਲੀ-ਸ਼ਰਾਂ ਦੀ ਕਸੌਟੀ ਇਸ ਤੋਂ ਵਧ ਕੇ ਹੋਰ ਕਿਸ ਗੱਲ ਵਿਚ ਹੋ ਸਕਦੀ ਹੈ ਕਿ ਜਿਥੇ ਭੀ ਗੁਰਬਾਣੀ ਅੰਦਰ ਗੁਰੂ ਦਸਮੇਸ਼ ਦ੍ਰਿੜ੍ਹਾਇਆ ਅਤੇ ਹੋਰ ਗੁਰੂ ਸਾਹਿਬਾਨ ਦਾ ਦਰਸਾਇਆ ਤੱਤ ਗੁਰਮਤਿ ਅਸੂਲ ਮਿਲਦਾ ਹੈ, ਉਸ ਉਤੇ ਚਲੇ ਬਿਨਾਂ ਉਹ ਰਹਿ ਨਹੀਂ ਸਕਦੇ। ਗੁਰੂ ਦਸਵੇਂ ਪਾਤਸ਼ਾਹ ਦਾ ਮਨਮਤਿ-ਖੰਡਨੀ ਅਤੇ ਗੁਰਮਤਿ-ਮੰਡਨੀ ਤੱਤ ਗੁਰਮਤਿ ਅਸੂਲ ਭੀ ਤਿਨ੍ਹਾਂ ਵਿਰਲੀਸ਼ਰਾਂ ਨੂੰ ਹੀ ਮਕਬੂਲ ਅਤੇ ਮਨਜ਼ੂਰ ਹੈ, ਜਿਨ੍ਹਾਂ ਨੂੰ ਗੁਰਮਤਿ ਅਸੂਲਾਂ ਦੇ ਮੰਨਣ ਦੀ ਹਿਰਦਿਓਂ ਪ੍ਰਵਾਹ ਹੈ। ਦਸਵੇਂ ਪਾਤਸ਼ਾਹ ਨੇ ਬਚਿਤਰ ਨਾਨਕ ਅੰਦਰ ਆਪਣੇ ਸ੍ਰੀ ਮੁਖਵਾਕ ਤੇ ਹਰੇਕ ਆਨਮਤ ਦਰਸਾਏ ਮਨਮਤੀ ਦਾ ਗੱਜ ਵੱਜ ਕੇ ਖੰਡਨ ਕੀਤਾ ਹੈ ਅਤੇ ਇਕੋ ਗੁਰਮਤਿ ਤੱਤ ਦਰਸੀ ਅਸੂਲ ਨੂੰ ਸਤ ਸਤ ਕਰਕੇ ਮੰਨਿਆ ਹੈ । ਸੋਈ ਉਸਦੇ (ਸ੍ਰੀ ਦਸਮੇਸ਼ ਜੀ ਦੇ) ਤੱਤ ਦਰਸੀ ਗੁਰਮਤਿ ਅਸੂਲਾਂ ਉਤੇ ਚਲਣਹਾਰੇ ਗੁਰਸਿਖਾਂ ਨੂੰ ਹਰ ਸੂਰਤ ਵਿਚ ਆਸ਼ਕਾਰਕ (ਨਿਸਚਿਤ) ਹੈ। ਗੁਰਮਤਿ ਅਸੂਲਾਂ ਦੇ ਢਿਲੜਾਂ ਨੂੰ ਕਿਸੇ ਸੂਰਤ ਵਿਚ ਹੀ ਕਿਸੇ ਭੀ ਗੁਰੂ ਸਾਹਿਬ ਦਾ ਕੋਈ ਅਸੂਲ ਗੁਰ ਨਾਨਕ ਦਸਮੇਸ਼ ਬਾਣੀ ਦੇ ਅੰਦਰ ਦਰਸਾਇਆ ਦ੍ਰਿੜ੍ਹਾਇਆ ਮਨਜ਼ੂਰ ਨਹੀਂ। ਐਸੇ ਢਿੱਲੜ ਪੁਰਸ਼ਾਂ ਨੂੰ ਤੱਤ ਗੁਰਮਤੀ ਵਿਰਲੇ ਜਨਾਂ ਦੀ ਕੋਡੀ ਜਿੰਨੀ ਭੀ ਕਦਰ ਨਹੀਂ। ਤਿਨ੍ਹਾਂ ਢਿੱਲੜ ਪੁਰਸ਼ਾਂ ਨੂੰ ਕੇਵਲ ਲੋਕਾਚਾਰੀ ਅਹੰ-ਮਤਿ ਹੀ ਮਨਜ਼ੂਰ ਹੈ। ਐਸੇ ਅਹੰਮਤੀ ਲੋਕ ਸਦਾ ਹੀ ਆਨਮਤਾਂ ਦੀ ਗਿਰਦਾਵ (ਘੁੰਮਣ-ਘੇਰੀ) ਅੰਦਰ ਭੰਬਲ-ਭੂਸੇ ਖਾਂਦੇ ਰਹਿਣਗੇ । ਉਨ੍ਹਾਂ ਦੇ ਆਪੋਂ ਅਤੇ ਮਨੋ-ਮਨੀ ਅਖ਼ਤਿਆਰ ਕੀਤੇ ਆਨਮਤ ਕੁਠਾਲੀ ਹੇਠ ਢਲੇ ਹੋਏ ਢਿਲੇ-ਮਿਸੇ ਅਸੂਲਾਂ ਦੀ ਕਦੇ ਅਤੇ ਕਿਤੇ ਭੀ ਕਦਰ ਨਹੀਂ ਪੈਣੀ । ਉਨ੍ਹਾਂ ਦੀ ਦਸ਼ਾ ਓੜਕ ਉਸ ਧੋਬੀ ਦੇ ਕੁੱਤੇ ਨਿਆਈਂ ਹੀ ਰਹਿਣੀ ਹੈ ਜੋ (ਘਰ ਦੇ ਨਾ ਘਾਟ ਦੇ) ਦੀ ਜ਼ਰਬੁਲ-ਮਿਸਲ (ਅਖਾਣ) ਅਨੁਸਾਰ ਸਦਾ ਦੁ-ਫ਼ਸਲੇ ਹੀ ਰਹਿਣੇ ਹਨ।

ਪਿਛਲੇ ਲੇਖਾਂ ਵਿਚ ਇਹ ਗੱਲ ਭਲੀ ਪਰਕਾਰ ਸਿੱਧ ਹੋ ਚੁਕੀ ਹੈ ਕਿ ਤੱਤ

ਗੁਰਮਤਿ ਦੇ ਅਨੁਸਾਰੀ ਸੋਈ ਜਨ ਹਨ ਜੋ ਅਨਮਤੀਆਂ ਦੀ ਕੁਚਾਲੇ ਚੱਲ ਕੇ ਆਪਣੀ ਗੀਦੀ ਪੁਣੇ ਦੀ ਮਤਿ ਨਹੀਂ ਚਲਾਂਦੇ। ਪਿਛਾਂਹ-ਖਿਚੂ ਅਨਮਤੀ ਕੁਚਾਲ ਅਨੁਸਾਰ ਚਲਣ ਵਾਲੇ ਤੱਤ ਗੁਰਮਤਿ ਦੀ ਸਾਰ ਹੀ ਨਹੀਂ ਜਾਣ ਸਕਦੇ। ਅਜਿਹੇ ਪਿਛਾਂਹ ਖਿਚੂਆਂ ਦੀ ਬੁਧ-ਹੀਣੀ ਮਤ ਦੇ ਅਧੀਨ ਹੋ ਕੇ ਤੱਤ ਗੁਰਮਤਿ ਤੋਂ ਹੀਣੇ ਕਈ-ਇਕ ਮਨਮਤਿ ਸੰਚਾਲੂਆਂ ਨੇ ਮਨ-ਘੜਤ ਸਾਖੀਆਂ ਭੀ ਘੜ ਲਈਆਂ ਹਨ, ਪਰ ਤੱਤ ਗੁਰਮਤਿ ਦੀ ਕਸਵੱਟੀ ਉਤੇ ਚਲਣਹਾਰੇ ਵਿਰਲੇ ਜਨਾਂ ਨੇ ਉਨ੍ਹਾਂ ਗੁਰਮਤਿ ਤੋਂ ਗਿਰੀਆਂ ਹੋਈਆਂ ਮਨਮਤੀ ਰੀਤ ਦੀਆਂ ਸਾਖੀਆਂ ਨਹੀਂ ਸਹੇੜੀਆਂ, ਪਰ ਨਹੀਂ ਸਹੇੜੀਆਂ। ਕਈ ਇਕ ਮਨਮਤੀ ਲਿਖਾਰੀਆਂ ਨੇ ਦੇਵੀ ਪੂਜਾ ਵੀ ਪ੍ਰਸਿਧ ਕੀਤੀ ਹੈ, ਪਰੰਤੂ ਤੱਤ ਗੁਰਮਤਿ ਉਤੇ ਚਲਣਹਾਰੇ ਐਸੇ ਵਿਰਲੇ ਜਨ ਹੀ ਹਨ ਜੋ ਕੇਵਲ ਗੁਰੂ ਸਾਹਿਬਾਨ ਦੀ ਦਰਸਾਈ ਅਤੇ ਦ੍ਰਿੜ੍ਹਾਈ ਸੁਮੱਤ ਨੂੰ ਹੀ ਮੁਖ ਰਖਦੇ ਹਨ ਅਤੇ ਦੇਵੀ ਦੀ ਪੂਜਾ ਨੂੰ ਇਕ ਘਟੀਆ ਦਰਜੇ ਦੇ ਮਨਮੁਖਾਂ ਦੀ ਕੁਚਾਲ ਚਲਾਈ ਹੋਈ ਸਮਝ ਕੇ ਤਿਸ ਦੇਵੀ ਪੂਜਾ ਦਾ ਤੱਤ-ਕਾਲ ਹੀ ਪ੍ਰੀਤਿਆਗ ਅਤੇ ਪਹਿਹਾਰ ਕਰ ਦਿੰਦੇ ਹਨ। ਤੱਤ ਗੁਰਮਤਿ 'ਤੇ ਚਲਣਹਾਰਿਆਂ ਨੂੰ ਇਹ ਗੱਲ ਉਕੀ ਹੀ ਨਹੀਂ ਭਾਉਂਦੀ ਕਿ ਅਨਮਤੀਆਂ ਦੀ ਚਲਾਈ ਹੋਈ ਕੁਮੱਤ ਅਤੇ ਕੁਰੀਸ ਦੇ ਅਨੁਸਾਰੀ ਬਣਨ।

ਅਸਾਡੇ ਗੁਰਮਤਿ-ਇਤਿਹਾਸਾਂ ਅੰਦਰ ਇਸ ਪ੍ਰਕਾਰ ਦੀ ਕੁਮੱਤ ਦਾ ਮਿਲ-ਗੋਭਾ ਬਹੁਤ ਮਿਲਿਆ ਹੋਇਆ ਹੈ, ਜਿਸ ਦੀ ਛਾਣ-ਬੀਣ ਕੇਵਲ ਸੱਚ ਗੁਰਮਤਿ ਤੇ ਚਲਣਹਾਰੇ ਹੀ ਕਰ ਸਕਦੇ ਹਨ, ਜਿਨ੍ਹਾਂ ਨੂੰ ਆਪਣੇ ਸਤਿਗੁਰਾਂ ਦੇ ਦ੍ਰਿੜ੍ਹਾਏ ਤੱਤ ਗੁਰਮਤਿ ਦੇ ਬਚਨਾਂ ਉਤੇ ਤੱਤ ਭਰੋਸਾ ਹੈ। ਐਸੇ ਜਨ ਕਦੇ ਵੀ ਡਿਗਦੇ ਡੋਲਦੇ ਨਹੀਂ ਅਤੇ ਸਤਿਗੁਰਾਂ ਦੀ ਦ੍ਰਿੜ੍ਹਾਈ ਤੱਤ ਗੁਰਮਤਿ ਉਤੇ ਸਦਾ ਹੀ ਕਾਇਮ ਰਹਿੰਦੇ ਹਨ। ਦਸਾਂ ਹੀ ਸਤਿਗੁਰੂ ਸਾਹਿਬਾਨ ਦੇ ਤੱਤ ਗੁਰਮਤਿ ਵਾਕਾਂ ਨੂੰ ਕੋਈ ਵਿਰਲਾ ਜਨ ਹੀ ਸੱਚ ਦੀ ਕਸਵਟੀ ਉਤੇ ਪਰਖਦਾ ਹੈ, ਨਹੀਂ ਤਾਂ ਸਭ ਦੇਖਾ ਦੇਖੀ ਹੀ ਅਨਮਤੀਆਂ ਦੀ ਚਲਾਈ ਕੁਚਾਲ ਉਤੇ ਚਲੀ ਜਾਂਦੇ ਹਨ।

ਸਾਡੀਆਂ ਗੁਰੂ ਘਰ ਦੀਆਂ ਰਵਾਇਤੀ ਸਾਖੀਆਂ ਅੰਦਰ ਭੀ ਅਨੇਕ ਪਰਕਾਰੀ ਮਨ-ਘੜਤੀ ਮਿਲਗੋਭਾ ਪਾਇਆ ਜਾਂਦਾ ਹੈ। ਇਹ ਕੇਵਲ ਅਸੀਂ ਸਤਿਗੁਰ ਦੀ ਦ੍ਰਿੜ੍ਹਾਈ ਸੱਚੀ ਸੁਮੱਤ ਅਨੁਸਾਰ ਹੀ ਪਰਖ ਸਕਦੇ ਹਾਂ ਕਿ ਕਿਹੜੀ ਸਾਖੀ ਸੱਚੀ ਅਤੇ ਕਿਹੜੀ ਮਨ-ਘੜਤ ਹੈ, ਪਰੰਤੂ ਸੁਖ ਰਹਿਣੀ ਰਹਿਤ ਵਾਲੇ ਕੁਰਹਿਤ-ਰਹਿਤੀਏ ਜਨਾਂ ਨੂੰ ਉਹ ਕੁਰਹਿਤ ਹੀ ਭਾਉਂਦੀ ਹੈ ਜਿਸ ਉਤੇ ਚਲਣਾ ਸੁਖਾਲਾ ਹੋਵੇ। ਐਸੇ ਇਸੇ ਸੁਖਾਲੇਪੁਣੇ ਦੇ ਕੁਚਾਲੂਆਂ ਨੇ ਇਸ ਗੱਲ ਦੀ ਹਰਗਿਜ਼ ਪਰਵਾਹ ਨਹੀਂ ਕੀਤੀ ਕਿ ਗੁਰਮਤਿ ਦ੍ਰਿੜ੍ਹਾਈ ਗਾਖੜੀ ਕਾਰ ਨੂੰ ਅੰਗੀਕਾਰ ਕਰਨ। ਉਹ ਤਾਂ ਹੌਲੇ ਮੱਤ ਦੇ ਹੌਲਾਪਨ ਅਤੇ ਸੁਖਾਲਾਪਨ ਦੇ ਸੁਖਾਲੂ ਹੀ ਹੋਇ ਚਲੇ ਜਾਂਦੇ ਹਨ।

ਕਈ ਲੋਕ ਤਾਂ ਇਸ ਸ਼ਰੇਣੀ ਵਿਚੋਂ ਐਸੇ ਵੀ ਵੇਖੇ ਗਏ ਹਨ ਕਿ ਆਪਣੇ ਮਨ ਮੱਤ ਦੀ ਉਸਾਰੀ ਹੋਈ ਕੋਝੀ ਮਤਿ ਨੂੰ ਹੀ ਤੱਤ ਗੁਰਮਤਿ ਗਰਦਾਨਣ ਲੱਗ ਜਾਂਦੇ ਹਨ ਅਤੇ ਸਾਰੀ ਉਮਰ ਇਹੀ ਉਲਟਾ ਪ੍ਰਚਾਰ ਕਰਦੇ ਹਨ, ਜੈਸੀ ਕਿ ਉਨ੍ਹਾਂ ਦੀ ਹੋਛੀ ਮਤਿ ਇਹ ਹੋਛਾਪਣ ਸਿਖਾਉਣ ਦੀ ਬਿਧਿ ਚਾਹੁੰਦੀ ਹੈ। ਮਿਸਾਲ ਦੇ ਤੌਰ ਤੇ ਨਾਮਧਾਰੀ ਕੂਕਿਆਂ ਨੇ ਸੌ ਸਾਖੀ ਅੰਦਰ ਇਹ ਮਨ-ਘੜਤ ਕੁਸਾਖੀ ਰਲਾ ਲਈ ਸੀ, ਜਿਸ ਤੋਂ ਉਨ੍ਹਾਂ ਨੇ ਕੂਕੇ ਰਾਮ ਸਿੰਘ ਨੂੰ ਇਕ ਬਲਵਾਨ ਰਾਜਾ ਥਾਪ ਛਡਿਆ ਸੀ । ਪਰੰਤੂ ਇਸ ਸਾਖੀ ਦੀ ਛਾਣ ਬੀਣ ਛੇਤੀ ਹੀ ਹੋ ਗਈ ਅਤੇ ਇਸ ਮਨ-ਘੜਤ ਕੁਸਾਖੀ ਨੂੰ ਸੋਧ ਸਾਧ ਕੇ ਸੌ ਸਾਖੀ ਅੰਦਰੋਂ ਕੱਢਣਾ ਪਿਆ । ਏਸੇ ਪਰਕਾਰ ਹੋਰ ਗੁਰੂ ਘਰ ਦੀਆਂ ਸਾਖੀਆਂ ਵਿਚ ਆਈ ਮਨਮਤਿ ਨੂੰ ਵੀ ਸਮਝ ਲਵੋ, ਜਿਸ ਦੀ ਕੇਵਲ ਤੱਤ ਗੁਰਮਤਿ ਦੇ ਅਨੁਸਾਰੀ ਵਿਰਲੇ ਜਨ ਹੀ ਜਾਂਚ ਪੜਤਾਲ ਕਰ ਸਕਦੇ ਹਨ । ਤੱਤ ਗੁਰਮਤਿ ਤੋਂ ਊਰੀ ਅਤੇ ਊਣੀ ਅਨਮਤਿ ਵਾਲੇ ਅਨਵਿਚਾਰੀ ਹੀ ਅਜਿਹੀ ਢਿੱਲੀ ਮੱਤ ਦਾ ਸ਼ੋਸ਼ਾ ਘੜ ਲਿਆ ਕਰਦੇ ਹਨ। ਉਹ ਤੁਛ ਮਨਮੱਤ ਦਵਾਰਾ ਘੜਿਆ ਹੋਇਆ ਸ਼ੋਸ਼ਾ ਪੂਰਨ ਤੱਤ ਗੁਰਮਤਿ ਨਹੀਂ ਹੁੰਦੀ, ਕੇਵਲ ਘਾਟੇ ਦੇ ਸੌਦੇ ਵਾਲੀ ਮਨਘੜਤ ਹੀ ਹੁੰਦੀ ਹੈ। ਅਸਲ ਗੱਲ ਇਹ ਹੈ ਕਿ ਤੱਤ ਗੁਰਮਤਿ ਉਤੇ ਚਲਣਾ ਬੜਾ ਹੀ ਮੁਹਾਲ ਹੈ। ਆਮ ਬੁਧੀਸ਼ਰਾਂ ਦੀ ਬੁਧੀ ਉਹ ਕੁਛ ਗ੍ਰਹਿਣ ਕਰਦੀ ਹੈ ਜੋ ਉਨ੍ਹਾਂ ਦੀ ਨਿਜ ਗ੍ਰਹਿਣ ਕੀਤੀ ਹੋਈ ਹੋਵੇ, ਮਨਮਤਿ ਅਨੁਸਾਰ ਨਿਰੀ ਸੁਖ-ਰਹਿਣੀ ਕੁਰਹਿਤ ਹੀ ਹੋਵੇ। ਅਜਿਹੀਆਂ ਮਨ-ਘੜਤ ਸਾਖੀਆਂ ਨੂੰ ਸੱਚੀ ਤੱਤ ਗੁਰਮਤਿ ਤੋਂ ਨਿਖੇੜਨਾ ਕੋਈ ਸੌਖਾ ਕੰਮ ਨਹੀਂ, ਬੜਾ ਹੀ ਔਖਾ ਕਾਰਜ ਹੈ। ਸਾਡੀਆਂ ਸਾਖੀਆਂ ਦੇ ਪੱਤਰਾਂ ਦੇ ਪੱਤਰ ਨਿਰੀ ਮਨਮਤਿ ਅਨੁਸਾਰ ਹੀ ਭਰੇ ਪਏ ਹਨ, ਜਿਨ੍ਹਾਂ ਨੂੰ ਤੱਤ ਗੁਰਮਤਿ ਅਨੁਸਾਰ ਵਿਰਲੇ ਜਨਾਂ ਰਾਹੀਂ ਨਿਖੇੜਿਆ ਅਤੇ ਨਿਬੇੜਿਆ ਜਾ ਸਕਦਾ ਹੈ।

ਸਾਡੇ ਸਤਿਗੁਰਾਂ ਨੇ ਅਸਾਨੂੰ (ਗੁਰਸਿਖਾ ਨੂੰ) ਸੋ ਕੁਛ ਦਰਸਾਇਆ ਅਤੇ ਦ੍ਰਿੜ੍ਹਾਇਆ ਜੋ ਅਸਾਡੇ ਤੱਤ ਗੁਰਮਤਿ ਅਨੁਸਾਰੀ ਸਤਿਗੁਰਾਂ ਨੇ ਖ਼ੁਦ ਆਪਣੇ ਉਤੇ ਦਰਸਾਇਆ ਅਤੇ ਦ੍ਰਿੜ੍ਹਾਇਆ । ਤੱਤ ਗੁਰਮਤਿ ਉਤੇ ਮਨ-ਬਚਨ-ਕਰਮ ਕਰਕੇ ਚਲਣਾ ਸੱਚ ਮੁੱਚ ਹੀ ਵਿਰਲੇ ਜਨਾਂ ਦਾ ਕੰਮ ਹੈ। ਜਣਾ ਖਣਾ ਇਸ ਤੱਤ ਗੁਰਮਤਿ ਦੀ ਸਾਰ ਨਹੀਂ ਜਾਣ ਸਕਦਾ। ਗੁਰਮਤਿ ਮਤ ਐਸੀ ਉੱਚੀ ਹੈ ਕਿ ਕੇਵਲ ਗੁਰਮਤਿ ਉਤੇ ਚਲਣ ਵਾਲੇ ਵਿਰਲੇ ਗਿਆਨੀਆਂ ਨੂੰ ਹੀ ਅਉੜਦੀ ਹੈ। ਯਥਾ ਗੁਰਵਾਕ :—

ਗੁਰਮਤਿ ਊਚੋ ਊਚੀ ਪਉੜੀ ਗਿਆਨਿ ਰਤਨਿ ਹਉਮੈ ਮਾਰੀ ਹੇ ॥੪॥

ਮਾਰੂ ਮ: ੩ ਸੋਲਹੇ, ਪੰਨਾ ੧੦੫੦

ਗੁਰਮਤਿ ਮਤਿ ਅਤੀ ਉਤਮ ਹੈ, ਕੇਵਲ ਸਤਸੰਗ ਵਿਚ ਰਤੇ ਸਤਿਸੰਗੀਆਂ ਨੂੰ ਭਲੀ ਬਿਧ ਫਬਦੀ ਹੈ। ਯਥਾ ਗੁਰਵਾਕ :—

ਗੁਰਮਤਿ ਊਤਮ ਸੰਗਿ ਸਾਥਿ ॥
ਹਰਿਨਾਮੁ ਰਸਾਇਣੁ ਸਹਜਿ ਆਥਿ ॥੧॥ (੪॥੭)

ਬਸੰਤ ਮ: ੧, ਪੰਨਾ ੧੧੭੦

ਗੁਰਮਤਿ ਮਤ ਦੀ ਮਹਿਮਾ ਇਸ ਅਗਲੇ ਸ਼ਬਦ ਅੰਦਰ ਖ਼ੂਬ ਭਲੀ ਭਾਂਤ ਵਰਨਣ ਕੀਤੀ ਗਈ ਹੈ। ਯਥਾ ਗੁਰਵਾਕ :—

ਗੁਰਮਤਿ ਲੇਵਹੁ ਹਰਿ ਲਿਵ ਤਰੀਐ...॥੩॥......
ਰਹੈ ਅਤੀਤੁ ਗੁਰਮਤਿ ਲੇ ਊਪਰਿ ਹਰਿ ਨਿਰਭਉ ਕੈ ਘਰਿ ਪਾਇਆ॥੬॥...
ਜਿਸ ਰਾਮ ਨਾਮੁ ਨਾਹੀ ਮਤਿ ਗੁਰਮਤਿ
ਸੋ ਜਮਪੁਰਿ ਬੰਧਿ ਚਲਾਇਆ ॥੮॥......
ਗੁਰਮਤਿ ਲੇਹੁ ਤਰਹੁ ਭਵ ਦੁਤਰੁ ਮੁਕਤਿ ਭਏ ਸੁਖੁ ਪਾਇਆ ॥੯॥
ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ॥
ਗੁਰਮਤਿ ਸਾਇਰਿ ਪਾਹਣ ਤਾਰੇ ॥
ਗੁਰਮਤਿ ਲੇਹੁ ਪਰਮ ਪਦੁ ਪਾਈਐ ਨਾਨਕ ਗੁਰਿ ਭਰਮੁ ਚੁਕਾਇਆ॥੧੦॥
ਗੁਰਮਤਿ ਲੇਹੁ ਤਰਹੁ ਸਚੁ ਤਾਰੀ ॥...੧੧॥...
ਗੁਰਮਤਿ ਪੰਚ ਸਖੇ ਗੁਰ ਭਾਈ ॥
ਗੁਰਮਤਿ ਅਗਨਿ ਨਿਵਾਰਿ ਸਮਾਈ ॥...॥੧੨॥...
ਗੁਰਮਤਿ ਬੋਲਹੁ ਹਰਿ ਜਸੁ ਸੂਚਾ ॥
ਗੁਰਮਤਿ ਆਖੀ ਦੇਖਹੁ ਊਚਾ ॥...੧੫॥

ਮਾਰੂ ਮ: ੧, ਪੰਨਾ ੧੦੪੦-੪੧

ਗੁਰਮਤਿ ਮਤਿ ਐਸੀ ਉਤਮ ਹੈ ਕਿ ਵਿਰਲੇ ਗੁਰਮਤਿ ਜਾਨਣਹਾਰੇ ਇਸ ਅਲੱਖ ਮਤਿ ਨੂੰ ਲਖ ਸਕਦੇ ਹਨ ਤੇ ਤਿਨ੍ਹਾਂ ਦਾ ਹੀ ਨਿਸਤਾਰਾ ਹੁੰਦਾ ਹੈ। ਯਥਾ ਗੁਰਵਾਕ :—

ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ...੧॥(੧੯)

ਮਾਰੂ ਵਾਰ ਮ: ੩, ਸਲੋਕ ਮ: ੧, ਪੰਨਾ ੧੦੯੩

ਗੁਰਮਤਿ ਮਤਿ ਤਿਨ੍ਹਾਂ ਵਿਰਲੇ ਗੁਰਮੁਖ ਜਨਾਂ ਨੂੰ ਹੀ ਆਉਂਦੀ ਹੈ ਜੋ ਸਦਾ ਸਹਿਜ ਪਦ ਵਿਚ ਖੇਡਦੇ ਰਹਿੰਦੇ ਹਨ। ਯਥਾ ਗੁਰਵਾਕ—

ਗੁਰਮਤਿ ਸਹਜੇ ਨਾਮੁ ਧਿਆਏ...੨॥

ਸੂਹੀ ਛੰਤ ਮ: ੩, ਪੰਨਾ ੭੬੭

ਗੁਰਮਤਿ ਉਤੇ ਚਲਣਹਾਰੇ ਗੁਰਮੁਖ ਜਨਾਂ ਦੀ ਚਾਲ ਦਾਲ ਸਦਾ ਨਿਰਾਲੀ ਹੀ ਰਹਿੰਦੀ ਹੈ, ਉਹ ਕਦੇ ਨਹੀਂ ਡੋਲਦੇ। ਸਹਿਜ ਪਦ ਵਿਚ ਹੀ ਖੇਡਦੇ ਰਹਿੰਦੇ ਹਨ ਤੇ ਗੁਰਮਤਿ ਨਾਮ-ਅੰਮ੍ਰਿਤ ਨੂੰ ਪੀ ਕੇ ਗੁਰਮਤਿ ਤੱਤ ਨੂੰ ਹੀ ਵਰੋਲਦੇ ਰਹਿੰਦੇ ਹਨ। ਦੁਰਮਤਿ ਮਤਿ ਇਹਨਾਂ ਦੇ ਨੇੜੇ ਨਹੀਂ ਆਉਂਦੀ। ਯਥਾ ਗੁਰਵਾਕ :–

ਗੁਰਮਤਿ ਚਾਲ ਨਿਹਚਲ ਨਹੀ ਡੋਲੈ ॥
ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥
ਪੀਵੈ ਅੰਮ੍ਰਿਤੁ ਤਤੁ ਵਿਰੋਲੈ ॥੩॥(੯॥੧੫)

ਗਉੜੀ ਮ: ੧, ਪੰਨਾ ੨੨੭

ਗੁਰਮਤਿ ਮਤਿ ਹੀ ਸਾਰੇ ਗੁਰਮਤਿ ਵੀਚਾਰ ਵਾਲੀ ਮਤਿ ਹੈ। ਇਹ ਵਿਰਲੇ ਗੁਰਮੁਖ ਜਨਾਂ ਨੂੰ ਹੀ ਆਉਂਦੀ ਹੈ। ਯਥਾ ਗੁਰਵਾਕ–

ਗੁਰਮਤਿ ਸਾਚੀ ਸਾਚਾ ਵੀਚਾਰੁ...॥੧॥(੪॥੮)

ਧਨਾਸਰੀ ਮ: ੩, ਪੰਨਾ ੬੬੬

ਪਿਛਲੇਰੇ ਗੁਰਵਾਕਾਂ ਦੀ ਰੌਸ਼ਨੀ ਅੰਦਰ ਇਹ ਗੱਲ ਅਤੀ ਭਲੀ ਬਿਧਿ ਸਿਧ ਹੋ ਗਈ ਕਿ ਗੁਰੂ ਸਾਹਿਬਾਨ, ਖ਼ਾਸ ਕਰ ਗੁਰੂ ਦਸਮੇਸ਼ ਜੀ ਦੇ ਉਚੇ ਸੁਚੇ ਤੱਤ ਗੁਰਮਤਿ ਅਸੂਲਾਂ ਦਾ ਜੋ ਵੀ ਪਾਲਣ ਕਰੇਗਾ ਉਹ ਨਿਸਤਰੇਗਾ। ਮਿਸਾਲ ਦੇ ਤੌਰ ਤੇ ਗੁਰੂ ਸਾਹਿਬਾਨ, ਖ਼ਾਸ ਕਰਕੇ ਗੁਰੂ ਦਸਮੇਸ਼ ਜੀ ਨੇ ਇਹ ਗੱਲ ਭਲੀ-ਬਿਧਿ ਦ੍ਰਿੜ੍ਹਾ ਦਿਤੀ ਕਿ ਨੜੀ-ਮਾਰ, ਕੁੜੀ ਮਾਰ ਦੇ ਨਾਲ ਜੋ ਪੁਰਸ਼ ਵਰਤੇਗਾ ਉਹ ਗੁਰਮਤਿ ਤੋਂ ਕੋਸੋਂ ਦੂਰ ਹੈ। ਨੜੀਮਾਰ ਦਾ ਜੂਠਾ ਖਾਣ ਵਾਲੇ ਕਦੇ ਵੀ ਤੱਤ ਗੁਰਮਤਿ ਤੇ ਨਹੀਂ ਚਲ ਸਕਦੇ। ਜੋ ਚਲਣਗੇ ਸੋ ਤੱਤ ਗੁਰਮਤਿ ਤੋਂ ਬਹੁਤ ਦੁਰੇਡੇ (ਦੂਰ) ਰਹਿਣਗੇ। ਇਹ ਗੱਲ ਖ਼ਾਸ ਕਰਕੇ ਅਕਾਲੀਆਂ ਦੇ ਅਖ਼ਬਾਰਾਂ ਦਵਾਰਾ ਅਛੀ ਤਰ੍ਹਾਂ ਸਿੱਧ ਹੋ ਚੁਕੀ ਹੈ ਕਿ ਚਾਹ ਵਿਚ ਤਮਾਕੂ ਮਿਲਦਾ ਹੈ। ਤਾਂਤੇ ਚਾਹ ਦੇ ਵਰਤਣ ਵਾਲੇ ਜ਼ਰੂਰ ਤਮਾਕੂ ਖਾਣਗੇ। ਤੱਤ ਗੁਰਮਤਿ-ਦਰਸੀਆਂ ਨੂੰ ਇਹ ਗੱਲ ਹਰਗਿਜ਼ ਮਨਜ਼ੂਰ ਨਹੀਂ ਕਿ ਉਹ ਤਮਾਕੂ ਖਾਣ (ਜਾਂ ਵਰਤਣ)। ਤਾਂਤੇ ਤਮਾਕੂ ਖਾਣਾ ਗੁਰੂ ਸਾਹਿਬਾਨ ਦੀ ਦਰਸਾਈ ਮੱਤ ਅਨੁਸਾਰ ਅਤਿਅੰਤ ਵਿਰੁੱਧ ਹੈ।*

ਤੱਤ ਸਾਰ ਇਹ ਹੀ ਹੈ, ਐਸਾ ਕੋ ਵਿਰਲਾ ਜਨ ਹੀ ਇਸ ਜਗਤ ਵਿਖੇ ਆਇਆ ਹੈ, ਜਿਸ ਨੇ ਵਡੇ ਭਾਗਾਂ ਕਰਕੇ ਵਾਹਿਗੁਰੂ ਨਾਮ ਨੂੰ ਧਿਆਇਆ, ਅਠੋਂ ਪਹਿਰ

---

* ਇਕ ਵੇਰਾਂ ੧੯੫੫-੫੬ ਵਿਚ ੧੨ ਮਣ ਚਾਹ ਪਤੀ ਤਮਾਕੂ ਦੀ ਪੁਠ ਵਾਲੀ ਅੰਮ੍ਰਿਤਸਰ ਵਿਚ ਫੜੇ ਜਾਣ ਦੀ ਖ਼ਬਰ ਅਖ਼ਬਾਰਾਂ ਵਿਚ ਛਪੀ ਸੀ, ਜਿਸ ਕਰਕੇ ਇਹ ਸਤਰਾਂ ਲਿਖੀਆਂ ਗਈਆਂ ਸਨ।

ਵਾਹਿਗੁਰੂ ਸੱਚੇ ਖ਼ਸਮ ਨੂੰ ਧਿਆਉਣ ਵਿਚ ਮਗਨ ਰਿਹਾ ਹੈ। ਤਿਨ੍ਹਾਂ ਨਾਮ ਨੂੰ ਧਿਆਉਣ ਵਾਲੇ ਗੁਰਮੁਖ ਜਨਾਂ ਸੰਗ ਹੀ ਸਭ ਦਾ ਨਿਸਤਾਰਾ ਹੈ। ਐਸੇ ਗੁਰਮੁਖ ਜਨ ਪਰਵਾਰ ਸੁਧਾਰ ਹੋਏ ਹਨ। ਇਹ ਸਾਰਾ ਗੁਰਵਾਕ ਨਾਮ ਦੀ ਮਹਿਮਾ ਨੂੰ ਹੀ ਦ੍ਰਿੜ੍ਹਾਉਂਦਾ ਹੈ। ਤਾਂਤੇ ਨਾਮ ਤੋਂ ਘੁਥੇ ਹੋਏ ਪ੍ਰਾਣੀ ਕਦੇ ਵੀ ਗੁਰਮਤਿ ਤੱਤ ਸਾਰ ਨੂੰ ਨਹੀਂ ਜਾਣ ਸਕਦੇ। ਯਥਾ ਗੁਰਵਾਕ—

ਐਸਾ ਕੋ ਵਡਭਾਗੀ ਆਇਆ ॥ ਆਠ ਪਹਰ ਜਿਨਿ ਖਸਮੁ ਧਿਆਇਆ ॥
ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ ॥੧੫॥
ਇਹ ਬਖਸੀਸ ਖਸਮ ਤੇ ਪਾਵਾ ॥ ਆਠ ਪਹਰ ਕਰ ਜੋੜਿ ਧਿਆਵਾ ॥
ਨਾਮੁ ਜਪੀ ਨਾਮਿ ਸਹਜਿ ਸਮਾਵਾ ਨਾਮੁ ਨਾਨਕ ਮਿਲੈ ਉਚਾਰਣਾ ॥੧੬॥
੧॥੧੬॥ ਮਾਰੂ ਸੋਲਹੇ ਮ: ੫ ਪੰਨਾ ੧੦੭੭

ਐਨ ਇਸੇ ਗੱਲ ਦੀ ਪ੍ਰੋੜ੍ਹਤਾ ਅਗਲੇ ਗੁਰਵਾਕ ਇੰਨ ਬਿੰਨ ਕਰਦੇ ਹਨ। ਯਥਾ—

ਵਿਰਲੇ ਕੋ ਗੁਰਿ ਸਬਦੁ ਸੁਣਾਇਆ ॥
ਕਰਿ ਕਰਿ ਦੇਖੈ ਹੁਕਮੁ ਸਬਾਇਆ...੧੫॥(੧੬॥੩॥੧੫)
ਮਾਰੂ ਮ: ੧, ਪੰਨਾ੧੦੩੬

ਤਥਾ— ਸਭਿ ਰਸ ਦੇਹੀ ਅੰਦਰਿ ਪਾਏ ॥ ਵਿਰਲੇ ਕਉ ਗੁਰ ਸਬਦੁ ਬੁਝਾਏ ॥
ਅੰਦਰੁ ਖੋਜੇ ਸਬਦੁ ਸਾਲਾਹੇ ਬਾਹਰਿ ਕਾਹੇ ਜਾਹਾ ਹੇ ॥੬॥(੧੬॥੪॥੧੩)
ਮਾਰੂ ਮ: ੩, ਪੰਨਾ ੧੦੫੬

ਤਥਾ— ਵਿਰਲੇ ਕੋ ਗੁਰ ਸਬਦੁ ਬੁਝਾਏ ॥
ਸਤਿਗੁਰੁ ਸੇਵਹਿ ਸੇ ਜਨ ਸਾਚੇ ਕਾਟੇ ਜਮ ਕਾ ਫਾਹਾ ਹੇ ॥੫॥
(੧੬॥੧॥੧੦) ਮਾਰੂ ਮ: ੩, ਪੰਨਾ ੧੦੫੩

ਤਾਂਤੇ ਇਹ ਸੋਝੀ ਕਿਸੇ ਵਿਰਲੇ ਗੁਰਮੁਖ ਜਨ ਨੂੰ ਪੈਂਦੀ ਹੈ। ਕੋਈ ਵਿਰਲਾ ਜਨ ਹੀ ਇਸ ਸੱਚੀ ਸੋਝੀ ਦੁਆਰਾ ਆਪਣੇ ਮਨ ਨੂੰ ਸਮਝਾਉਂਦਾ ਹੈ। ਅੰਤ ਛੁਟਕਾਰਾ ਨਾਮ ਸ਼ਬਦ ਦੁਆਰਾ ਹੀ ਹੈ। ਯਥਾ ਗੁਰਵਾਕ—

ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥
ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥੮॥੧੪॥
ਸਿਰੀ ਰਾਗੁ ਮ: ੧, ਪੰਨਾ ੬੨

ਐਸਾ ਕੋਈ ਵਿਰਲਾ ਜਨ ਹੀ ਹੈ ਜੋ ਗੁਰਮਤਿ ਤੱਤ ਦਾ ਸਾਰ-ਗਰਾਹੀ ਹੈ। ਯਥਾ ਗੁਰਵਾਕ—

ਦਰਸਨ ਕੀ ਪਿਆਸ ਜਿਸੁ ਨਰ ਹੋਇ ॥ ਏਕਤੁ ਰਾਚੈ ਪਰਹਰਿ ਦੋਇ ॥

ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ ॥ ਗੁਰਮੁਖਿ ਬੂਝੈ ਏਕ ਸਮਾਇ ॥੧॥
ਤੇਰੇ ਦਰਸਨ ਕਉ ਕੇਤੀ ਬਿਲਲਾਇ ॥
ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ ॥੧॥ਰਹਾਉ॥(੮॥੩)
ਬਸੰਤੁ ਮ: ੧, ਪੰਨਾ ੧੧੮੮

ਕੇਵਲ ਵਿਰਲੇ ਹੀ ਐਸੇ ਗੁਰਮੁਖ ਜਨ ਹਨ ਜੋ ਗੁਰਮਤਿ ਤੱਤ ਮੁਖ ਰਖ ਕੇ ਆਪਣੇ ਜੀਵਨ ਬਤੀਤ ਕਰਦੇ ਹਨ । ਐਸੇ ਗੁਰਮਤਿ-ਅਨੁਸਾਰੀਆਂ ਤੋਂ ਬਿਨਾਂ ਹੋਰ ਸਭ ਜੱਗ ਘੁਥਾ ਜਾ ਰਿਹਾ ਹੈ, ਯਥਾ ਗੁਰਵਾਕ—

ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ ॥
ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥
ਸੇ ਜਨ ਜਾਗੇ ਜਿਨ ਨਾਮ ਪਿਆਰਿ ॥੧॥
ਸਹਜੇ ਜਾਗੈ ਸਵੈ ਨ ਕੋਇ ॥
ਪੂਰੇ ਗੁਰ ਤੇ ਬੂਝੈ ਜਨੁ ਕੋਇ ॥੧॥ਰਹਾਉ॥
ਅਸੰਤੁ ਅਨਾੜੀ ਕਦੇ ਨ ਬੂਝੈ ॥
ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥
ਅੰਧੁ ਅਗਿਆਨੀ ਕਦੇ ਨਾ ਸੀਝੈ ॥੨॥
ਇਸੁ ਜੁਗ ਮਹਿ ਰਾਮ ਨਾਮਿ ਨਿਸਤਾਰਾ ॥
ਵਿਰਲਾ ਕੋ ਪਾਏ ਗੁਰ ਸਬਦਿ ਵੀਚਾਰਾ ॥
ਆਪਿ ਤਰੈ ਸਗਲੇ ਕੁਲ ਉਧਾਰਾ ॥੩॥
ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥
ਕਲੀ ਕਾ ਜਨਮੁ ਚੰਡਾਲੁ ਕੈ ਘਰਿ ਹੋਈ ॥
ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥੪॥੧੦॥੩੦॥
ਗਉੜੀ ਗੁਆਰੇਰੀ ਮ: ੩, ਪੰਨਾ ੧੬੦-੬੧

ਐਸੀ ਵਡਿਆਈ ਗੁਰੂ ਘਰ ਨੂੰ ਹੀ ਹੈ ਕਿ ਗੁਰੂ ਨਾਨਕ ਸਾਹਿਬ ਦੇ ਘਰ ਦੇ ਗੁਰਮੁਖ ਜਨ ਹੀ ਤੱਤ ਗੁਰਮਤਿ ਅਨੁਸਾਰੀ ਹੁੰਦੇ ਹਨ, ਨਹੀਂ ਤਾਂ ਸਭ ਹੀ ਗੁਰ ਤਤ ਸਾਰ ਤੋਂ ਵਾਂਝੇ ਜਾਂਦੇ ਹਨ। ਯਥਾ ਗੁਰਵਾਕ:—

ਸਤਿਗੁਰ ਵਿਚਿ ਵਡੀ ਵਡਿਆਈ ॥ ਚਿਰੀ ਵਿਛੁੰਨੇ ਮੇਲਿ ਮਿਲਾਈ ॥
ਆਪੇ ਮੇਲੇ ਮੇਲਿ ਮਿਲਾਏ ॥ ਆਪਣੀ ਕੀਮਤਿ ਆਪੇ ਪਾਏ ॥੧॥
ਹਰਿ ਕੀ ਕੀਮਤਿ ਕਿਨ ਬਿਧਿ ਹੋਇ ॥
ਹਰਿ ਅਪਰੰਪਰੁ ਅਗਮ ਅਗੋਚਰੁ
ਗੁਰ ਕੈ ਸਬਦਿ ਮਿਲੈ ਜਨੁ ਕੋਇ ॥੧॥ਰਹਾਉ॥

ਗੁਰਮੁਖਿ ਕੀਮਤਿ ਜਾਣੈ ਕੋਇ ॥ ਵਿਰਲੇ ਕਰਮਿ ਪਰਾਪਤਿ ਹੋਇ ॥
ਊਚੀ ਬਾਣੀ ਊਚਾ ਹੋਇ ॥ ਗੁਰਮੁਖਿ ਸਬਦਿ ਵਖਾਣੈ ਕੋਇ ॥੨॥
ਵਿਣੁ ਨਾਵੈ ਦੁਖੁ ਦਰਦੁ ਸਰੀਰਿ ॥ ਸਤਿਗੁਰੁ ਭੇਟੈ ਤਾ ਉਤਰੈ ਪੀਰ ॥
ਬਿਨੁ ਗੁਰ ਭੇਟੇ ਦੁਖੁ ਕਮਾਇ ॥ ਮਨਮੁਖਿ ਬਹੁਤੀ ਮਿਲੈ ਸਜਾਇ ॥੩॥
ਹਰਿ ਕਾ ਨਾਮੁ ਮੀਠਾ ਅਤਿ ਰਸੁ ਹੋਇ ॥ ਪੀਵਤ ਰਹੈ ਪੀਆਏ ਸੋਇ ॥
ਗੁਰ ਕਿਰਪਾ ਤੇ ਹਰਿ ਰਸੁ ਪਾਏ ॥
ਨਾਨਕ ਨਾਮਿ ਰਤੇ ਗਤਿ ਪਾਏ ॥੪॥੩॥੪੨॥

ਆਸਾ ਮ: ੩, ਪੰਨਾ ੩੬੧

ਸਿੱਟਾ—ਐਸੇ ਜਨ ਸੰਸਾਰ ਵਿਖੇ ਵਿਰਲੇ ਹੀ ਹਨ ਜੋ ਗੁਰਮਤਿ ਤੱਤ ਦੇ ਵਿਰਲੇ ਜਨ ਹੋ ਕੇ ਨਿਰਾਲੇ ਹੀ ਅਲੇਪ ਵਰਤਦੇ ਹਨ, ਯਥਾ ਗੁਰਵਾਕ—

ਐਸੇ ਜਨ ਵਿਰਲੇ ਸੰਸਾਰੇ ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥
ਆਪਿ ਤਰਹਿ ਸੰਗਤਿ ਕੁਲ ਤਾਰਹਿ
ਤਿਨ ਸਫਲ ਜਨਮੁ ਜਗਿ ਆਇਆ ॥੧੧॥(੧੫॥੧॥੧੮)

ਮਾਰੂ ਮ: ੧, ਪੰਨਾ ੧੦੩੯

## ੧੦

# ਸਿੰਘਾਂ ਦਾ ਪੰਥ ਨਿਰਾਲਾ

### ਖ਼ਾਲਸਾ ਜੀ ਦਾ ਨਿਰਾਲਾ-ਪਣ—

ਸਿੰਘਾਂ ਦਾ ਪੰਥ ਨਿਰਾਲਾ, ਖ਼ਾਲਸਈ ਸਿੰਘਤ ਅੰਸ ਨਿਰਾਲਾ, ਖ਼ਾਲਸਾ ਜੀ ਦਾ ਬੰਸ ਨਿਰਾਲਾ, ਖ਼ਾਲਸਾ ਜੀ ਦੀ ਕੌਮੀਅਤ ਵਿਲੱਖਣ, ਖ਼ਾਲਸਾ ਜੀ ਦੀ ਪੰਥੌਮੀਅਤ ਬਿਚੱਖਣ, ਖ਼ਾਲਸਾ ਜੀ ਦਾ ਤੇਜ ਨਿਰਾਲਾ, ਖ਼ਾਲਸਾ ਜੀ ਦਾ ਜੋਤਿ-ਰੂਪੇਜ ਨਿਰਾਲਾ, ਖ਼ਾਲਸਾ ਜੀ ਦਾ ਵੇਸ ਨਿਰਾਲਾ, ਭੇਸ ਨਿਰਾਲਾ, ਆਵੇਸ ਆਦੇਸ ਨਿਰਾਲਾ, ਖ਼ਾਲਸਾ ਜੀ ਦਾ ਬੋਲ ਬਾਲਾ, ਖਾਲਸਾ ਜੀ ਦਾ ਜੈਜੈਕਾਰ ਖ਼ਾਲਸਾਲਾ, ਖ਼ਾਲਸਾ ਜੀ ਦਾ ਖ਼ਾਲਸੱਤ ਨਿਰਾਲਾ, ਖ਼ਾਲਸਾ ਜੀ ਦਾ ਤੇਜ ਤੱਤ ਨਿਰਾਲਾ, ਖ਼ਾਲਸਾ ਜੀ ਦਾ ਸ਼ਾਂਤ ਬੀਰੱਤ ਨਿਰਾਲਾ, ਖਾਲਸਾ ਜੀ ਦਾ ਤੱਤ ਔਜੱਤ ਜੋਸ਼ ਨਿਰਾਲਾ, ਖ਼ਾਲਸਾ ਜੀ ਦਾ ਹੁਸ਼ਿਆਰ ਮਸਤਹੋਸ਼ ਨਿਰਾਲਾ, ਖਾਲਸਾ ਜੀ ਦਾ ਖਸੱਮਤ ਨਿਰਾਲਾ, ਖਾਲਸਾ ਜੀ ਦਾ ਗੰਭੀਰੱਤ ਨਿਰਾਲਾ, ਖਾਲਸਾ ਜੀ ਦਾ ਚੇਹਰੱਤ ਨਿਰਾਲਾ, ਖ਼ਾਲਸਾ ਜੀ ਦਾ ਨੂਰੱਤ ਨਿਰਾਲਾ, ਖ਼ਾਲਸਾ ਜੀ ਦਾ ਜਲਾਲ ਨਿਰਾਲਾ, ਖ਼ਾਲਸਾ ਜੀ ਦਾ ਸੂਰੱਤ ਨਿਰਾਲਾ, ਖ਼ਾਲਸਾ ਜੀ ਦਾ ਹਸ਼ਮਤ ਜਾਹੋ-ਜਬ੍ਹਾ ਨਿਰਾਲਾ, ਖ਼ਾਲਸਾ ਜੀ ਦਾ ਪਰਤਵਾ ਨਿਰਾਲਾ, ਖ਼ਾਲਸਾ ਜੀ ਦਾ ਸ਼ਖਸੀਅਤਵਾ ਨਿਰਾਲਾ, ਖਾਲਸਾ ਜੀ ਦਾ ਦਬਦਬਾ ਨਿਰਾਲਾ, ਖਾਲਸਾ ਜੀ ਦੀ ਆਨ ਸ਼ਾਨ ਨਿਰਾਲੀ, ਖ਼ਾਲਸਾ ਜੀ ਦੀ ਰਹਿਤ-ਰੁਹਜਾਨ ਨਿਰਾਲੀ, ਖਾਲਸਾ ਜੀ ਦੀ ਰਸਬੀਰ ਧੀਰ ਨਿਰਾਲੀ, ਖ਼ਾਲਸਾ ਜੀ ਦੀ ਸ਼ਾਂਤਮਤੀਰ ਨਿਰਾਲੀ, ਖਾਲਸਾ ਜੀ ਦਾ ਉੱਚ ਮਤਾ ਨਿਰਾਲਾ, ਖ਼ਾਲਸਾ ਜੀ ਦਾ ਮਰਣ ਗਤਾ ਨਿਰਾਲਾ, ਖਾਲਸਾ ਜੀ ਦੀ ਮੌਜ ਮਸਤੌਜ ਨਿਰਾਲੀ, ਖਾਲਸਾ ਜੀ ਦੀ ਆਤਮ-ਔਜ ਨਿਰਾਲੀ, ਖਾਲਸਾ ਜੀ ਦਾ ਜੈਕਾਰਾ ਗੱਜ-ਗਜਾਲਾ, ਖਾਲਸਾ ਜੀ ਦਾ ਜਿਗਰਾ ਜੱਗ-ਜੱਗਾਲਾ, ਖਾਲਸਾ ਜੀ ਦਾ ਮਸਤਕ ਦੱਗ-ਦਗਾਲਾ, ਖ਼ਾਲਸਾ ਜੀ ਦਾ ਰਵਾ ਚੜ੍ਹਦੀ ਕਲਾ ਵਾਲਾ, ਖ਼ਾਲਸਾ ਜੀ ਦਾ ਚੇਹਨ ਚੱਕਰ ਨਿਰਾਲਾ, ਖਾਲਸਾ ਜੀ ਦਾ ਬਿਜੈ ਨਿਸ਼ਾਨ ਨਿਰਾਲਾ, ਖ਼ਾਲਸਾ ਜੀ ਦਾ ਅਕਾਲ-ਜਜ਼ਬਾ ਨਿਰਾਲਾ, ਖਾਲਸਾ ਜੀ ਦਾ ਅਕਾਲੀ ਨਾਅਰਾ ਨਿਰਾਲਾ, ਖਾਲਸਾ ਜੀ ਦੀ ਗੁਫ਼ਤਾਰ ਰਫਤਾਰ ਨਿਰਾਲੀ, ਖਾਲਸਾ ਜੀ ਦੀ ਚਾਲ ਢਾਲ ਨਿਰਾਲੀ, ਖਾਲਸੇ ਦਾ ਤੌਰ ਨਿਰਾਲਾ, ਤੇ ਜ਼ੋਰ ਨਿਰਾਲਾ, ਖਾਲਸੇ ਦੀ ਲਿਵ ਧੁਨੀ ਨਿਰਾਲੀ, ਖ਼ਾਲਸਾ ਜੀ ਦੀ ਗੂੰਜ ਗੁੰਜਾਲੀ, ਖ਼ਾਲਸਾ ਜੀ ਦਾ ਸੀਸ

ਸਸ਼ੋਭਤੀ ਦੂਹਰੇ ਦਸਤਾਰੇ ਵਾਲਾ ਚੇਹਨ ਨਿਰਾਲਾ, ਖ਼ਾਲਸਾ ਜੀ ਦੇ ਗੁਰਮੁਖੀ ਦਾੜ੍ਹੇ ਵਾਲਾ ਨਵ-ਜੋਬਨੀ ਸ਼ਬਾਬ ਪੇਹਨ ਨਿਰਾਲਾ। ਦੁਨੀਆ ਦੀਆਂ ਸੈਂਕੜੇ ਕੌਮਾਂ ਦੀਆਂ ਸਹੰਸਰੀ ਸਫ਼ਾਂ ਵਿਚ ਖੜਾ ਇਕੋ ਇਕ ਸਿੰਘ ਖ਼ਾਲਸਾ ਜਨ ਪਹਿਲੀ ਨਜ਼ਰ ਹੀ ਦੂਰੋਂ ਨਿਰਾਲਾ ਹੀ ਪਛਾਣਿਆ ਜਾਂਦਾ ਹੈ। ਇਸੇ ਪਰਕਾਰ ਅਨੇਕਾਂ ਕੌਮਾਂ ਦੀਆਂ ਤ੍ਰੀਮਤਾਂ ਦੀ ਕਤਾਰ ਵਿਚ ਖੜੀ ਪੁਰਾਤਨ ਭੁਝੰਗਣ ਸਿੰਘਣੀ ਦੂਰੋਂ ਹੀ ਦੇਖਣਸਾਰ ਨਿਰਾਲੀ ਪਛਾਣੀ ਜਾਂਦੀ ਸੀ। ਉਸਦੇ ਦਸਮ ਦੁਆਰੜੇ ਸੀਸ ਉਤੇ ਜੂੜੇ ਸਹਿਤ ਜਟਾ-ਮੁਕਟੀ ਸਜੀ ਦਸਤਾਰ ਨਿਰਾਲੀ ਕੌਮੀਅਤ ਦੀ ਪਛਾਣ, ਸੁਤੇ ਸਹਿਜ ਹੀ ਕਰਾ ਦਿੰਦੀ ਸੀ। ਪ੍ਰਸਿਧ ਅੰਗਰੇਜ਼ ਹਿਸਟੋਰੀਅਨ ਕਨਿੰਘਮ ਸਾਹਿਬ (M. Cunningham), ਜਿਸ ਨੇ ਜੁਧਾਂ-ਜੰਗਾਂ ਸਮੇਂ ਦੀ ਸਿਖ ਹਿਸਟਰੀ ਦੇ ਨਿਜ-ਅੱਖੀਂ ਦੇਖੇ ਹਾਲਾਤ ਲਿਖੇ ਹਨ, ਐਉਂ ਲਿਖਦੇ ਹਨ ਕਿ—

> **The Sikh women are distinguished from Hindoos of their sex by some variety of dress but chiefly by a higher topknot of hair.**
> **(Appendix XIV. History of the Sikhs)**
> **by J. D: Cunningham**

ਭਾਵ ਹਿੰਦੂ ਜ਼ਨਾਨੀਆਂ ਵਿਚੋਂ ਸਿਖ ਭੁਝੰਗਣਾਂ ਦੀ ਉੱਘੀ ਪਛਾਣ (ਤਮੀਜ਼) ਏਸ ਗੱਲ ਵਿਚ ਸੀ ਕਿ ਉਹਨਾਂ ਦੇ ਸੀਸ ਦਸਮ ਦੁਆਰੜੇ ਸਿਖਰ ਉਤੇ ਜਟਾ ਜੂਟ ਜੂੜਾ ਸਜਿਆ ਹੁੰਦਾ ਸੀ ਅਤੇ ਉਹ ਇਹ ਭੀ ਲਿਖਦੇ ਹਨ ਕਿ ਯੁਧਾਂ ਜੰਗਾਂ ਵਿਖੇ ਕੇਵਲ ਸਿੰਘਣੀਆਂ, ਸਿੰਘਾਂ ਦੀਆਂ ਨੌਜਵਾਨ ਭੈਣਾਂ ਧੀਆਂ ਹੀ ਸ਼ਾਮਲ ਹੁੰਦੀਆਂ ਸਨ, ਹੋਰ ਕਿਸੇ ਮੱਤ ਦੀਆਂ ਜ਼ਨਾਨੀਆਂ ਜੁਧਾਂ-ਜੰਗਾਂ ਵਿਚ ਸ਼ਾਮਲ ਹੁੰਦੀਆਂ ਕਦੇ ਨਹੀਂ ਦੇਖੀਆਂ ਗਈਆਂ। ਹੈ ਭੀ ਸੱਚ, ਖੁਲ੍ਹਿਆਂ ਕੇਸਾਂ, ਲਮਕਦੀਆਂ ਗੁੱਤਾਂ, ਚੂੰਡਿਆਂ ਚੁੰਨੀਆਂ ਵਾਲੀਆਂ ਜ਼ਨਾਨੀਆਂ ਕਦੇ ਭੀ ਜੁਧ ਜੰਗ ਨਹੀਂ ਕਰ ਸਕਦੀਆਂ ਅਤੇ ਸਭੇ ਹਿਸਟੋਰੀਅਨ, ਕੀ ਮੁਸਲਮਾਨ ਤੇ ਕੀ ਅੰਗਰੇਜ਼, ਇਹ ਭੀ ਲਿਖਦੇ ਹਨ ਕਿ ਜਦੋਂ ਸਿੰਘਾਂ ਦੇ ਸੀਸ ਅੱਸੀ ਅੱਸੀ ਰੁਪਏ ਤੋਂ ਵਿਕਦੇ ਸਨ ਤਦੋਂ ਲੋਕੀਂ, ਲਾਲਚੀ ਲੋਗ, ਸਿਰਾਂ ਦਾ ਇਨਾਮ ਪਾਉਣ ਲਈ ਘਰਾਂ ਵਿਚ ਵਸਦੀਆਂ ਗ੍ਰਿਹਸਤੀ ਸਿੰਘਾਂ ਦੀਆਂ ਯੁਵਤੀਆਂ (ਬਹੂਆਂ ਬੇਟੀਆਂ) ਦੇ ਜਟਾ ਜੂਟ ਕੇਸ ਸਜੇ ਦਸਤਾਰੇ ਵਾਲੇ ਸੀਸ ਕੱਟ ਕੱਟ ਕੇ ਜ਼ਾਲਿਮ ਹਕੂਮਤ ਦੇ ਪੇਸ਼ ਕਰ ਦਿੰਦੇ ਹੁੰਦੇ ਸਨ ਅਤੇ ਇਸ ਬਿਧਿ ਆਮ ਲੋਕੀ ਇਨਾਮ ਪਾਉਂਦੇ ਸਨ।

ਇਸ ਤੋਂ ਸਿਧ ਹੁੰਦਾ ਹੈ ਕਿ ਉਸ ਸਮੇਂ ਦੇ ਆਮ ਅਤੇ ਸਮੂਹ ਗ੍ਰਿਹਸਤੀ ਸਿੰਘਣੀਆਂ ਭੁਝੰਗਣਾਂ ਦੇ ਸੀਸਾਂ ਉਤੇ ਦਸਤਾਰੇ ਸਜੇ ਹੋਏ ਹੁੰਦੇ ਸਨ। ਸਿਰਫ ਜੰਗਾਂ-ਜੁਧਾਂ ਵਿਚ ਸ਼ਾਮਲ ਹੋਣ ਵਾਲੀਆਂ ਸਿੰਘਣੀਆਂ ਦੇ ਹੀ ਸੀਸਾਂ ਤੇ ਦਸਤਾਰੇ ਨਹੀਂ ਸੀ ਸਜੇ ਹੁੰਦੇ, ਬਲਕਿ ਸਮੂਹ ਸਿਖ ਕੌਮ ਦੀਆਂ ਸਮੂਹ ਬੀਬੀਆਂ ਭੁਝੰਗਣਾਂ ਭੈਣਾਂ ਅਤੇ ਸਿਖ

ਪਨੀਰੀ ਤੇ ਅਬਿਲਾਵਾਂ (ਜ਼ਨਾਨੀਆਂ) ਦੇ ਸੀਸਾਂ ਉਤੇ ਭੀ ਦਸਤਾਰੇ ਸਜੇ ਹੁੰਦੇ ਸਨ, ਅਤੇ ਦਸਮ ਦੁਆਰ ਉਤੇ ਕੇਸਾਂ ਦੇ ਜੂੜੇ ਹੁੰਦੇ ਸਨ। ਇਹ ਗੁਰਮਤਿ ਅਸੂਲਾਂ ਦੀ ਐਨ ਸੁਚੱਜੀ ਪਾਲਣਾ ਸੀ।

ਸਚਿਆਰ ਸੂਰਬੀਰ ਅਸੂਲੇ ਅਣਖੀਲੇ ਸਿੰਘ ਪਰਵਾਰਾਂ ਦੇ ਪਰਵਾਰ ਧੁਰੋਂ ਸ੍ਰੀ ਦਸਮੇਸ਼ ਜੀ ਦੇ ਸਮੇਂ ਤੋਂ ਹੀ ਸੀਸ ਦਸਤਾਰ ਧਾਰਨਾ ਦੇ ਧਾਰਨੀ ਸਨ । ਖੰਡੇ ਦਾ ਅੰਮ੍ਰਿਤ ਛਕਣ ਦੇ ਸਮੇਂ ਤੋਂ ਹੀ ਇਹ ਸ਼ੁਧ ਗੁਰਮਤਿ-ਰਹਿਤ ਧਾਰਨਾ ਅਰੰਭ ਹੋ ਗਈ ਸੀ। ਗੁਰੂ ਦਸਮੇਸ਼ ਜੀ ਦੇ ਨਿਕਟਵਰਤੀ ਸਿੰਘਾਂ ਦੇ ਲਿਖਤੀ ਰਹਿਤਨਾਮਿਆਂ ਤੋਂ ਭੀ ਇਹੀ ਸਿਧ ਹੁੰਦਾ ਹੈ ਕਿ ਉਕਤ ਰਹਿਤਨਾਮਿਆਂ ਅੰਦਰ ਸ੍ਰੀ ਦਸਮੇਸ਼ ਜੀ ਦਾ ਦਰਸਾਇਆ ਉਪਦੇਸ਼ ਪੰਜ ਕਕਾਰ ਦੀ ਰਹਿਤ ਮਰਯਾਦਾ, ਪ੍ਰਥਾਇ ਇਸ ਬਿਧਿ ਅੰਕਤਾਇਆ ਜਾਂਦਾ ਸੀ :—

"ਕੰਘਾ ਦੋਨੋ ਵਕਤ ਕਰਿ ਪਾਗ ਚੁਨੇ ਕਰਿ ਬਾਂਧਈ।
ਦਾਤਨ ਨੀਤ ਕਰੇ ਨਾ ਦੁਖ ਲਾਗੇ ਲਾਲ ਜੀ।"

ਸ੍ਰੀ ਭਾਈ ਨੰਦ ਲਾਲ ਸਿੰਘ ਪਰਥਾਇ ਸਨਮੁਖੀ ਖ਼ਿਤਾਬ 'ਲਾਲ ਜੀ' ਸੰਬੋਧਨ ਕਰ ਕੇ ਸਮੂਹ ਖਾਲਸਾ ਕੌਮ (ਸਿੰਘ ਸਿੰਘਣੀਆਂ) ਪ੍ਰਤੀ ਇਹ ਹੁਕਮ ਦ੍ਰਿੜ੍ਹਾਉਂਦੇ ਹਨ ਕਿ ਹਰੇਕ ਸਿੰਘ ਸਿੰਘਣੀ (ਅੰਮ੍ਰਿਤਧਾਰੀ ਵਿਅਕਤੀ) ਨੂੰ ਅੰਮ੍ਰਿਤ ਵੇਲੇ ਅਤੇ ਆਥਣੇ ਰਹਿਰਾਸ ਸਾਹਿਬ ਦੇ ਸਮੇਂ ਤੋਂ ਪਹਿਲਾਂ ਦੋਹੀਂ ਵਕਤੀਂ ਕੇਸਾਂ ਨੂੰ ਕੰਘੇ ਨਾਲ ਸੰਵਾਰ ਕੇ ਦਸਤਾਰ ਸਜਾਉਣੀ ਲਾਜ਼ਮੀ ਹੈ। ਕੇਸਾਂ ਦਾ ਕੰਘਾ ਕਰਨਾ ਅਤੇ ਕੰਘਾ ਕਰ ਕੇ ਦਸਤਾਰ ਸਜਾਉਣੀ ਇਹ ਹਰੇਕ ਸਿੰਘ ਸਿੰਘਣੀ ਦੀ ਰਹਿਤ ਮਰਯਾਦਾ ਦਾ ਲਾਜ਼ਮੀ ਅੰਗ ਦ੍ਰਿੜ੍ਹਾਇਆ ਹੈ। ਚੂੰਡੇ ਵਾਲੇ, ਮੀਢੀਆਂ ਵਾਲੇ, ਲੰਮੀਆਂ ਗੁਤਾਂ ਵਾਲੇ, ਮਾਂਠ ਗੁੰਦਾਈਆਂ ਪਟੀਆਂ ਵਾਲੇ ਸੀਸ ਦੇ ਕੇਸਾਂ ਦਾ ਨਾ ਹੀ ਕੰਘਾ ਕੀਤਾ ਜਾ ਸਕਦਾ ਹੈ, ਨਾ ਹੀ ਸੀਸ ਤੇ ਛੋਟੀ ਦਸਤਾਰ ਸਜਾਈ ਜਾ ਸਕਦੀ ਹੈ।

ਤਾਂਤੇ ਗੁਰੂ ਪੰਥ ਦਾ ਨਾਰ-ਯੁਵਤੀ ਹਿੱਸਾ ਹਰ ਦਮ ਨਿਤਾਪ੍ਰਤਿ ਸ੍ਰੀ ਦਸਮੇਸ਼ ਜੀ ਦੇ ਹੁਕਮਾਂ ਦੀ ਨਾਫ਼ੁਰਮਾਨੀ ਕਰਨ ਕਰਕੇ ਕੁਰਹਿਤੀਆ ਹੀ ਰਹਿੰਦਾ ਹੈ। ਜਿਸ ਸੀਸ ਦੇ ਦਸਮ ਦੁਆਰ ਵਿਖੇ ਸ੍ਰੀ ਕਲਗੇਸ਼ ਸੁੰਦ੍ਰੇਸ਼ ਦਾ ਖੰਡੇ ਦਾ ਅੰਮ੍ਰਿਤ ਪਰਵੇਸ਼ ਹੁੰਦਾ ਹੈ, ਉਸ ਪਵਿਤਰ ਦਸਮ ਦੁਆਰ ਨੂੰ, ਸਾਰੇ ਸਰੀਰ ਦੇ ਸ਼੍ਰੋਮਣੀ ਹਿੱਸੇ ਨੂੰ, "ਸਾਬਤ ਸੂਰਤਿ ਦਸਤਾਰ ਸਿਰਾ" ਦੇ ਹੁਕਮ ਅਨੁਸਾਰ ਸੰਵਾਰ ਸਜਾ ਕੇ ਨਾ ਰਖਣਾ, ਗੁਰੂ ਸਾਹਿਬ ਦੀ ਨਾ ਸਿਰਫ਼ ਹੁਕਮ-ਅਦੂਲੀ ਹੀ ਹੈ, ਬਲਕਿ ਪਵਿਤਰ ਅੰਮ੍ਰਿਤ-ਸਿੰਚਰੇ ਕੇਸਾਂ ਦੀ ਬੇਅਦਬੀ ਹੈ। ਪਵਿਤਰ ਕੇਸਾਂ ਨੂੰ ਮੀਢੀਆਂ ਨਾਲ ਜਕੜਨਾ ਅਤੇ ਹਫਤਿਆਂ ਬੱਧੀ ਜਕੜੀ ਹੀ ਰਖਣਾ, ਗੁੰਦਣਾ ਅਤੇ ਗੁੰਦੀ ਹੀ ਰਖਣਾ ਕੇਸਾਂ ਦੀ ਬੇਹੁਰਮਤੀ ਕਰਨਾ ਹੈ। ਕੇਸਾਂ ਦੀ ਲੰਮੀ ਚੂੰਡੀ ਗਿਚੀ ਪਿਛੇ ਲਮਕਾ ਕੇ ਅਤੇ ਉਸ ਦੇ ਨਾਲ (ਅਜ ਕਲ੍ਹ ਦੇ ਨਵੇਂ ਫ਼ੈਸ਼ਨ ਅਨੁਸਾਰ) ਬਨਾਵਟੀ ਪਰਾਂਦਿਆਂ ਵਾਲਾ ਇਸ਼ਕ-ਲੇਡਾ ਬੰਨ੍ਹਣਾ,

ਇਹ ਨਿਰੀ ਹੀ ਮਨਮੱਤ ਹੈ, ਜੋ ਅਨਮਤੀਆਂ ਦੀ ਰੀਸ ਘੜੀਸ ਕਰਕੇ ਸਹੇੜੀ ਹੋਈ ਹੈ।

ਕੇਸਾਂ ਦੇ ਦਸਮ ਦੁਆਰ ਤੇ ਜੂੜਾ ਨਾ ਸਜਾਉਣ ਅਤੇ ਛੋਟੀ ਦਸਤਾਰ ਨਾ ਸਜਾਉਣ ਦੀ ਕੁਰੀਤੀ ਕੁਝ ਤਾਂ ਓਦੋਂ ਤੋਂ ਡਰਪੋਕ ਯੁਵਤੀਆਂ ਅੰਦਰ ਚਲੀ ਹੈ ਜਦੋਂ ਦਸਤਾਰੇ ਵਾਲੀਆਂ ਸਿੰਘਣੀਆਂ ਦੇ ਸੀਸ ਕਟ ਕੇ ਲਾਲਚੀ ਲੋਗ ਜ਼ਾਲਮ ਹਾਕਮਾਂ ਪਾਸੋਂ ਅੱਸੀ ਅੱਸੀ ਰੁਪਏ ਮੁੱਲ ਲੈ ਲੈਂਦੇ ਹੁੰਦੇ ਸਨ। ਪਰ ਓਦੋਂ ਤਾਂ ਵਿਰਲੇ ਹੀ ਡਰਪੋਕ ਪਰਵਾਰਾਂ ਨੇ ਐਸਾ ਕੀਤਾ ਸੀ। ਤਿਆਰ-ਬਰ-ਤਿਆਰ ਰਹਿਤਵਾਨ ਸਿੰਘ-ਸਜੇ ਪਰਵਾਰਾਂ ਨੇ ਨਿਰਭੈ ਹੋ ਕੇ ਓਦੋਂ ਭੀ ਪੂਰੀ ਸੂਰੀ ਰਹਿਤ ਨਿਭਾਈ। ਬਹੁਤੀ ਮਾਰ ਤਾਂ ਓਦੋਂ ਵਗੀ ਹੈ ਜਦੋਂ ਸਿਖ ਰਾਜ ਕਾਇਮ ਹੋ ਗਿਆ, ਅਤੇ ਐਸ਼-ਪ੍ਰਸਤੀ ਤੇ ਸੁਖ-ਰਹਿਣੀ-ਰਹਿਤ ਰਖਣ ਦਾ ਕੁਚਸਕਾ ਪਰਬਲ ਪੈ ਗਿਆ। ਲਾਲੀਆਂ, ਕਰਾੜੀਆਂ, ਮੁਸਲ-ਮਾਨਣੀਆਂ ਦੀ ਰੀਸੇ ਸਿਖ ਕੌਮ ਦੀਆਂ ਪਰਭਾਣੀਆਂ ਭੀ ਉਸੇ ਵਹਿਣ ਵਿਚ ਵਹਿ ਤੁਰੀਆਂ। ਸੁਖ-ਰਹਿਣੀਏ ਐਸ਼-ਪ੍ਰਸਤ ਸਿੰਘ ਭੀ ਢਿੱਲੜ ਹੋ ਗਏ ਅਤੇ ਆਪਣੀਆਂ ਇਸਤ੍ਰੀਆਂ ਨੂੰ ਅਨਮੱਤਣਾਂ ਵੱਤ ਕੂੜਾਵੇ ਸ਼ਿੰਗਾਰਾਂ ਨਾਲ ਸ਼ਿੰਗਾਰੀਆਂ ਹੋਈਆਂ ਦੇਖਣ ਦੇ ਸ਼ੌਕੀਨ ਹੋ ਗਏ। ਇਸ ਬਿਧਿ ਬਹੁਤ ਸਾਰੀ ਪੰਥ-ਪਨੀਰੀ ਗੁਰੂ ਦਸਮੇਸ਼-ਦਰਸਾਈ ਦ੍ਰਿੜ੍ਹਾਈ ਰਹਿਤ ਤੋਂ ਕੁਰਹਿਤਵਾਨ ਹੋ ਗਈ।

ਸਿੰਘਣੀਆਂ ਵਾਲੀ ਰਹਿਤ ਤੋਂ ਵਾਂਞੀਆਂ ਹੋਈਆਂ ਅਭਾਗ ਕੁਰਹਿਤਣਾਂ, ਲਾਲੀਆਂ, ਕਰਾੜੀਆਂ ਤੇ ਤੁਰਕਣੀਆਂ ਦੀਆਂ ਵੇਸ-ਧਾਰਨੀ ਨਕਲ ਕਰਨਹਾਰੀਆਂ ਬਦ-ਨਸੀਬਣਾਂ ਹੀ ਰਹਿ ਗਈਆਂ। ਤਿਨ੍ਹਾਂ ਨੂੰ ਆਮ ਤਰੀਮਤਾਂ, ਅਨਮੱਤਣਾਂ ਇਸਤ੍ਰੀਆਂ ਦੀ ਕਤਾਰ ਵਿਚ ਖੜੋ ਕਰ ਦਿਓ, ਓਹਨਾਂ ਦੀ ਕੋਈ ਪਛਾਣ ਨਹੀਂ ਰਹੇਗੀ ਕਿ ਇਹ ਸਿੰਘਣੀਆਂ ਹਨ। ਸਭ ਕੋਈ ਦੇਖਣਹਾਰਾ ਏਹਨਾਂ ਨੂੰ ਲਾਲੀਆਂ ਲੂਲੀਆਂ, ਬਾਹਮਣੀਆਂ ਮੁਸਲੀਆਂ ਹੀ ਕਹੇਗਾ।

ਜਿਸ ਸ੍ਰੀ ਦਸਮੇਸ਼ ਜੀ ਨੇ ਸਿੰਘਾਂ ਸਦਰਸ਼ ਹੀ ਰਹਿਤਵਾਨ ਸਜਾ ਕੇ ਸਿੰਘਣੀਆਂ ਨੂੰ ਸਮਸਰ ਮੁਰਾਤਬੇ ਤੇ ਪਰਮਾਰਥੀ ਮੁਰਾਤਬੇ ਤੇ ਰਖਿਆ, ਅਫ਼ਸੋਸ ਕਿ ਉਸ ਸ੍ਰੀ ਦਸਮੇਸ਼ ਸੱਚੇ ਪਾਤਸ਼ਾਹ ਦੇ ਹੁਕਮਾਂ ਤੋਂ ਬੇਮੁਖ ਹੋ ਕੇ ਅੱਜ ਸ੍ਰੀ ਦਸਮੇਸ਼ ਦੀਆਂ ਸਰ-ਫ਼ਰਾਜ਼ ਕੀਤੀਆਂ ਸਰਦਾਰਨੀਆਂ ਬਣਾਈਆਂ ਸਿੰਘਣੀਆਂ ਭੁਝੰਗਣਾਂ, ਆਨਮਤਣਾਂ ਵੱਤ ਹੀ ਫ਼ੈਸ਼ਨ-ਪ੍ਰਸਤੀ ਦੀ ਖਲਜਗਣ ਵਿਚ ਖੱਜਲ ਹੋ ਰਹੀਆਂ ਹਨ ਅਤੇ ਬੇਸ਼ਅਊਰ ਅਖਉਤੀ-ਸਿਖੜੇ ਆਪਣੀਆਂ ਇਸਤ੍ਰੀਆਂ ਧੀਆਂ ਭੈਣਾਂ ਨੂੰ ਪਟੋਲੇ ਬਣਾ ਕੇ, ਘ੍ਰਿਣਾ ਯੋਗ ਵੇਸ ਪਹਿਨਾ ਕੇ ਫੁੱਲੇ ਨਹੀਂ ਸਮਾਉਂਦੇ।

ਤੁਸੀਂ ਕਹੋਗੇ ਕਿ ਘ੍ਰਿਣਾ ਯੋਗ ਕਿਉਂ? ਇਸ ਦਾ ਉਤਰ ਸੁਣ ਲਵੋ। ਜਿਸ ਵੇਸ ਨੂੰ ਪਹਿਰਨਾ ਅਗੇ ਵੇਸਵਾਵਾਂ (ਬਜ਼ਾਰੀ ਔਰਤਾਂ) ਭੀ ਸ਼ਰਮ ਅਤੇ ਲਜਿਆ ਦਾ ਕਾਰਨ ਸਮਝਦੀਆਂ ਹੁੰਦੀਆਂ ਸਨ, ਅੱਜ ਉਸੇ ਵੇਸ ਨੂੰ, ਸਗੋਂ ਉਸ ਤੋਂ ਭੀ ਵਧ ਕੇ ਸ਼ਰਮਨਾਕ ਵੇਸ ਨੂੰ ਪਹਿਨਣਾ ਅਸਾਡੇ ਗ੍ਰਿਹਸਤ ਧਰਮ ਦੀਆਂ ਇਸਤ੍ਰੀਆਂ, ਮਾਵਾਂ,

ਧੀਆਂ, ਭੈਣਾਂ, ਬੜਾ ਫ਼ਖ਼ਰ ਸਮਝ ਕੇ ਪਹਿਨਦੀਆਂ ਹਨ । ਉਹਨਾਂ ਦੇ ਮੂਜ਼ੂ ਘਰ-ਵਾਲੇ, ਕਾਮ-ਵਿਆਪੇ ਕਸੁਧ ਨਰ ਮਨੁਖ (ਵਹਿਸ਼ੀ ਡੰਗਰ) ਭੀ ਅਜਿਹੇ ਵੇਸ ਆਪਣੀਆਂ ਜੋਰੂਆਂ, ਪਠੋਰੂਆਂ ਨੂੰ ਪਹਿਰਾਉਣਾ ਹਮਾਕਤ ਭਰਿਆ ਫ਼ਖ਼ਰ ਸਮਝਦੇ ਹਨ । ਏਹਨਾਂ ਨੂੰ ਸ਼ਰਮ ਨਹੀਂ ਆਉਂਦੀ, ਖ਼ਾਸ ਕਰ ਅਸਾਡੇ ਕਹਿਵਤੀ ਸਿਖ ਸਦਾਉਣ ਵਾਲੇ ਫ਼ੈਸ਼ਨ-ਪੂਜ ਸਿਖੜਿਆਂ ਨੂੰ ਸ਼ਰਮ ਨਹੀਂ ਆਉਂਦੀ, ਜਦੋਂ ਏਹਨਾਂ ਦੀਆਂ ਧੀਆਂ ਭੈਣਾਂ ਅਤੇ ਘਰ ਵਾਲੀਆਂ ਲੰਮੀਆਂ ਲੰਮੀਆਂ ਗੁਤਾਂ ਲਮਕਾ ਕੇ ਅਤੇ ਨੰਗੇ ਸਿਰ ਕਰ ਕਰ ਕੇ ਸਰੇ ਬਾਜ਼ਾਰ ਖੁਲ੍ਹੇ ਝਾਟਿਆਂ ਵਿਚ ਧੂੜ ਧੁਮਾਂਦੀਆਂ ਫਿਰਦੀਆਂ ਹਨ, ਅਤੇ ਉਹ ਹਰ ਸਵੇਰੇ ਧਰਮਸਾਲੇ ਜਾ ਕੇ ਸ੍ਰੀ ਆਸਾ ਜੀ ਦੀ ਵਾਰ ਦੀਆਂ ਇਹ ਤੁਕਾਂ ਪੜ੍ਹਦੇ, ਸੁਣਦੇ, ਗਾਉਂਦੇ ਹਨ :—

ਉਡਿ ਉਡਿ ਰਾਵਾ ਝਾਟੇ ਪਾਇ॥ ਵੇਖਹਿ ਲੋਕੁ ਹਸਹਿ ਘਰਿ ਜਾਇ ॥੨॥

(੫) ਆਸਾ ਦੀ ਵਾਰ, ਪੰਨਾ ੪੬੫

ਖੁੱਲ੍ਹੇ ਝਾਟੇ ਹੀ ਨਹੀਂ, ਖੁਲ੍ਹੇ ਨੰਗੇਜ ਭੀ ਅੱਜ ਕਲ੍ਹ ਦਾ ਬੇਸ਼ਰਮੀ ਭਰਿਆ ਫ਼ੈਸ਼ਨ ਬਣ ਗਿਆ ਹੈ। ਮੋਢਿਆਂ ਤਾਈਂ ਡੌਲੇ ਨੰਗੇ, ਗਲੇਵੇਂ ਤੋਂ ਹੇਠਾਂ ਚਾਰ ਚਾਰ ਇੰਚ ਛਾਤੀ ਨੰਗੀ ਰਖਣੀ, ਸਾਰੀ ਗਰਦਨ ਨੰਗੀ ਰਖਣੀ—ਅੱਜ ਕਲ੍ਹ ਦਾ ਆਮ ਰਿਵਾਜੀ ਫ਼ੈਸ਼ਨ ਹੋ ਗਿਆ ਹੈ, ਜੋ ਨਿਰਾ ਬੇਸ਼ਰਮੀ ਭਰਿਆ ਫ਼ੈਸ਼ਨ ਹੈ। ਮਹੀਨ ਮਲਮਲ ਦੀਆਂ ਝੱਗੀਆਂ (ਅਧ-ਕੁੜਤੀਆਂ) ਪਾਉਣਾ, ਜਿਸ ਵਿਚ ਦੀ ਸਾਰ-ਪਾਰ ਸਾਰਾ ਬਦਨ ਦਿਸੇ, ਬੇਹਯਾਈ ਭਰਿਆ ਵੇਸ ਬਣਿਆ ਹੋਇਆ ਹੈ। ਏਸ ਤੋਂ ਭੀ ਵਧ ਕੇ ਭਿਅੰਕਰ ਸ਼ਰਮਨਾਕ ਬੇਹਯਾਈ ਇਹ ਭੀ ਆਮ ਵਡੇ ਵਡੇ ਸ਼ਹਿਰਾਂ ਵਿਚ ਦੇਖੀ ਗਈ ਹੈ ਕਿ ਮੋਟੇ ਪਟ ਤਾਈਂ ਸਾਰੀਆਂ ਟੰਗਾਂ ਨੰਗੀਆਂ, ਪਿਠ ਪਿਛੇ ਮਘੋਰੇ ਰਖੇ ਹੋਏ (ਕਿ ਗੋਰੀਆਂ ਪਿਠ-ਚਮੜੀਆਂ ਨੂੰ ਆਮ ਲੁਕਾਈ ਖੁਲ੍ਹਮ ਖੁਲ੍ਹੀ ਦੇਖੇ), ਢਾਕਾਂ ਨੰਗੀਆਂ, ਪਿਛਲਾਕਾਂ ਨੰਗੀਆਂ। ਦਸੋ ਬਾਕੀ ਰਹਿ ਕੀ ਗਿਆ ? ਪਿਛਲੇ ਜ਼ਮਾਨੇ ਦੀਆਂ ਕੰਜਰੀਆਂ ਭੀ ਅਜਿਹੇ ਬੇਸ਼ਰਮੀ ਦੇ ਵੇਸ ਪਹਿਰਦੀਆਂ ਸ਼ਰਮਾਉਂਦੀਆਂ ਸਨ। ਲੋਕਾਂ ਦੀਆਂ ਅੱਖਾਂ ਵਿਚ ਘਟਾ ਪਾਉਣ ਨੂੰ, ਪਰ ਓਦੂੰ ਭੀ ਵਧੀਕ ਰੀਝਾਉਣ ਨੂੰ, ਅੱਜ ਕਲ੍ਹ ਜਾਲੀਦਾਰ ਚੁੰਨੀਆਂ ਚਲੀਆਂ ਹਨ, ਜੋ ਅੱਧ-ਪਚਧ ਹੀ ਨੰਗੇਜ ਢਕਦੀਆਂ ਹਨ। ਇਸ ਜਾਲੀਦਾਰ ਚੁਨੀ ਵਿਚ ਹੀ ਮਾਠ-ਗੁੰਦਾਈਆਂ ਪਟੀਆਂ ਨੂੰ ਅਤੇ ਲਮਕਦੀਆਂ (ਇਸ਼ਕ-ਲੇਡੇ ਵਾਲੀਆਂ) ਗੁਤਾਂ ਨੂੰ ਦਿਖਾਉਣਾ ਬਦਮਾਸ਼, ਲੁਚੜਾਂ, ਗੁੰਡਿਆਂ ਨੂੰ ਝਟਕਾਉਣ ਦਾ ਨਵਾਂ ਪਰਚਾਵਾ ਪਰਚਲਤ ਹੋਇਆ ਹੈ, ਜੋ ਨਿਰਾ ਹੀ ਕੰਜਰ-ਪੁਣਾ ਹੈ।

ਅਸਾਡੀਆਂ ਗੁਰੂ ਘਰ ਦੀਆਂ ਸਦਵਾਉਣ ਵਾਲੀਆਂ ਯੁਵਤੀਆਂ, ਇਸ ਨਿਰੇ ਲੁੱਚਪੁਣੇ ਦੇ ਵੇਸ ਦੀ ਨਕਲ ਕਰਨ ਨੂੰ ਤਾਂ ਮਨ-ਮੰਨੀ ਵਡਿਆਈ ਸਮਝਦੀਆਂ ਹਨ, ਪਰ ਜੇ ਉਹਨਾਂ ਨੂੰ ਕਹੋ ਕਿ ਗੁਰੂ ਕੀ ਰਹਿਤ ਰਖੋ, ਸਾਦ-ਮੁਰਾਦੇ

ਗੁਰਮੁਖੀ ਬਾਣੇ ਓਢੋ, ਸੀਸ ਤੇ ਦਸਤਾਰ ਸਜਾਓ ਤਾਂ ਸੌ ਘੜਾ ਪਾਣੀ ਦਾ ਉਹਨਾਂ ਦੇ ਸਿਰ ਤੇ ਪੈ ਜਾਂਦਾ ਹੈ, ਅਤੇ ਬੱਜਰ ਭਾਰ ਸਿਰ ਤੇ ਆ ਪੈਂਦਾ ਹੈ। ਤਾਂਤੇ ਇਹ ਮਨ ਦੀ ਮੱਤ ਦੀ ਸਿੱਖੀ ਹੀ ਹੋਈ, ਗੁਰਮਤਿ ਗੁਰੂ ਕੀ ਸਿੱਖੀ ਤਾਂ ਨਾ ਹੋਈ, ਉਕੀ ਹੀ ਨਾ ਹੋਈ। ਉਹਨਾਂ ਨੇ ਗੁਰੂ ਘਰ ਦੇ ਇਤਿਹਾਸ ਪੜ੍ਹੇ ਹੋਣ ਤਾਂ ਉਹਨਾਂ ਨੂੰ ਪਤਾ ਲਗੇ ਕਿ ਕਿਵੇਂ ਸ੍ਰੀ ਦਸਮੇਸ਼ ਗੁਰੂ ਸੱਚੇ ਪਾਤਸ਼ਾਹ ਆਪਣੇ ਹਥੀਂ ਮਾਤਾ ਭਾਗ ਕੌਰ ਵਰਗੀਆਂ ਸੁਭਾਗ ਭੁਝੰਗਣਾਂ ਦੇ ਸੀਸ ਤੇ ਨਿਜ ਕਰ-ਕੰਵਲਾਂ ਦੁਆਰਾ ਦਸਤਾਰੇ ਸਜਾਉਂਦੇ ਰਹੇ, ਅਤੇ ਕਿਵੇਂ ਅਸਾਡੀਆਂ ਪੁਰਾਤਨ ਮਾਵਾਂ ਭੈਣਾਂ ਜੁਧਾਂ-ਜੰਗਾਂ ਵਿਚ ਆਪਣੇ ਸੂਰਬੀਰ ਸਿੰਘਾਂ ਵੀਰਾਂ ਦੇ ਸੰਗ-ਸਾਥ ਮੋਢੇ ਨਾਲ ਮੋਢਾ ਡਾਹ ਕੇ, ਸੀਸਾਂ ਤੇ ਦੁਮਾਲੇ (ਦਸਤਾਰੇ) ਸਜਾ ਕੇ ਅਤੇ ਅਰਾਕਿਆਂ ਤੇ ਸਵਾਰ ਹੋ ਕੇ ਦੁਸ਼ਮਨਾਂ ਦਾ ਮੁਕਾਬਲਾ ਕਰਦੀਆਂ ਰਹੀਆਂ ਅਤੇ ਦਿਗ-ਬਿਜੈ (ਫ਼ਤਿਹ) ਹਾਸਲ ਕਰਦੀਆਂ ਰਹੀਆਂ। ਅੱਜ ਕਲ੍ਹ ਦੀਆਂ ਕਿਰਾੜ-ਫ਼ੈਸ਼ਨ ਗੁੱਡੀਆਂ, ਪਟੋਲੜੀਆਂ, ਲਾਲੀਆਂ ਐਸਾ ਕਰ ਸਕਦੀਆਂ ਹਨ ? ਕਦਾਚਿਤ ਨਹੀਂ। ਤਿਨ੍ਹਾਂ ਨੂੰ ਤਾਂ ਲੰਮੀਆਂ ਗੁੱਤਾਂ ਤੋਂ ਫੜ ਕੇ ਹੀ ਗ਼ਨੀਮ ਘੜੀਸੀ ਫਿਰਨ। ਐਵੇਂ ਹੀ ਕਾਬੂ ਆ ਜਾਣ। ਓਹਨਾਂ ਨੇ ਲੜਨਾ ਕੀ ਹੈ ? ਓਹਨਾਂ ਨੇ ਕੀ ਸ਼ਸਤ੍ਰ ਵਾਹਣੇ ਹਨ ? ਜਿਨ੍ਹਾਂ ਨੇ ਪੰਜ ਕਕਾਰਾਂ ਦੀ ਰਹਿਤ ਨੂੰ ਧਾਰਨ ਨਹੀਂ ਕੀਤਾ, ਓਹਨਾਂ ਨੇ ਸ਼ਸਤ੍ਰ ਕੀ ਧਾਰਨ ਕਰਨੇ ਹੋਏ ?

ਯਾਦ ਰਖੋ ਕਿ ਓਹੀ ਸਮਾਂ ਸਿਰ ਤੇ ਆਇਆ ਖੜਾ ਹੈ। ਸਿੰਘਾਂ ਦੇ ਨਾਲ ਮਿਲ ਕੇ ਅਸਾਡੀਆਂ ਸਿੰਘਣੀਆਂ ਭੈਣਾਂ ਨੂੰ ਜੰਗ ਦੇ ਜੌਹਰ ਦਿਖਾਣੇ ਪੈਣੇ ਹਨ। ਇਹ ਫੜੇ ਫ਼ੈਸ਼ਨ ਸਭ ਲੁਕਾਉਣੇ ਪੈਣਗੇ, ਕੁਲ ਫ਼ੈਸ਼ਨ-ਪ੍ਰਸਤੀਆਂ ਸਭ ਝੜ ਪੈਣਗੀਆਂ। ਪੁਰਾਤਨ ਖ਼ਾਲਸੇ ਨੂੰ ਤਾਂ ਹਿੰਦੂਆਂ ਦੀਆਂ ਬਹੂਆਂ ਬੇਟੀਆਂ ਨੂੰ ਬਚਾਉਣ ਤੇ ਜ਼ਾਲਮਾਂ ਦੇ ਫੰਧਿਆਂ ਚੋਂ ਛੁਡਾਉਣੇ ਦੇ ਫ਼ਿਕਰ ਰਹਿੰਦੇ ਸਨ, ਹੁਣ ਵਕਤ ਪੈਣ ਤੇ ਅਸਾਨੂੰ ਆਪਣੀਆਂ ਹੀ ਨਿਜ ਯੁਵਤੀਆਂ ਨੂੰ ਸੰਭਾਲਣਾ ਮੁਸ਼ਕਲ ਹੋ ਜਾਊ।

੧੯੪੭ ਦੇ ਫ਼ਸਾਦਾਂ ਵਿਚ ਅਨੇਕਾਂ ਸਿਖ ਬੀਬੀਆਂ ਭੈਣਾਂ ਪਰ ਹਮਲੇ ਹੋਏ, ਉਨ੍ਹਾਂ ਵਿਚੋਂ ਅਨੇਕਾਂ ਹੀ ਅਜੇ ਤਕ ਪਾਕਿਸਤਾਨ ਵਿਚ ਹਨ। ਕਦੇ ਸੁਣਿਆ ਹੈ, ਕਦੇ ਕਿਸੇ ਇਤਿਹਾਸ ਵਿਚ ਪੜ੍ਹਿਆ ਹੈ ? ਕਿ ਪੁਰਾਤਨ ਸਿੰਘ ਅਤੇ ਸੂਰਬੀਰ, ਸਿੰਘਣੀਆਂ ਭੁਝੰਗਣਾਂ ਨੂੰ ਛੁਡਾਉਣ ਬਚਾਉਣ ਲਈ ਧਾਵੇ ਕਰਦੇ ਹੁੰਦੇ ਸਨ ? ਇਹੀ ਸੁਣਿਆ ਪੜ੍ਹਿਆ ਹੈ ਕਿ ਮਜ਼ਲੂਮ ਹਿੰਦੂਆਂ ਦੀਆਂ ਅਬਲਾਵਾਂ ਨੂੰ ਜ਼ਾਲਮਾਂ ਦੇ ਪੰਜੇ ਤੋਂ ਛੁਡਾਉਣ ਲਈ ਸਿੰਘ ਧਾਵੇ ਕਰਦੇ ਹੁੰਦੇ ਸਨ, ਅਤੇ ਹਿੰਦੂਆਂ ਦੀਆਂ ਬਹੂਆਂ ਬੇਟੀਆਂ ਨੂੰ ਛੁਡਾ ਕੇ ਆਪੋ ਆਪਣੇ ਘਰਾਣਿਆਂ ਵਿਚ ਪਹੁੰਚਾਉਂਦੇ ਹੁੰਦੇ ਸਨ। ਸਿੰਘਣੀਆਂ, ਬੀਬੀਆਂ, ਭੁਝੰਗਣਾਂ ਕਦੇ ਜ਼ਾਲਮਾਂ ਦੇ ਪੰਜੇ ਵਿਚ ਫਸਦੀਆਂ ਹੀ ਨਹੀਂ ਸਨ। ਫਸਣ ਤਾਂ ਤਦੇ ਜੇ ਉਹ

ਨਿਹੱਥੀਆਂ ਹੋਣ। ਫਸਣ ਤਾਂ ਤਦੇ ਜੇ ਉਹਨਾਂ ਦੇ ਸੀਸਾਂ ਤੇ ਦਸਤਾਰੇ ਨਾ ਹੋਣ । ਉਹ ਤਾਂ ਸਨੱਧ-ਬੱਧ ਹੋ ਕੇ ਸਿੰਘਾਂ ਭਰਾਵਾਂ ਦੇ ਸ਼ਾਨਾ-ਬਸ਼ਾਨਾ ਜ਼ਾਲਮਾਂ ਨਾਲ ਲੜਦੀਆਂ ਹੁੰਦੀਆਂ ਸਨ, ਸਗੋਂ ਆਨਮੱਤਣਾਂ ਆੜ ਫਾਸਣਾਂ (ਜ਼ਾਲਮਾਂ ਦੇ ਜਾਲ ਵਿਚ ਫਸੀਆਂ ਹੋਈਆਂ) ਹਿੰਦਵੈਣੀਆਂ ਬਹੂਆਂ ਬੇਟ੍ਰੀਆਂ ਨੂੰ ਆਪਣੇ ਸਿੰਘਾਂ ਵੀਰਾਂ ਦੇ ਨਾਲ ਜਾ ਕੇ, ਧਾ ਕੇ, ਛੁਡਾ ਕੇ ਲਿਆਉਂਦੀਆਂ ਹੁੰਦੀਆਂ ਸਨ। ਕਦੇ ਸੁਣਿਆ ਸੀ ਕਿ ਸਿੰਘਣੀਆਂ ਜਾ ਕੇ ਜਰਵਾਨਿਆਂ ਦੇ ਕਬਜ਼ਿਆਂ ਵਿਚ ਫਸੀਆਂ ਹੋਣ ? ਓਦੋਂ ਭੀ ਜਿਹੜੀਆਂ ਨਕਲੀ ਸਿੰਘਣੀਆਂ ਅਧ-ਹਿੰਦਵੈਣੀਆਂ ਸਨ, ਸੁੰਦਰ ਕੌਰ ਤੋਂ ਸੁੰਦਰੀਆਂ ਹੀ ਰਹਿ ਗਈਆਂ ਸਨ, ਓਹ ਤਾਂ ਜ਼ਰੂਰ ਜ਼ਾਲਮਾਂ ਦੇ ਢਹੇ ਚੜ੍ਹ ਜਾਂਦੀਆਂ ਸਨ, ਪਰ ਸਨੱਧ-ਬੱਧ "ਸਾਬਤ ਸੂਰਤਿ ਦਸਤਾਰ ਸਿਰਾ" ਵਾਲੀਆਂ ਸਿੰਘਣੀਆਂ ਜੁਧਾਂ ਜੰਗਾਂ ਵਿਚ ਸ਼ਹੀਦ ਤਾਂ ਹੋ ਜਾਂਦੀਆਂ ਸਨ, ਪਰ ਜੀਊਂਦੀਆਂ ਕਦੇ ਜ਼ਾਲਮਾਂ ਦੇ ਕਾਬੂ ਨਹੀਂ ਆਉਂਦੀਆਂ ਸਨ ।

ਇਹ ਜੋ ਛੀ ਜ਼ਮਾਨਾ ਪਾਕਿਸਤਾਨੀ ਸ਼ੈਤਾਨਾਂ ਦੇ ਜਬਰੋ ਜ਼ੁਲਮਾਂ ਦਾ ਭਾਣਾ ਵਰਤਿਆ ਹੈ ਅਤੇ ਹਿੰਦੂਆਂ ਦੀਆਂ ਬਹੂਆਂ ਬੇਟੀਆਂ ਨਾਲ ਸਿਖ ਕੌਮ ਦੀਆਂ ਯੁਵਤੀਆਂ ਨੂੰ ਭੀ ਜ਼ਾਲਮ ਫੜ ਕੇ ਲੈ ਗਏ ਹਨ, ਏਸੇ ਕਰਕੇ ਲੈ ਗਏ ਹਨ ਕਿ ਓਹਨਾਂ ਨੂੰ ਆਨ-ਮੱਤਣਾਂ ਦਾ ਸੰਗ-ਦੋਖ ਹੋਣ ਕਰਿ ਖਚਬਿਗੜ ਪਹਿਰਾਵਿਆਂ ਦੇ ਪਹਿਰਨ ਦਾ ਮੇਨੀਆ ਹੋ ਗਿਆ ਸੀ। ਸਿੰਘ ਸਦਾਉਣ ਵਾਲਿਆਂ ਨੇ ਆਪਣੀਆਂ ਮਾਵਾਂ ਧੀਆਂ ਭੈਣਾਂ ਨੂੰ ਲਾਲੀਆਂ ਕਿਰਾੜੀਆਂ ਬਣਾ ਕੇ ਹੀ ਰਖਿਆ ਹੋਇਆ ਸੀ । ਉਹਨਾਂ ਵਿਚ ਸਾਹਸ ਨਹੀਂ ਸੀ ਸਿੰਘਣੀਆਂ ਵਾਲੇ। ਉਹਨਾਂ ਅੰਦਰ ਸੂਰਬੀਰਤਾ ਹੀ ਨਹੀਂ ਸੀ ਰਹੀ। ਓਹ ਤਾਂ ਹਿੰਦਣੀਆਂ ਤੋਂ ਵੀ ਵਧ ਕੇ ਸ਼ੁਕੀਨ ਗੁੱਡੀਆਂ ਪਟੋਲੀਆਂ ਬਣੀਆਂ ਹੋਈਆਂ ਸਨ। ਪੋਠੋਹਾਰ ਵਿਚ ਜੋ ਐਸ਼ੋ-ਇਸ਼ਰਤ ਦਾ ਬਜ਼ਾਰ ਗਰਮ ਸੀ, ਉਸ ਨੇ ਸੂਰਬੀਰਤਾ ਵਾਲੇ ਸਾਹਸ ਨਰਮ (ਕਮਜ਼ੋਰ) ਕਰ ਦਿਤੇ ਹੋਏ ਸਨ। ਨਾ ਹੀ ਸਿਖ-ਪਰਵਾਰਾਂ ਦੀਆਂ ਘਰ-ਬਾਰਨਾਂ ਅੰਦਰ ਖ਼ੁਦ ਆਪਣਾ ਬਚਾਉ ਕਰਨ ਦੀ ਬੀਰਤਾ ਸੀ, ਨਾ ਹੀ ਫ਼ੈਸਨ-ਪ੍ਰਸਤ ਸਿੰਘਾਂ ਅੰਦਰ ਸੱਚੀ ਸੂਰਬੀਰਤਾ-ਭਰੀ ਮਰਦਾਨਗੀ ਦਾ ਜੁੱਸਾ ਰਿਹਾ ਸੀ। ਨਹੀਂ ਤੇ ਕਿਸੇ ਦੀ ਕੀ ਮਕਦੂਰ (ਮਜਾਲ) ਸੀ ਕਿ ਅਸਾਡੀਆਂ (ਖ਼ਾਲਸਾ ਪੰਥ ਦੀਆਂ) ਛੀਮੇਲਜ਼ (ਬਹੂ ਬੇਟੀਆਂ) ਨੂੰ ਭੀ ਜ਼ਾਲਮ ਜਰਵਾਣੇ ਫੜ ਕੇ ਲੈ ਜਾਂਦੇ ਅਤੇ ਹਿੰਦਣੀਆਂ ਦੇ ਖੰਧੇ ਹੀ ਰਲਾ ਦਿੰਦੇ ।

ਆਹ ! ਕੈਸੀ ਅਧੋਗਤੀ ਵਾਲੀ ਗੱਲ ਹੈ ਕਿ ਜਿਸ ਖ਼ਾਲਸਾ ਕੌਮ ਨੇ, ਸੂਰਬੀਰ ਸਿੰਘਾਂ ਅਤੇ ਸਿੰਘਣੀਆਂ ਨੇ, ਮਜ਼ਲੂਮ ਹਿੰਦੂਆਂ ਦੀਆਂ ਅਬਲਾਵਾਂ ਨੂੰ ਛੁਡਾ ਕੇ ਲਿਆਉਣਾ ਸੀ, ਉਹ ਨਸਲ ਅੱਜ ਕਲ੍ਹ ਅਜਿਹੀ ਖੱਸੀ ਅਤੇ ਨਮਰਦ ਹੋਈ ਹੋਈ ਹੈ ਕਿ ਆਪਣੀਆਂ ਅਤੇ ਗ਼ੈਰਾਂ ਮਜ਼ਲੂਮਾਂ ਨੂੰ ਜਰਵਾਣਿਆਂ ਦੀ ਕੈਦ ਚੋਂ ਛੁਡਾ ਕੇ ਲਿਆਉਣ ਦੀ ਹਿੰਮਤ ਹੀ ਨਹੀਂ ਰਖਦੀ। ਰੱਖਣ ਵੀ ਕਿਵੇਂ ਜਦੋਂ ਇਹਨਾਂ ਵਿਚ

ਹਿੰਮਤ ਹੀ ਨਹੀਂ ਰਹੀ, ਖ਼ਾਲਸਈ ਜਜ਼ਬਾ ਹੀ ਨਹੀਂ ਰਿਹਾ। ਨਿਪੁੰਸਕ ਸ਼ਾਂਤਮਈ ਦੇ ਅਕੀਦਤਮੰਦ ਹੋ ਰਹੇ ਹਨ। ਸ੍ਰੀ ਦਸਮੇਸ਼-ਦਰਸਾਈ ਰਹਿਤ-ਰਹਿਣੀ ਦੇ ਕਾਇਲ ਹੀ ਨਹੀਂ ਰਹੇ। ਗੁਰਮਤਿ ਉਚਿ ਔਜੀ ਸੂਰਮਤਾ ਹੀ ਨਹੀਂ ਰਹੀ। ਨਾਮ ਬਾਣੀ ਦੀ ਕਮਾਈ ਦੇ ਆਤਮ-ਕਲਾ ਸੰਧੂਰੇ ਜੀਵਨ ਹੀ ਨਹੀਂ ਰਹੇ। ਕੁਰਬਾਨੀ ਦੇ ਮਾਦੇ ਹੀ ਨਹੀਂ ਰਹੇ। ਮਾਦਾ-ਪ੍ਰਸਤੀ ਦੇ ਦੁਬੈਲ ਬਣ ਰਹੇ ਹਨ। ਹਕੂਮਤਾਂ ਦੀ ਪੰਜਾਲੀ ਉਹਨਾਂ ਦੇ ਗਲ ਵਿਚ ਐਸੀ ਪਈ ਹੋਈ ਹੈ ਕਿ ਉਹ ਗੁਰੂ-ਘਰ ਨੂੰ ਤਿਲਾਂਜਲੀ ਹੀ ਦੇਈ ਬੈਠੇ ਹਨ। ਗੁਰੂ-ਘਰ ਦੀ ਰਹਿਤ ਬਹਿਤ ਨੂੰ ਰਖਣਾ ਉਹ ਆਰ (ਸ਼ਰਮ) ਅਤੇ ਨੀਵਾਂ ਸ਼ੁਆਰ ਸਮਝਦੇ ਹਨ। ਵਜ਼ੀਰੀਆਂ ਅਮੀਰੀਆਂ ਦੇ ਚਸਕੇ ਵਾਲਿਆਂ ਅੰਦਰ ਕੁਰਬਾਨੀ ਦਾ ਜਜ਼ਬਾ ਰਹਿੰਦਾ ਹੀ ਨਹੀਂ। ਇਹ ਤਾਂ ਸ੍ਰੀ ਦਸਮੇਸ਼ ਪਿਤਾ ਦੇ ਦਰਸਾਏ ਪੂਰਨਿਆਂ ਉਤੇ ਚਲ ਕੇ ਹੀ ਰਹਿ ਸਕਦਾ ਹੈ। ਫ਼ੈਸ਼ਨ-ਪ੍ਰਸਤ ਸਿਖਾਂ ਨੇ ਪੰਥ ਦਾ ਅਰਧ ਅੰਗ (ਅੱਧਾ ਹਿੱਸਾ) ਤਾਂ ਕਟਾ ਕੇ ਕੁਟਲਤਾ ਦਾ ਵੇਸਧਾਰੀ ਬਣਾ ਦਿਤਾ ਹੈ। ਸਿੰਘਣੀਆਂ ਵਾਲੀ ਰਹਿਤ ਤੋਂ ਸੁੰਞੀਆਂ ਵਾਂਞੀਆਂ ਮਾਵਾਂ ਕਦੇ ਸੂਰਬੀਰਤਾ ਵਾਲੀ ਸਪਿਰਿਟ ਭਰੀ ਸੰਤਾਨ ਪੈਦਾ ਕਰ ਸਕਦੀਆਂ ਹਨ? ਕਦਾਚਿਤ ਨਹੀਂ। ਅਤੇ ਸਬਜ਼-ਫ਼ੈਸ਼ਨੀ ਲਾਅਨਤ ਅਸਾਡੀ ਜ਼ਨਾਨੀਅਤ ਅੰਦਰ ਅਕਾਲੀ ਲਹਿਰ ਦੇ ਮੁਢ ਤੋਂ ਹੀ ਪੈ ਚੁੱਕੀ ਹੈ।

ਅਸਾਨੂੰ ਪੱਕੀ ਤਰ੍ਹਾਂ ਯਾਦ ਹੈ ਕਿ ੧੯੧੪ ਤੋਂ ਪਹਿਲਾਂ ਗੁਰੂ-ਘਰ ਦੇ ਦੀਵਾਨਾਂ ਸਮਾਗਮਾਂ ਵਿਚ ਦਸਤਾਰੇ ਵਾਲੀਆਂ ਸਿੰਘਣੀਆਂ ਭੁਝੰਗਣਾਂ ਦੀ ਹੀ ਬਹੁਤਾਤ ਹੋਇਆ ਕਰਦੀ ਸੀ, ਜਿਨ੍ਹਾਂ ਨੂੰ ਦੇਖ ਕੇ ਦਸਤਾਰ-ਹੀਣ ਯੁਵਤੀਆਂ ਲਜਿਆ-ਵਾਨ ਹੋ ਕੇ ਦਸਤਾਰ ਧਾਰਨ ਕਰ ਲੈਂਦੀਆਂ ਸਨ। ਜੋ ਲਜਿਆ ਅਜ ਅਸਾਡੀਆਂ ਧੀਆਂ ਭੈਣਾਂ ਆਨਮੱਤਣਾਂ ਨੂੰ ਦੇਖ ਕੇ ਖਾਂਦੀਆਂ ਹਨ ਅਤੇ ਉਹਨਾਂ ਦੀ ਕੁਰਹਿਤ ਧਾਰਨਾ ਦੇ ਵਹਿਣ ਵਿਚ ਹੀ ਰੁੜ੍ਹ ਜਾਂਦੀਆਂ ਹਨ, ਉਹ ਲਜਿਆ ਓਦੋਂ ਦਸਤਾਰ-ਸਜੀਲੀ ਸਿੰਘਣੀਆਂ ਭੁਝੰਗਣਾਂ ਦੇ ਦਲਾਂ ਦੇ ਦਲ ਦੇਖ ਕੇ ਅਨਮੱਤਣਾਂ, ਜਾਂ ਅਨਮੱਤਣਾਂ ਦੇ ਰੀਸ-ਘੜੀਸੀ ਬਣਿ ਬੈਠੀਆਂ ਦਸਤਾਰ-ਹੀਣੀਆਂ ਕੁਰਹਿਤਣਾਂ ਸਿਖ ਬੀਬੀਆਂ ਖਾਂਦੀਆਂ ਹੁੰਦੀਆਂ ਸਨ।

ਅਸੀਂ ਜਦੋਂ ਸੋਲ੍ਹਾਂ ਸਾਲ ਦੀ ਜੇਲ੍ਹ-ਯਾਤਰਾ ਤੋਂ ਅਯਾਤ੍ਰ ਹੋ ਕੇ ੧੯੩੦ ਵਿਚਿ ਵਾਪਸ ਬਾਹਰ ਆਏ ਤਾਂ ਅਸਾਡੀ ਹੈਰਾਨਗੀ ਦੀ ਹੱਦ ਨਾ ਰਹੀ ਜਦੋਂ ਅਸੀਂ ਟਾਵੀਆਂ ਟਾਵੀਆਂ ਬੀਬੀਆਂ ਭੈਣਾਂ ਦੇ ਸਿਰਾਂ ਤੇ ਹੀ ਦਸਤਾਰਾਂ ਦੇਖੀਆਂ। ਰਾਵਲਪਿੰਡੀ ਦੀ ਵਿਸਿਨਿਟੀ (vicinity) ਵਾਲਾ ਤ੍ਰੀਮਤ-ਮੰਡਲ ਮਹਾਜ਼ ਤਾਂ ਸਾਰੇ ਦਾ ਸਾਰਾ ਹੀ ਦਸਤਾਰ-ਹੀਣਤਾ ਦੀ ਕੁਰਹਿਤਤਾ ਦੇ ਵਹਿਣ ਵਿਚ ਹੀ ਰੁੜ੍ਹਿਆ ਦੇਖਿਆ। ੧੯੧੪ ਤੋਂ ਪਹਿਲਾਂ ਪੋਠੋਹਾਰ ਦੇ ਪਰਵਾਰਾਂ ਦੇ ਪਰਵਾਰ ਤਿਆਰ-ਬਰ-ਤਿਆਰ ਰਹਿਤਵਾਨ ਦਸਤਾਰਧਾਰੀ ਜੋ ਅਸੀਂ ਦੇਖਦੇ ਹੁੰਦੇ ਸਾਂ, ਉਸ ਦਾ ਨਮੂਜ (ਨਿਸ਼ਾਨ)

ਨਾ ਰਿਹਾ । ਮਾਝੇ ਵਿਚ ਭੀ ਜੋ ਦਸਤਾਰ-ਰਹਿਤਣ ਬੀਬੀਆਂ ਭੁਝੰਗਣਾਂ ਦਾ ਜ਼ੋਰ ਸ਼ੋਰ ਅਸੀਂ ਦੇਖਦੇ ਹੁੰਦੇ ਸਾਂ, ਉਹ ਭੀ ਜਦੋਂ ਨਾ ਦਿਸਿਆ ਤਾਂ ਬੜੀ ਹੀ ਮਾਯੂਸੀ ਹੋਈ। ਕੈਰੋਂ ਦੇ ਕੰਨਿਆ ਵਿਦਿਆਲਾ ਦੀਆਂ ਕਈ ਸੈਂਕੜੇ ਵਿਦਿਆ-ਰਥਣਾਂ ਦੇ ਦਲਾਂ ਦੇ ਦਲ ਜੋ ਅਸੀਂ ਦਸਤਾਰ-ਸਸ਼ੋਭਤੀ ਦੀਦਾਰਿਆਂ ਵਿਚ ਦੇਖਦੇ ਹੁੰਦੇ ਸਾਂ, ਉਥੇ ਨਮੂਦ ਮਾਤਰ ਭੀ ਦਸਤਾਰਾ ਨਾ ਰਿਹਾ। ਹਾਂ ਮਾਝਾ ਸੈਂਟਰਲ ਦੀਵਾਨ ਅਤੇ ਗੜਗੱਜ ਜੱਥੇ ਦੇ ਪਰਵਾਰਾਂ ਵਿਚ ਦਸਤਾਰ ਦੀ ਗੁਰਮਤਿ ਨਿਸ਼ਾਨੀ ਕਾਇਮ ਦਾਇਮ ਦੇਖ ਕੇ ਚਿਤ ਬੜਾ ਹੀ ਪ੍ਰਸੰਨ ਹੋਇਆ, ਪਰ ਉਹ ਪਰਸੰਨਤਾ ਨਾ ਰਹੀ ਜੋ ੧੯੧੪ ਤੋਂ ਪਹਿਲਾਂ ਸੀ।

ਤੁਸੀਂ ਸਮਝ ਲਵੋ ਕਿ ਜਿਨ੍ਹਾਂ ਪਰਵਾਰਾਂ ਦੀਆਂ ਤਿੰਨ ਤਿੰਨ ਸੌ, ਚਾਰ ਚਾਰ ਸੌ ਭੁਝੰਗਣਾਂ ਕੈਰੋਂ ਆਸ਼੍ਰਮ ਵਿਚ ਦਸਤਾਰਧਾਰੀ ਸਨ, ਕੀ ਉਹਨਾਂ ਪਰਵਾਰਾਂ ਦੀਆਂ ਸਮੁਚੀਆਂ ਜਨਾਨੀਆਂ ਦਸਤਾਰਧਾਰੀ ਨ ਹੋਣਗੀਆਂ ? ਮਾਲਵਾ ਤਾਂ ਓਦੋਂ ਦਸਤਾਰਧਾਰੀ ਰਹਿਤ ਦਾ ਮਰਕਜ਼ ਬਣਿਆ ਹੋਇਆ ਸੀ। ਜੱਥਿਆਂ ਦੇ ਜੱਥੇ, ਪਰਵਾਰਾਂ ਦੇ ਪਰਵਾਰ, ਸਿਘਾਂ ਦੇ ਪਿੰਡਾਂ ਵਿਚ, ਕੀ ਇਸਤ੍ਰੀ ਕੀ ਮਰਦ ਦਸਤਾਰਧਾਰੀ ਹੀ ਦਿਸਦੇ ਸਨ । ਜਿਸ ਪੰਚਖੰਡ ਵਿਦਿਆ ਭੰਡਾਰ ਵਿਚੋਂ ਸਹੰਸਰ ਬੀਬੀਆਂ ਦਸਤਾਰ ਪੰਜ ਕਕਾਰ ਦੀਆਂ ਰਹਿਤਵਾਨ ਹੋ ਕੇ ਨਿਕਲੀਆਂ, ਤਿਨ੍ਹਾਂ ਨੇ ਆਪੋ ਆਪਣੇ ਪਿੰਡਾਂ ਵਿਚ ਜਾ ਕੇ ਪ੍ਰਚਾਰ ਕਰ ਕਰ ਕੇ ਅਣਗਿਣਤ ਗਿਣਤੀ ਵਿਚ ਦਸਤਾਰ-ਹੀਣ ਬੀਬੀਆਂ ਦੇ ਦਸਤਾਰੇ ਸਜਾਏ। ਇਸ ਬਿਧਿ ਕਕਾਰ-ਹੀਣਾਂ ਦੇ ਪੰਜ ਕਕਾਰ ਪੂਰੇ ਕੀਤੇ। ਪ੍ਰਚਾਰ ਕਰਨ ਦੀ ਓਦੋਂ ਲੋੜ ਹੀ ਨਹੀਂ ਸੀ । ਦਸਤਾਰ-ਸਜੀਲੀਆਂ ਬੀਬੀਆਂ ਭੁਝੰਗਣਾਂ ਦੇ ਦਲਾਂ ਦੇ ਦਲ ਦੇਖ ਕੇ ਆਮੁਹਾਰੀਆਂ ਹੁੱਬਾਂ ਹਰੇਕ ਬੀਬੀ ਦੇ ਹਿਰਦੇ ਵਿਚ ਉਪਜਦੀਆਂ ਸਨ ਕਿ ਦਸਤਾਰਾਂ ਸਜਾਈਏ । ਪੰਚ ਖਾਲਸਾ ਦੀਵਾਨ ਦੇ ਪੰਚਖੰਡ ਵਿਦਿਆ ਭੰਡਾਰ ਦੀਆਂ ਦਸਤਾਰ-ਸਸ਼ੋਭਤੀ ਭੁਝੰਗਣਾਂ ਦੀ ਨੇਕ ਮਿਸਾਲ ਦੇ ਪੂਰਨੇ ਪਏ ਦੇਖ ਕੇ ਜਸਪਾਲੋਂ ਦੇ ਕੰਨਿਆ ਵਿਦਿਆ ਆਸ਼੍ਰਮ ਦੇ ਕਈ ਸੈਂਕੜੇ ਵਾਲੀ ਗਿਣਤੀ ਦੀਆਂ ਬੀਬੀਆਂ ਭੀ ਦਸਤਾਰ-ਧਾਰੀ ਗੁਰਮਤਿ-ਕਕਾਰੀ ਰਹਿਤ ਵਿਚ ਪਰੀਪੂਰਨ ਹੋ ਗਈਆਂ। ਲਾਇਲਪੁਰ ਜ਼ਿਲੇ ਦੇ ਬਾਰ ਇਲਾਕੇ ਦੇ ਪਰਵਾਰਾਂ ਦੇ ਪਰਵਾਰ ਨਾ ਸਿਰਫ਼ ਦਸਤਾਰ-ਧਾਰੀ ਰਹਿਤ ਸੇਤੀ ਸੁਭਾਇਮਾਨ ਸਨ, ਬਲਕਿ ਰਹਿਤ ਬਿਬੇਕ ਸਰਬਲੋਹ ਦੀ ਧਾਰਨਾ ਦੇ ਭੀ ਧਾਰਨੀ ਸਨ । ਪਰ ਸਾਡੇ ਬਾਹਰ ਆਉਂਦੇ ਤਾਈਂ ਖ਼ਬਰ ਨਹੀਂ ਕੀ ਬਾਕਾ ਵਗ (ਭਾਣਾ ਵਰਤ) ਗਿਆ ਕਿ ਇਹ ਦਸਤਾਰ-ਧਾਰੀ ਰਹਿਤ ਬਹਿਤ ਵਾਲੀ ਜੱਥੇਬੰਦੀ ਪਰਵਾਰ ਸਾਧਾਰਨੀ ਗੁਰਮੁਖ-ਤਾਈ ਸਭ ਖੇਰੂੰ ਖੇਰੂੰ ਹੋ ਗਈ। ਇਸ ਰਹਿਤ ਧਾਰਨਾ ਦੇ ਖ਼ਾਸ ਮਰਕਜ਼ (ਕੇਂਦਰ) ਵਿਚ ਕਮਜ਼ੋਰੀ ਵਾਲੀ ਐਸੀ ਘਾਟ ਦਿਸੀ ਕਿ ਟਾਵੀਆਂ ਟਾਵੀਆਂ ਮਿਸਾਲਾਂ ਹੀ ਬਾਕੀ ਰਹਿ ਗਈਆਂ। ਕਿਰਾੜਮਤੀ ਦਾ ਫੇਰ ਜ਼ੋਰ ਪੈ ਗਿਆ। ਗੁਰੂ ਕੀ ਰਹਿਤ-ਬਹਿਤ ਰੱਖਣ ਦਾ ਧਿਆਨ

ਹੀ ਕਿਸੇ ਨੂੰ ਨਾ ਰਹਿਆ । ਕੇਵਲ ਕਾਲੀਆਂ ਦਸਤਾਰਾਂ ਸਜਾਉਣ ਨੂੰ ਹੀ ਸਮੂਚੀ ਰਹਿਤ ਬਹਿਤ ਸਮਝਿਆ ਗਿਆ । ਇਹ ਭੀ ਮਰਦਾਂ ਦੇ ਤਬਕੇ ਵਿਚ ਹੀ । ਇਸਤ੍ਰੀਆਂ ਫੇਰ ਭੀ ਸੁੰਵੀਆਂ ਦੀਆਂ ਸੁੰਵੀਆਂ ਹੀ ਦਿਸੀਆਂ ਇਸ ਰਹਿਤ ਖੁਣੋਂ । ਅਫ਼ਸੋਸ ਕਿ ਅੱਜ ਦੇ ਅਕਾਲੀ ਲੀਡਰ ਇਸ ਗੁਰੂ-ਦਰਸਾਈ ਦਸਤਾਰ ਦੀ ਰਹਿਤ-ਰਹਿਣੀ ਨੂੰ ਨੀਚਾ ਦਿਖਾਉਣ ਉਤੇ ਤੁਲੇ ਹੋਏ ਹਨ ।

ਯਾਦ ਰਹੇ ਕਿ ਸ੍ਰੀ ਦਸਮੇਸ਼ ਜੀ ਦੇ ਸਮੇਂ ਤੋਂ ਹੀ ਸੀਨਾ ਬਸੀਨਾ ਅੰਮ੍ਰਿਤ-ਸਿੰਚਾਰੀ ਤੱਤ ਖ਼ਾਲਸਈ ਜੱਥਿਆਂ ਅੰਦਰ ਪੰਜ ਕਕਾਰਾਂ ਦੀ ਰਹਿਤ ਵਿਚ ਦਸਤਾਰ ਸ਼ਾਮਲ ਰਹੀ ਹੈ ਅਤੇ ਇਸ ਦਸਤਾਰ ਨੂੰ 'ਕੇਸਕੀ' ਦਾ ਖ਼ਿਤਾਬ ਦਿਤਾ ਗਿਆ ਸੀ। ਗੁਰੂ-ਘਰ ਦੇ ਰਹਿਤਨਾਮਿਆਂ ਵਿਚ ਜਿਥੇ ਪੰਜ ਕਕਾਰ ਦਸੇ ਦਰਸਾਏ ਅਤੇ ਦ੍ਰਿੜ੍ਹਾਏ ਗਏ, ਉਥੇ ਇਉਂ ਲਿਖਿਆ ਗਿਆ, ਯਥਾ ਗੁਰੂ ਉਪਦੇਸ਼ ਹਿਤ ਉਪਦੇਸਨੀ ਰਹਿਤਨੀ ਰਹਿਤਨਾਮਾ :—

"ਕਛ, ਕੜਾ, ਕਿਰਪਾਨ, ਕੰਘਾ, ਕੇਸਕੀ ॥
ਇਹ ਪੰਚ ਕਕਾਰੀ ਰਹਿਤ ਧਾਰੇ ਸਿਖ ਸੋਈ ॥"

ਤੱਤ ਅੰਮ੍ਰਿਤ-ਸਿੰਚਾਰੀ ਪੰਜਾਂ ਪਿਆਰਿਆਂ ਦੇ ਹਿਤ-ਉਪਦੇਸ਼ ਦੁਆਰਾ ਭੀ ਪਰੰਪਰਾ ਤੋਂ ਇਹੀ ਪੰਜ-ਕਕਾਰੀ ਰਹਿਤ ਦ੍ਰਿੜ੍ਹਾਈ ਜਾਂਦੀ ਰਹੀ ਅਤੇ ਹੁਣ ਤਾਈਂ ਦ੍ਰਿੜ੍ਹਾਈ ਜਾਂਦੀ ਹੈ।

'ਕੇਸਕੀ' ਦਾ ਅਰਥ ਕੇਸਾਂ ਨੂੰ ਸੰਭਾਲਣ ਵਾਲੀ ਦਸਤਾਰ ਹੈ। ਜਿਵੇਂ "ਹਰਿ ਸੇਵ ਸੇਵਕ ਸੇਵਕੀ"* ਗੁਰਵਾਕ ਅੰਦਰ 'ਸੇਵਕੀ' ਸੇਵਾ ਦੀ ਪੁਤਲੀ, "ਹਰਿ ਰੰਗੁ ਮਾਣੇ ਰੰਗੁਕੀ"* ਗੁਰਵਾਕ ਅੰਦਰ 'ਰੰਗੁਕੀ' ਵਾ ਰੰਗਾਂ ਦੀ ਗੁਥਲੀ ਪੋਟਲੀ, ਜਿਵੇਂ 'ਲੂਣਕੀ' ਲੂਣ ਆਦਿ ਮਸਾਲਾ ਸੰਭਾਲਣ ਵਾਲੀ ਨਿੱਕੀ ਜਿਹੀ ਸੰਦੂਕਚੀ ਨੂੰ ਕਹਿੰਦੇ ਹਨ। ਤਾਂਤੇ ਪੰਜਵਾਂ ਕਕਾਰ 'ਕੇਸਕੀ' (ਦਸਤਾਰ) ਹੈ, ਨਾਕਿ ਕੇਸ।

'ਕੇਸਕੀ' ਪਦ ਦੀ ਅਰਥ-ਮਹੱਤਤਾ ਤੋਂ ਅਜਾਣ ਸਿਖਾਂ ਨੇ ਗ਼ਲਤੀ ਨਾਲਿ 'ਕੇਸਕੀ' ਦੇ ਥਾਉਂ 'ਕੇਸ' ਹੀ ਪੰਜ ਕਕਾਰਾਂ ਵਿਚ ਸ਼ਾਮਲ ਸਮਝ ਲਏ। ਜੈਸੇ ਕਿ ਗ਼ਲਤੀ ਨਾਲ ਛਾਪੇ ਦੀ ਡਿਸਮਿਸਤਾ (ਟੁਟ ਫੁਟ) ਕਰਕੇ ਰਹਿਤਨਾਮਿਆਂ ਵਿਚਿ ਲਿਖੇ ਪੰਚ ਕਕਾਰੀ ਸ਼੍ਰੇਣੀ ਦੇ ਅੰਕ 'ਕੇਸਕੀ' ਨੂੰ ਕਈਆਂ ਅਣਜਾਣਾਂ ਨੇ 'ਕੇਸਰੀ' ਹੀ ਉਠਾਇਆ ਹੈ। ਕਕੇ ਅੱਖਰ ਦੀ ਜਗ੍ਹਾ ਰਾਰਾ ਉਠਾਇਆ। ਸੋ ਕੇਸ ਅਤੇ ਕੇਸਰੀ ਦੋਈ ਪਦ ਗ਼ਲਤ ਹਨ। ਅਸਲ ਪੰਚ ਕਕਾਰੀ ਪਦ ਕੇਸਕੀ ਹੈ, ਜਿਸਦਾ ਸਪੱਸ਼ਟ ਅਰਥ ਦਸਤਾਰ ਹੈ।

ਕੇਸਾਂ ਦੀ ਧਾਰਨਾ ਤਾਂ ਵੱਡੀਆਂ ਚਾਰ ਕੁਰਹਿਤਾਂ ਵਿਚ ਆ ਗਈ। ਉਸਨੂੰ ਮੁੜ ਪੰਜ-ਕਕਾਰੀ ਰਹਿਤ ਵਿਚ ਲਿਆਉਣ ਦੀ ਲੋੜ ਹੀ ਨਹੀਂ। ਕੇਸ ਧਾਰਨੇ ਖ਼ਾਲਸਾ ਜੀ ਦੀ ਮੁਖ ਕੁਦਰਤੀ ਰਹਿਤ ਹੈ। ਇਸ ਰਹਿਤ ਨੂੰ ਨਾ ਧਾਰਨ ਕਰਕੇ ਤਾਂ

* ਵਡਹੰਸ ਮ: ੪, ਘੋੜੀਆਂ, ਪੰਨਾ ੫੭੬

ਸਿਖ ਪਤਿਤ ਹੋ ਜਾਂਦਾ ਹੈ। ਪੰਜ-ਕਕਾਰੀ ਰਹਿਤ ਦੇ ਕਿਸੇ ਅੰਗ ਤੋਂ ਹੀਣ ਹੋਇਆਂ ਸਿਖ ਪਤਿਤ ਨਹੀਂ ਗਰਦਾਨਿਆ ਜਾਂਦਾ, ਤਨਖ਼ਾਹੀਆ ਸਮਝਿਆ ਜਾਂਦਾ ਹੈ । ਦੂਜੇ ਵਡੀ ਗੱਲ ਇਹ ਹੈ ਕਿ ਪੰਜ ਕਕਾਰ ਪੰਜੇ ਹੀ ਬਹਿਰੂਨੀ ਚਿੰਨ੍ਹ ਹਨ, ਸਰੀਰ ਅੰਗ-ਜੁੜਵੇਂ ਨਹੀਂ, ਜੈਸੇ ਕਿ ਕੇਸ ਹਨ। ਕੇਸ ਤੇ ਸਰੀਰ ਦੇ ਨਾਲ ਅੰਗਵੇਂ ਹੀ ਅੰਦਰੂਨੀ ਲੁਆਜ਼ਮੇ (ਉਪਜ) ਹਨ। ਕਛ ਭੀ ਬਹਿਰੂਨੀ (ਬਹਾਰ ਦੇ ਬਸਤਰ ਤੋਂ ਪ੍ਰਾਪਤਿ ਕੀਤਾ) ਕਕਾਰ, ਬਾਹਰ ਦੇ ਪਹਿਰਾਵੇ ਵਾਲਾ ਕਕਾਰ, ਕੜਾ ਭੀ ਸਰਬ ਲੋਹ ਦਾ ਅੰਗਿ ਸਜਾਇਆ ਬਾਹਰੀ ਪਹਿਰਾਵੇ ਵਾਲਾ ਕਕਾਰ, ਕਿਰਪਾਨ ਭੀ ਬਾਹਰੋਂ ਸ਼ਸਤਰੀ ਧਾਰਨ ਵਾਲਾ ਬਹਿਰੂਨੀ-ਪਹਿਰਾਵੀਆ ਕਕਾਰ, ਕੰਘਾ ਭੀ ਕੇਸਾਂ ਦੀ ਸਫ਼ਾਈ ਲਈ ਬਹਿਰੂਨੀ ਕਕਾਰ, ਪੰਜਵਾਂ ਕਕਾਰ ਕੇਸਕੀ (ਦਸਤਾਰ) ਭੀ ਬਾਹਰ ਬਸਤ੍ਰਾਵੀ ਕਕਾਰ।

'ਕੇਸ' ਤਾਂ ਕਦਾਚਿਤ ਕਕਾਰਾਂ ਵਿਚ ਸ਼ਾਮਲ ਹੋ ਹੀ ਨਹੀਂ ਸਕਦੇ, ਜੋ ਸਰੀਰ ਦੇ ਅੰਦਰੋਂ ਹੀ ਉਪਜੇ ਹਨ। ਅੰਗੋਂ ਹੀ ਉਗਵੇ ਹਨ ਅਤੇ ਅੰਗ ਸੰਗ ਹੀ ਨਿਭਣਗੇ। ਸਿਖੀ ਹੀ ਕੇਸਾਂ ਸੁਆਸਾਂ ਨਾਲ ਹੈ। ਜੈਸੇ ਸੁਆਸਾਂ ਬਿਨਾਂ ਸਰੀਰ ਕਾਇਮ ਨਹੀਂ ਰਹਿ ਸਕਦਾ ਤੈਸੇ ਕੇਸਾਂ ਬਿਨਾਂ ਸਿੱਖੀ ਭੀ ਕਾਇਮ ਨਹੀਂ ਰਹਿ ਸਕਦੀ । ਕੇਸ-ਵਿਹੂਣਾ ਸਿੱਖ 'ਸਿੱਖ' ਹੀ ਨਹੀਂ ਰਹਿ ਸਕਦਾ, ਪਤਿਤ ਹੋ ਜਾਂਦਾ ਹੈ। ਗੁਰਸਿਖਾਂ ਲਈ ਕੇਸ ਤਾਂ ਸੁਆਸਾਂ ਪ੍ਰਾਣਾਂ ਤੋਂ ਭੀ ਪਿਆਰੇ ਹਨ। ਤਾਂ ਹੀ ਤਾਂ ਅਰਦਾਸ ਵਿਚ ਆਖਿਆ ਜਾਂਦਾ ਹੈ "ਸਿਖੀ ਕੇਸਾਂ ਸੁਆਸਾਂ ਨਾਲਿ ਨਿਭੇ"। ਕੇਸਾਂ ਨੂੰ ਬਹਿਰਾਵੀ ਕਕਾਰ-ਰਹਿਤ ਦੇ ਪੰਜ ਕਕਾਰਾਂ ਦਾ ਅੰਗ ਸਮਝਣਾ, ਕੇਸਾਂ ਦੀ ਮਹੱਤਤਾ ਨੂੰ ਘਟਾਉਣਾ ਹੈ। ਤਾਂਤੇ ਗੁਰਮਤਿ ਰਹਿਤ ਰਹਿਣੀ ਅਨੁਸਾਰ 'ਕਛ ਕੜਾ ਕਿਰਪਾਨ ਕੰਘਾ ਕੇਸਕੀ' ਪੰਜ ਕਕਾਰਾਂ ਦਾ ਹਰ ਦੰਮ ਅੰਗਿ ਸੰਗਿ ਰਖਣਾ ਹਰ ਇਕ ਗੁਰਸਿਖ ਲਈ ਲਾਜ਼ਮੀ ਹੈ । ਪਰ ਏਹਨਾਂ ਕਕਾਰਾਂ ਵਿਚ ਕੋਈ ਕਕਾਰ ਸੁਤੇ ਸੁਭਾਵ ਅਜਾਣੇ ਹੀ ਸਰੀਰ ਤੋਂ ਅਲਹਿਦਾ ਭੀ ਹੋ ਸਕਦਾ ਹੈ, ਜਿਸ ਦੀ ਮੁੜ ਅਰਦਾਸ ਹੋ ਕੇ ਤਨਖ਼ਾਹ ਬਖ਼ਸ਼ਾਈ ਜਾਂਦੀ ਹੈ । ਪਰ ਕੇਸਾਂ ਤੋਂ ਰਹਿਤ ਹੋਇਆਂ ਤਾਂ ਮੁੜਿ ਅੰਮ੍ਰਿਤ ਛਕਣਾ ਪੈਂਦਾ ਹੈ, ਕਿਉਂਕਿ ਕੇਸ-ਹੀਣ ਸਿਖ ਪਤਿਤ ਹੋ ਜਾਂਦਾ ਹੈ। ਕੇਸ ਸਰੀਰ ਤੋਂ ਅਲਹਿਦਾ ਨਹੀਂ ਕੀਤੇ ਜਾ ਸਕਦੇ, ਸੁਤੇ ਸੁਭਾਵ ਜਾਂ ਅੰਵਾਣਤਾ ਵਿਚ ਲਾਂਭੇ ਨਹੀਂ ਹੋ ਸਕਦੇ। ਜਦੋਂ ਹੋਣਗੇ ਤਾਂ ਮਿਥ ਕੇ, ਜਾਣ ਕੇ ਹੋਣਗੇ ਜਾਂ ਜਬਰਨ ਅਲਹਿਦਾ ਕੀਤੇ ਜਾਣਗੇ।

ਤਾਂਤੇ ਬੜੀ ਭਾਰੀ ਭੁਲ ਇਹ ਵਰਤੀਂਦੀ ਚਲੀ ਆਈ ਹੈ ਕਿ ਪੰਜ ਕਕਾਰਾਂ ਦੀ ਗਿਣਤੀ ਵਿਚ 'ਕੇਸਕੀ' ਦੇ ਥਾਉਂ ਕੇਸਾਂ ਨੂੰ ਗਿਣਿਆ ਜਾਂਦਾ ਰਿਹਾ ਹੈ । ਏਸੇ ਵੱਡੀ ਭੁੱਲ ਦੇ ਕਾਰਨ ਕੇਸਕੀ (ਦਸਤਾਰ) ਦੀ ਧਾਰਨਾ ਗੁਰੂ ਪੰਥ ਦੇ ਇਸਤ੍ਰੀ-ਅੰਗ ਦੀ ਕਕਾਰ-ਧਾਰਨਾ ਵਲੋਂ ਢਿਲੀ ਪਈ । ਦਸਤਾਰ (ਕੇਸਕੀ) ਨੂੰ ਕਕਾਰਾਂ ਵਿਚ ਜ਼ਰੂਰੀ ਨਹੀਂ ਸਮਝਿਆ ਜਾਂਦਾ ਰਿਹਾ। ਐਸਾ ਸਮਝਣਾ ਹੀ ਕਜ-ਫ਼ਹਿਮੀ ਹੈ । ਜੇ ਕਜ-ਫ਼ਹਿਮੀ ਨਾ ਹੁੰਦੀ ਤਾਂ ਸਿਖਾਂ ਮਰਦਾਂ ਲਈ ਦਸਤਾਰ ਕਿਉਂ ਜ਼ਰੂਰੀ ਸਮਝੀ

ਜਾਂਦੀ। ਇਹ ਤਾਂ ਅਨਮਤੀਆਂ ਦੀ ਰੀਸੇ, ਫ਼ੈਸ਼ਨਪ੍ਰਸਤੀ ਦੀ ਕੁਰੀਤੇ, ਕੇਵਲ ਇਸਤ੍ਰੀ-ਸਿਖ-ਜਾਮੇ ਤੋਂ ਹੀ ਜਾਣ ਬੁਝ ਕੇ ਅਲਹਿਦਾ ਸਮਝੀ ਗਈ ਹੈ।

ਆਮ ਅਤੇ ਲੋਕ-ਲਾਜ-ਗ੍ਰਸਤ ਨਕਲੀ ਸਿਖਾਂ ਨੂੰ ਇਹ ਫ਼ਾਲਤੂ ਵਹਿਮ ਪਿਆ ਹੋਇਆ ਹੈ ਕਿ ਇਸਤ੍ਰੀਆਂ ਦੇ ਸੀਸ ਤੇ ਦਸਤਾਰ ਸਜਾਇਆਂ ਇਸਤ੍ਰੀ ਦਾ ਇਸਤ੍ਰੀਅੱਤ ਨਹੀਂ ਰਹਿੰਦਾ, ਜੈਸਾ ਕਿ ਕਈ ਮੂਰਖਾਂ, ਅਨੇਕਾਂ ਅਹਿਮਕਾਂ ਦਾ ਇਹ ਵਹਿਮ ਸੀ ਕਿ ਇਸਤ੍ਰੀਆਂ ਦਾ ਨੱਕ ਕੰਨ ਛੇਦੇ ਬਿਨਾਂ ਅਤੇ ਹੋਰ ਗਹਿਣੇ ਪਹਿਨਾਏ ਬਿਨਾਂ ਤ੍ਰੀਮਤਾਂ ਦਾ ਤ੍ਰੀਮਤ, ਤੀਵੀਂ-ਪੁਣਾ, ਇਸਤ੍ਰੀ-ਪੁਣਾ ਨਹੀਂ ਰਹਿੰਦਾ। ਇਸਤ੍ਰੀ-ਪੁਣਾ ਤਾਂ ਕੁਦਰਤੀ ਅੰਗਾਂ ਕਰਕੇ ਹੈ, ਨਾ ਕਿ ਬਨਾਵਟੀ ਸਜਾਵਟ (ਆਰਾਇਸ਼ ਪੈਰਾਇਸ਼) ਕਰਕੇ ? ਲਿੰਗ-ਭੇਦ ਕਰਕੇ ਇਸਤ੍ਰੀ 'ਇਸਤ੍ਰੀ' ਹੀ ਰਹੇਗੀ। ਇਸਤ੍ਰੀ ਦੀ ਜ਼ਾਹਰਾ ਪਛਾਣ ਸਰੀਰ ਦੀ ਖ਼ਾਸ ਕਰ ਛਾਤੀ ਦੀ ਕੁਦਰਤੀ ਬਨਾਵਟ ਨੇ ਹੀ ਵਿਲੱਖਣ ਕਰਿ ਛਡੀ ਹੋਈ ਹੈ। ਇਸਤ੍ਰੀ ਦੇ ਮੁਖ ਉਤੇ ਦਾੜ੍ਹੀ ਮੁੱਛਾਂ ਕੁਦਰਤਨ ਆਉਂਦੀਆਂ ਹੀ ਨਹੀਂ। ਮਰਦ ਇਸਤ੍ਰੀ ਦੀ ਯੁਵਕਤਾ ਦੀ ਇਹ ਪਰਤੱਖ ਪਹਿਚਾਣ ਹੈ। ਆਪੋਂ ਸਹੇੜੀ ਬਨਾਵਟੀ ਪਛਾਣਾਂ ਦੇ ਪ੍ਰਚਾਰ ਕਰਨ ਦੀ ਏਥੇ ਕੀ ਜਾਏ ਹੈ। ਕੀ ਕੇਸਾਂ ਤੇ ਚੂੰਡੇ ਬਣਾਇਆਂ ਯਾ ਗੁਤਾਂ ਲਮਕਾਇਆਂ ਜਾਂ ਦਸਤਾਰ-ਹੀਣ ਕਰਾਇਆਂ ਇਸਤ੍ਰੀਅੱਤ ਦੀ ਬਾਹਲੀ ਪਛਾਣ ਹੈ ? ਇਹ ਸਭ ਲਗਵ (ਹੋਛੀਆਂ) ਦਲੀਲਾਂ ਹਨ। ਨਿਰੀ ਨੀਤ-ਫਿੱਟੀ ਵਾਲੀਆਂ ਹੁੱਜਤਾਂ ਹਨ।

ਜ਼ਮਾਨੇ ਦੇ ਵਹਿਣ ਵਿਚ ਰੁੜ੍ਹੇ ਹੋਏ ਫ਼ੈਸ਼ਨ-ਪ੍ਰਸਤ ਸਿਖ ਨਵਯੁਵਕ ਭੀ ਆਪਣੀਆਂ ਅਰਧੰਗੀਆਂ ਨੂੰ ਫ਼ੈਸ਼ਨਦਾਰ ਵਹੁਟੀਆਂ ਬਣਾ ਕੇ ਹੀ ਰਾਜੀ ਹਨ। ਓਹਨਾਂ ਨੂੰ ਗੁਰਮਤਿ ਦੀ ਪਰਵਾਹ ਹੀ ਨਹੀਂ, ਆਪਣੀ ਮਨ ਦੀ ਮਰਜ਼ੀ (ਮਨਮਤ) ਦੀ ਪਰਵਾਹ ਹੈ। ਜੋ ਘਾਟਾ ਪਾਇਆ ਹੈ, ਅਜਿਹੇ ਪ੍ਰੀਤ ਲੜੀ ਦੇ ਮੁਠੇ ਇਸ਼ਕ-ਬਾਜ਼ਾਂ ਨੇ ਹੀ ਪਾਇਆ ਹੈ। ਓੜਕ ਅਜਿਹੇ ਫ਼ੈਸਨ-ਪ੍ਰਸਤ ਇਸ਼ਕਬਾਜ਼ ਨਾਮ-ਧ੍ਰੀਕ ਸਿਖੜੇ ਗੁਰਸਿਖੀ ਤੋਂ ਹੀ ਗਿਰ ਜਾਣਗੇ। ਏਹਨਾਂ ਨੂੰ ਸੋਧਣ ਦੀ ਲੋੜ ਹੈ, ਨਾ ਕਿ ਏਹਨਾਂ ਦੀ ਮਰਜ਼ੀ ਦੇ ਅਨੁਸਾਰੀ ਹੋ ਕੇ ਪੰਥ ਨੂੰ ਕੁਲਾਹੇ-ਵੰਤ ਬਣਾਉਣ ਦੀ। ਬਹੁਤਾ ਘਾਟਾ ਤਾਂ ਏਹਨਾਂ ਨੇ ਇਹ ਪਾਇਆ ਹੈ ਕਿ ਇਹ ਸਿੰਘਾਂ ਦੇ ਪੰਥ ਨੂੰ ਨਿਆਰਾ ਨਹੀਂ ਹੋਣ ਦਿੰਦੇ। ਸਮੂਚੀ ਸਿਖ ਕੋਮ ਨੂੰ ਹੋਰਨਾਂ ਕੋਮਾਂ ਵਿਚ ਮਿਲਗੋਭਾ ਰੱਖਣ ਦੇ ਹੀ ਮੂਜਦ (ਕਾਰਨ) ਬਣ ਰਹੇ ਹਨ। ਆਨਮਤੀਆਂ ਦੀਆਂ ਰੀਤੀਆਂ ਕੁਰੀਤੀਆਂ ਕੁਰਹਿਤਾਂ, ਕਸੂਤੇ ਆਨਮਤੀ ਪਹਿਰਾਵਿਆਂ ਵਿਚ ਇਸਤ੍ਰੀਆਂ ਨੂੰ ਘੁਸੇੜੀ ਫਿਰਦੇ ਹਨ। ਬਹੁਤ ਸਾਰੇ ਐਸੇ ਫ਼ੈਸ਼ਨ-ਵਹਿਸ਼ਨੀ-ਕੁ-ਰਸ ਕੁਚਸਕੇਸਨੀ ਅਖੌਤੀ ਸਿਖ ਮਰਦ ਭੀ ਖ਼ੁਦ ਜ਼ਨਾਨੀਆਂ ਵਾਲੀ ਜ਼ਨਾਨੀਅਤ ਦੀ ਜ਼ਹਿਨੀਅਤ ਰਖਣ ਵਾਲੇ ਹਨ।

ਕਾਦਰੇ ਕੁਦਰਤ ਨੇ, ਖ਼ਾਲਸਈ ਖ਼ਲੂਸੀਅਤ ਦੇ ਰਹਿਬਰ ਸੱਚੇ ਹਾਦੀ ਨੇ, ਆਮ ਬਿਗੜੀ ਤਿਗੜੀ ਹੋਈ ਆਦਮੀਅਤ ਦੇ ਲਬੇੜਪੁਣੇ ਤੋਂ ਨਿਰਲੇਪ ਅਤੇ

ਨਿਰਾਲੇ ਰਖਣ ਲਈ ਉਹਨਾਂ ਦੇ (ਸਿਖ ਮਰਦਾਂ ਦੇ) ਮੂੰਹਾਂ ਤੇ ਦਾੜ੍ਹੀਆਂ ਮੁੱਛਾਂ ਸਜਾਈਆਂ ਰਖਵਾਦੀਆਂ (ਜੋ ਕੁਦਰਤੋਂ ਹੀ ਰਖੀਆਂ ਆਈਆਂ, ਉਗਵੀਆਂ), ਪ੍ਰੰਤੂ ਕਾਦਰੀ ਕੁਦਰਤ ਦੇ ਦੁਸ਼ਮਨਾਂ ਦਾੜ੍ਹੀ-ਮੁੱਛ-ਚਟਮੀ ਅਨਮਤੀਆਂ ਦੀ ਲਾਗ ਉਹਨਾਂ ਨੂੰ ਭੀ ਵਿੰਗੇ ਟੇਡੇ ਤਰੀਕੇ ਨਾਲ ਲਗ ਹੀ ਗਈ। ਕੁਦਰਤੀ ਜਨਮ ਸਿਖਾਂ ਦੇ ਘਰ ਖ਼ਾਨਦਾਨ ਵਿਚ ਹੋਣ ਕਰਕੇ ਉਹਨਾਂ ਨੂੰ ਲਾਜੇ ਕੁਲਾਜੇ ਦਾੜ੍ਹੀ ਮੁੱਛਾਂ ਰਖਣੀਆਂ ਤਾਂ ਪਈਆਂ, ਪਰੰਤੂ ਤਿਨ੍ਹਾਂ ਦਾ ਵਾਸਾ ਅਨਮਤੀ ਕੁਸੰਗਤ ਵਿਚ ਬਹੁਤਾ ਹੋਣ ਕਰਕੇ, ਤਿਨ੍ਹਾਂ ਨੂੰ ਕੁਸੰਗੀ ਕੁਲੱਛਣ ਲਗ ਹੀ ਗਿਆ। ਉਹ ਗੁਰਮੁਖੀ ਸਿਧਾ ਦਾੜ੍ਹਾ ਸਜਿਆ ਸਜਾਇਆ ਰਖਣੋਂ ਕਣਤਾਉਂਦੇ ਹਨ, ਲਾਜ ਖਾਂਦੇ ਹਨ। ਕਈ ਤਾਂ ਦਾੜ੍ਹੀਆਂ ਦੀ ਗਲੁੰਡੀ ਕਰ ਕੇ ਠੋਡੀ ਹੇਠਾਂ ਲੁਕਾ ਲੈਂਦੇ ਹਨ। ਬਹੁਤ ਸਾਰੇ ਦਾੜ੍ਹੀਆਂ ਨੂੰ ਨਰੜ ਕੇ, ਅਜਿਹੀਆਂ ਕਸ ਕੇ ਮੁਸ਼ਕਾਂ ਦਿੰਦੇ ਹਨ ਕਿ ਓਹ ਚਮੜੇ ਦੇ ਨਾਲ ਲਗੀਆਂ ਦਿਸਣ। ਅਨੇਕਾਂ ਫ਼ੈਸ਼ਨ-ਲਿਬੇੜ ਨਾਮਰਦੂਦ ਸਿਖ ਯੁਵਕਾਂ ਨੇ ਕੋਈ ਨਵ-ਫ਼ੈਸ਼ਨੀ ਮਸਾਲਾ ਲਾ ਕੇ ਦਾੜ੍ਹੀਆਂ ਮੁੱਛਾਂ ਨੂੰ ਅਜਿਹਾ ਚਿਮਕਾਉਣ ਦੀ ਭੇੜੀ ਵਾਦੀ ਸਿਖ ਲਈ ਹੈ ਕਿ ਉਹ ਚਿਮਕਾਹਟ ਹਫ਼ਤਿਆਂ ਬਧੀ ਹੀ ਚਿਮਕੀ ਚਿਮੜੀ ਰਹਿੰਦੀ ਹੈ। ਨਾ ਉਹ ਚਿਮਕ ਚਮੇੜ ਵਾਲੀ ਸਹੇੜ ਦੂਰ ਹੋਵੇ ਅਤੇ ਨਾ ਹੀ ਦਾੜ੍ਹੇ ਖੁਲ੍ਹੇ ਰਹਿ ਸਕਣ। ਕੰਘਾ ਤਾਂ ਉਥੇ ਕੀ ਹੋ ਸਕਣਾ ਸੀ। "ਕੰਘਾ ਦੋਨੋ ਵਕਤ ਕਰਿ" ਦੇ ਸਿੱਖੀ ਰਹਿਤਨਾਮਾ ਭਾਈ ਨੰਦ ਲਾਲ ਜੀ ਦੇ ਹੁਕਮ ਤੋਂ ਓਹ ਭੀ ਗੁੱਤ ਨਰੜ ਮੀਢੀ ਕਲਿਪ ਤ੍ਰੀਮਤਾਂ ਵਾਂਗੂ ਸਦਾ ਮੁਨਹਰਫ਼ ਆਕੀ ਹੀ ਰਹਿੰਦੇ ਹਨ। ਓਹਨਾਂ ਨੂੰ ਗੁਰੂ-ਹੁਕਮਾਂ ਦੇ ਪਾਲਣ ਦੀ ਰੰਚਕ ਪਰਵਾਹ ਨਹੀਂ। ਓਹਨਾਂ ਨੂੰ ਰਹਿਤ ਰਹਿਣੀ ਦੀ ਕੋਈ ਕਨੌਡ ਨਹੀਂ। ਓਹਨਾਂ ਨੂੰ "ਰਹਿਣੀ ਰਹੈ ਸੋਈ; ਸਿਖ ਮੇਰਾ" ਵਾਲੇ ਹੁਕਮਾਂ ਦੀ ਕੋਈ ਭੈ-ਭਾਵਨੀ ਨਹੀਂ। ਤਿਨ੍ਹਾਂ ਨੂੰ ਤਾਂ ਮਨ ਦੇ ਮਗਰ ਲਗਣ ਦੀ ਹੀ ਬਹੁਤੀ ਰੀਝ ਹੈ। ਮਨਮੁਖ ਸਿਖ, ਅਜਿਹੇ ਮਨ ਦੀ ਮਰਜ਼ੀ ਮਗਰ ਚਲਣ ਵਾਲਿਆਂ ਨੂੰ ਹੀ ਆਖੀਦਾ ਹੈ।

ਅਜ ਕਲ੍ਹ ਦੇ ਨਵਯੁਵਕ ਸਿਖ ਵਿਦਿਆਰਥੀ ਨਾਮ-ਧਰੀਕ ਸਿਖ-ਆਸ਼੍ਰਮਾਂ ਅਤੇ ਸਿਖ-ਕਾਲਜਾਂ ਵਿਚ ਪੜ੍ਹਨ ਵਾਲੇ ਆਮ ਤੌਰ ਤੇ ਦਾੜ੍ਹੀਆਂ ਨੂੰ ਘਸਾਉਣ ਦੀ (trim ਕਰਾਉਣ ਦੀ) ਫਿਟਕ ਵਿਚ ਪਏ ਹੋਏ ਹਨ। ਓਹ ਮੂੰਹ ਉਤੇ ਰੋਮ ਉਗਣ ਹੀ ਨਹੀਂ ਦਿੰਦੇ। ਰੋਮਾਂ ਤੋਂ ਸਫਾਚੱਟ ਸਾਰੇ ਸਰੀਰ ਨੂੰ ਹੀ ਰਖਣ ਦੀ ਵਾਦੀ ਓਹਨਾਂ ਨੂੰ ਬੜੇ ਹੀ ਭੇੜਪਣੇ ਨਾਲ ਪਈ ਹੋਈ ਹੈ। ਰੱਬੀ ਦਾਤਿ ਦੇ ਅਜਿਹੇ ਵੈਰੀ ਇਕ ਪਰਕਾਰ ਹਿਤੋਂ ਚਿਤੋਂ ਇਹ ਚਾਹੁੰਦੇ ਹਨ ਕਿ ਅਸੀਂ ਜ਼ਨਾਨੀਆਂ ਹੀ ਕਿਉਂ ਨ ਬਣ ਗਈਆਂ, ਰੱਬ ਨੇ ਸਾਨੂੰ ਮਰਦ ਕਿਉਂ ਪੈਦਾ ਕਰ ਦਿਤਾ। ਮਰਦਮੱਤ ਤੋਂ ਘੁੱਥਣ ਲਈ ਓਹ ਅਜਿਹੇ ਆਪ ਸਹੇੜੇ ਕੁਚੱਜ ਕਰਦੇ ਹਨ। ਬਹੁਤ ਸਾਰੇ ਪਰਲੇ ਦਰਜੇ ਦੇ ਬੇਸ਼ਰਮ ਤਾਂ ਸਫ਼ਾਚਟ ਖ਼ਤ ਹੀ

ਉਸਤਰੇ ਨਾਲ ਕਢਾ ਲੈਂਦੇ ਹਨ । ਅਜਿਹੇ ਵਾਲਾਂ ਵਾਲੇ ਮਨੁਖਾਂ ਨੂੰ ਸਿਖ ਆਖਣਾ ਹੀ ਬੜੀ ਲਾਅਨਤ ਹੈ । ਜੋ ਲਾਅਨਤੀ ਲੋਕ ਵਿਚ-ਵਿਚਾਲਿਓਂ ਅਤੇ ਲਾਹਮਾਂ ਛਾਹਮਾਂ ਤੋਂ ਵਾਲਾਂ ਦੀ ਛਾਂਗਾ ਛਾਂਗੀ ਕਰਾਉਂਦੇ ਹਨ, ਅਜਿਹੀ ਗਿਣਤੀ ਵਾਲਿਆਂ ਦੇ ਵਾਧੇ ਦਾ ਸਿਖ ਕੌਮ ਲਈ ਕੀ ਫ਼ਖ਼ਰ ਹੈ ? ਸਿਰਫ਼ ਨਾਉਂ ਸਿਖਾਂ ਵਾਲੇ ਧਰਾ ਕੇ ਕੋਈ ਸਿਖ ਨਹੀਂ ਸਦਾ ਸਕਦਾ । ਗੁਰਮੁਖਾਂ ਵਾਲੀ ਸ਼ਕਲ ਸੂਰਤ ਨੂੰ ਵਿਗਾੜ ਕੇ ਸਿਖ ਸਦਾਉਣ ਵਾਲਾ ਮਹਾਂ ਅਪ੍ਰਾਧੀ ਅਤੇ ਗੁਰੂ ਦਾ ਦੇਣਦਾਰ ਹੈ।

## ਤਮਾਕੂ ਵਰਤਣ ਵਾਲੇ ਬਹੁ-ਰੂਪੀਏ—

ਹੁਣ ਵਾਰੀ ਆਈ ਓਹਨਾਂ ਧੂਮਰਪਾਨੀ ਵਾਲਾਂ ਵਾਲੇ ਮਾਣੂਆਂ ਦੀ, ਜੋ ਦਾੜ੍ਹੀਆਂ ਮੁੱਛਾਂ ਅਤੇ ਸਿਰ ਤੇ ਵਾਲਾਂ ਨੂੰ ਰਖਦੇ ਹੋਏ ਬੇਹਯਾਈ ਨਾਲ ਸਿਗਰਟਾਂ ਪੀਂਦੇ ਹਨ। ਚਾਹੇ ਲੁਕਵੇਂ ਛੁਪਵੇਂ ਗੁੱਝੇ, ਚਾਹੇ ਨਿਰਲੱਜ ਹੋ ਕੇ ਸਾਰਿਆਂ ਦੇ ਸਾਹਮਣੇ ਹੀ ਇਹ ਖੇਹ ਉਡਾਉਂਦੇ ਹਨ। ਤਿਨ੍ਹਾਂ ਨੂੰ ਸਿਖਾਂ ਦੀ ਸ਼੍ਰੇਣੀ ਵਿਚ ਸਮਝਣਾ ਹੀ ਮਹਾਂ ਪਾਪ ਹੈ। ਧੂਮਰਪਾਨ ਧੂੰਏ ਨਾਲ ਰੰਗੋਂ ਬੇਰੰਗ ਹੋਈਆਂ ਤਿਨ੍ਹਾਂ ਦੀਆਂ ਮੁਛੀਆਂ ਹੋਈਆਂ ਮੁੱਛਾਂ ਦੂਰੋਂ ਹੀ ਦਸ ਦਿੰਦੀਆਂ ਹਨ ਕਿ ਇਹ ਖਚ-ਬਿਗੜ, ਕਚ-ਘਰੜ, ਬਹੁ-ਰੂਪੀਏ ਸਿਖ ਹਨ । ਧਰਮ-ਕਰਮ-ਹੀਣ ਜ਼ਨਾਨੀਆਂ ਤੋਂ ਭੀ ਭੈੜੇ ਹਨ। ਬੇਅੰਤ ਸਿਖ ਵਸੋਂ ਦੇ ਪਿੰਡਾਂ ਵਿਚ ਇਹ ਢਾਹ ਲਗੀ ਹੋਈ ਹੈ ਅਤੇ ਦਿਨੋ ਦਿਨ ਲਗੀ ਹੀ ਚਲੀ ਜਾ ਰਹੀ ਹੈ। ਠਲ੍ਹ ਪੈਂਦੀ ਹੀ ਨਹੀਂ । ਸਿਖੀ ਧਰਮ ਕਰਮ ਵਲੋਂ ਹੀਣਤ ਹੋਣ ਕਰਿ, ਸਿਖ ਵਸੋਂ ਵਾਲੇ ਪਿੰਡਾਂ ਦੀ ਇਹ ਦੁਰਦਸ਼ਾ ਹੋਈ ਹੈ । ਪਿੰਡਾਂ ਦੇ ਪਿੰਡ ਸਿਖ ਵਸੋਂ ਵਾਲੇ ਗੁਰਸਿਖੀ ਦੀ ਰਹਿਤ-ਰਹਿਣੀ ਤੋਂ ਖ਼ਾਲਮ-ਖ਼ਾਲੀ ਪਏ ਹਨ।

ਅਜਿਹੀ ਸਿਖ ਵਸੋਂ ਉਜੜੀ ਪੁਜੜੀ ਹੀ ਚੰਗੀ ਹੈ । ਤਾਂ ਹੀ ਤਾਂ ਏਹਨਾਂ ਮਾਇਆ ਦੇ ਮਦ ਵਿਚ ਗ਼ਰਕ ਹੋਏ ਮਾਣੂਆਂ ਨੂੰ ਉਜਾੜਾ ਪੁਜਾੜਾ ਆਇਆ ਹੈ। ਸ਼ਰਾਬੀ ਕਬਾਬੀ ਅਤੇ ਧੂਮਰਪਾਨੀ ਲੋਗ ਨਿਰੇ ਐਸ਼ੋ ਇਸ਼ਰਤ ਦੇ ਕੀੜੇ ਬਣ ਚਲੇ ਸਨ ਅਤੇ ਏਹਨਾਂ ਦੀ ਲਿਬੇੜ ਵਿਚ ਅਣਗਿਣਤ ਸਿਖ ਵਸੋਂ ਆ ਗਈ ਸੀ। ਕੁਦਰਤੀ ਸਜ਼ਾ ਏਹਨਾਂ ਨੂੰ ਮਿਲਣੀ ਸੀ। ਸਜ਼ਾ ਮਿਲਣ ਪਰ ਕਿਹੜੇ ਸੁਧਰੇ ਹਨ । ਸੁਧਰਦੇ ਹੀ ਨਹੀਂ, ਸਗੋਂ ਅਗੇ ਨਾਲੋਂ ਭੀ ਵਧ ਵਿਗੜਦੇ ਜਾਂਦੇ ਹਨ । ਫਾਬੇ ਚੋਟਾਂ ਖਾਣਗੇ। ਆਪਣੇ ਕੀਤੇ ਦਾ ਫਲ ਪਾਉਣਗੇ।

## ਸਾਂਝੀ ਵਿਦਿਆ ਦੇ ਔਗੁਣ ਤੇ ਪਿਆਰ-ਵਿਆਹਾਂ ਦੀ ਵਬੱਾ—

ਪਤਾ ਨਹੀਂ ਅਜਿਹੇ ਸਿਖ ਆਸ਼੍ਰਮਾਂ ਦੀ ਭਰਮਾਰ ਦਾ ਸਿਖ ਕੌਮ ਨੂੰ ਕੀ ਫ਼ਖ਼ਰ ਹੈ, ਜਿਨ੍ਹਾਂ ਵਿਚੋਂ ਨਾਸਤਕ, ਦਹਿਰੀਅਤ ਵਾਲੇ ਬਿਗੜਸ਼ਕਲੀਏ

ਬੇਮੁਖ ਸਿਖ ਉਤਪੰਨ ਹੁੰਦੇ ਹਨ । ਕਿਉਂ ਪੰਥ ਦਾ ਪੈਸਾ ਅਜਿਹੇ ਆਸ਼੍ਰਮਾਂ ਤੇ ਪ੍ਰਟਿਆ ਜਾਂਦਾ ਹੈ, ਜਿਨ੍ਹਾਂ ਆਸ਼੍ਰਮਾਂ ਵਿਚੋਂ ਸਿਖ ਸ਼ਕਲ ਦੀ ਅਤੇ ਖ਼ਾਲਸਈ ਸੀਰਤ ਦੀ ਸਿਖ ਪਨੀਰੀ ਬਣ ਬਣ ਕੇ ਨਹੀਂ ਨਿਕਲਦੀ । ਇਖ਼ਲਾਕ, ਆਚਾਰ ਤੋਂ ਗਿਰੇ ਹੋਏ ਗੁੰਡਿਆਂ ਦੀ ਬੇਸ਼ੁਮਾਰਤਾ ਜੋ ਸਿਖ ਪੰਥ ਅੰਦਰ ਦਿਸਦੀ ਹੈ, ਸੋ ਸਿਨੇਮਾ ਥੀਏਟਰ ਦੇ ਲੁਟਿਆਂ ਪ੍ਰਟਿਆਂ ਗਭਰੂਆਂ ਗੁੰਡਿਆਂ ਦੀ ਹੈ । ਡਰਾਮਿਆਂ ਦਾ ਸ਼ੌਕ ਤਾਂ ਏਹਨਾਂ ਨੂੰ ਕਾਲਜਾਂ ਸਕੂਲਾਂ ਵਿਚ ਵੜਨਸਾਰ ਹੀ ਸਿਰਖੁਮਾਰ ਪਾਗਲਪਨ ਹੋ ਜਾਂਦਾ ਹੈ । ਫੇਰ ਏਹਨਾਂ ਆਸ਼੍ਰਮਾਂ ਵਿਚ ਦਿਤੀ ਅਵਿਦਿਆ ਏਹਨਾਂ ਦੇ ਸਿਰ ਫੇਰ ਦਿੰਦੀ ਹੈ । ਇਹ ਵਿਦਿਆ ਨਹੀਂ, ਨਿਰੀ ਅਵਿਦਿਆ ਹੈ, ਜੋ ਯੁਵਕ ਵਿਦਿਆਰਥੀਆਂ ਦੇ ਚਲਨ ਭੀ ਠੀਕ ਨਾ ਰਖ ਸਕੇ । ਸਿਖ ਆਸ਼੍ਰਮਾਂ ਕਾਲਜਾਂ ਸਕੂਲਾਂ ਵਿਚ ਵਿਦਿਆ ਪੜ੍ਹਨ ਦੀ ਇਹ ਅਹਿਮੀਅਤ ਹੋਣੀ ਚਾਹੀਦੀ ਹੈ ਕਿ ਵਿਦਿਆਰਥੀਆਂ ਦੇ ਚਾਲ ਚਲਣ ਤਾਂ ਘਟ ਤੋਂ ਘਟ ਚੰਗੇ ਰਹਿਣ । ਅਸਲ ਮੁਖ-ਆਦਰਸ਼ ਤਾਂ ਧਾਰਮਕ ਆਸ਼੍ਰਮਾਂ ਦਾ ਇਹ ਹੋਣਾ ਚਾਹੀਦਾ ਹੈ ਕਿ ਏਹਨਾਂ ਵਿਚ ਵਿਦਿਆ ਪੜ੍ਹਨਹਾਰੇ ਵਿਦਿਆਰਥੀ ਗੁਰਮਤਿ ਧਰਮ ਕਰਮ ਵਿਚ ਪਰਬੀਨ ਹੋ ਜਾਣ ਅਤੇ ਗੁਰਮਤਿ ਰਹਿਤ ਬਹਿਤ ਦੇ ਐਸੇ ਸ਼ੌਕੀਨ ਹੋ ਜਾਣ ਕਿ ਹੋਰਤ ਸ਼ੌਕ ਕੁਚਸਕੇ ਫੈਸ਼ਨਬਾਜ਼ੀ ਦੇ ਉਹਨਾਂ ਦੇ ਦੂਰ ਹੋ ਰਹਿਣ ।

ਹੁਣ ਤਾਂ ਦਿਨੋ ਦਿਨ ਸਗੋਂ ਉਲਟੀ ਮਾਰ ਵਗਦੀ ਚਲੀ ਜਾਂਦੀ ਹੈ । ਪਛਮ-ਫ਼ੈਸ਼ਨੀ ਆਜ਼ਾਦੀ ਵਾਲੀ ਵਿਦਿਆ ਦਾ ਐਸਾ ਪਰਭਾਵ ਪੈ ਰਿਹਾ ਹੈ ਕਿ ਅੰਦਰੂਨੀ ਹਾਲਤ ਦਿਨੋ ਦਿਨ ਬਿਗੜਦੀ ਹੀ ਚਲੀ ਜਾਂਦੀ ਹੈ । ਲੜਕੇ ਲੜਕੀਆਂ ਨੂੰ ਇਕੱਠੇ ਇਕੋ ਆਸ਼੍ਰਮ ਵਿਚ ਵਿਦਿਆ ਪੜ੍ਹਾਉਣ ਵਾਲੀ ਅਜ਼ਾਦੀ ਨੇ ਹੋਰ ਵੀ ਘੋਰ ਬਰਬਾਦੀ ਬਰਪਾ ਕਰ ਛਡੀ ਹੈ । ਖੁਲ੍ਹੀਆਂ ਯਾਰੀਆਂ ਕੁੜਿਆਰੀਆਂ ਲਗਦੀਆਂ ਹਨ । ਖੁੱਲ੍ਹੀਆਂ ਬੇਸ਼ਊਰ ਮੁਹੱਬਤਾਂ ਦੀਆਂ ਸ਼ਾਦੀਆਂ, ਮਨ-ਮਰਜ਼ੀ ਦੀ ਲਵ ਮੈਰੇਜ (Love marriages) ਆਮ ਤੌਰ ਤੇ ਮਨ-ਪਸਿੰਦ ਜੋੜੀਆਂ ਦੀਆਂ ਹੋਣ ਲਗ ਪਈਆਂ ਹਨ, ਨਾ ਲੜਕੀ ਨਾ ਲੜਕਾ ਆਪਣੇ ਮਾਂ ਪਿਉ ਸਨਬੰਧੀਆਂ ਨੂੰ ਪੁਛਣ ਦੀ ਜ਼ਹਿਮਤ ਵਿਚ ਪੈਂਦਾ ਹੈ । ਮਨ-ਭਾਉਂਦੀਆਂ ਮੁਹੱਬਤਾਂ, ਮਨ-ਭਾਉਂਦੀਆਂ ਅਜ਼ਾਦ ਸ਼ਾਦੀਆਂ ਹਨ । ਪਰ ਇਹ ਸਾਰੀਆਂ ਅਜ਼ਾਦੀਆਂ ਅੰਤੀ ਅਉਸਰ ਖੇਹੂ ਖੇਹ ਹੀ ਹੋ ਜਾਂਦੀਆਂ ਹਨ, ਖ਼ਾਕ ਵਿਚ ਰਲ ਜਾਂਦੀਆਂ ਹਨ । ਇਹਨਾਂ ਆਜ਼ਾਦੀਆਂ ਨੇ ਬੜੇ ਘਰ ਗਾਲੇ ਹਨ । ਖ਼ਾਨਦਾਨਾਂ ਦੇ ਖ਼ਾਨਦਾਨ ਗਾਲ ਦਿਤੇ ਹਨ । ਮੰਨੇ-ਦੰਨੇ ਸਿਖਾਂ ਆਗੂਆਂ ਦੀਆਂ ਇੱਜ਼ਤਾਂ ਨੂੰ ਖਜਲ ਖੁਆਰ ਕਰ ਦਿਤਾ ਹੈ, ਇਹਨਾਂ ਆਜ਼ਾਦੀਆਂ ਬਰਬਾਦੀਆਂ ਨੇ । ਇਸ ਦਾ ਮੂਲ ਕਾਰਨ ਇਹ ਹੈ ਕਿ ਤੱਤ ਗੁਰਸਿਖਾਂ ਵਾਲੀ ਰਹਿਣੀ ਬਹਿਣੀ ਕਮਾਉਣ ਦਾ ਤੱਤ ਪਰਚਾ, ਸਿਖ ਸਦਾਉਣ ਵਾਲੇ ਪਰਵਾਰਾਂ ਵਿਚ ਨਹੀਂ ਪਿਆ । ਪਰਵਾਰਾਂ ਦੇ

ਪਰਵਾਰ ਸਿੱਖੀ ਦੀ ਇਸ ਤੱਤ ਕਮਾਈ ਤੋਂ ਸੁੰਞੇ ਅਤੇ ਸਖਣੇ (ਵਿਰਵੇ) ਪਏ ਹਨ। ਪਰਪੱਕ ਜੀਵਨ ਵਾਲੀਆਂ ਪਨੀਰੀਆਂ ਉਗਵਣੋਂ ਹੀ ਰਹਿ ਗਈਆਂ ਹਨ। ਪਿਛਲੇ ਹੀ ਦਿਨਾਂ ਵਿਚ ਐਨ ਦੁਸਹਿਰੇ ਦੀਆਂ ਛੁਟੀਆਂ ਦੇ ਪਿਛੋਂ ਦੋ ਸਿਖ ਪਰਵਾਰਾਂ ਵਿਚ ਇਸ ਨਵੀਨ ਅਜ਼ਾਦੀ ਬਰਬਾਦੀ ਦੇ ਇਸ਼ਕ ਪੁਆੜਿਆਂ ਨੇ ਦੋਹਾਂ ਪਰਵਾਰਾਂ ਦੀ ਐਸੀ ਮਿੱਟੀ ਪਲੀਤ ਕੀਤੀ ਕਿ ਬਜ਼ੁਰਗਵਾਰ ਸਿਖ ਸੰਤਤੀ ਆਗੂਆਂ ਦਾ ਨਾਮ ਭੀ ਬਦਨਾਮ ਕਰ ਦਿਤਾ। ਪਰ ਅਸਲ ਗੱਲ ਤਾਂ ਇਹੀ ਹੈ ਕਿ ਜਿਹੋ ਜਿਹੀ ਸੀਰਤ ਹੋਊ ਇਨਸਾਨ ਦੀ, ਤਿਹੋ ਜਿਹੀ ਉਸ ਦੀ ਸੂਰਤ ਭੀ ਹੋ ਜਾਊ।

ਅੰਦਰੋਂ ਸੱਚੇ ਧਰਮੀ ਪੁਰਸ਼ਾਂ ਦੀ ਕਦੇ ਭੀ ਗੁੰਡਿਆਂ ਵਾਲੀ ਰਹਿਣੀ ਬਹਿਣੀ ਨਹੀਂ ਹੋ ਸਕਦੀ। ਜੋ ਸਿਖ ਯੁਵਕ ਅਤੇ ਯੁਵਤੀ ਅੰਦਰੂਨੀ ਆਤਮ ਬਿਵਸਥਾ ਕਰ ਗੁਰਮੁਖ ਹੈ ਉਸ ਦੀ ਬਾਹਰ ਦੀ ਸ਼ਕਲ ਸੂਰਤ ਭੀ ਗੁਰਮੁਖਾਂ ਵਾਲੀ ਹੀ ਰਹੇਗੀ। ਗੁਰਮੁਖਾਂ ਵਾਲੇ ਬਸਾਰਤੀ (ਖਿੜੇ) ਚੇਹਰੇ ਉਹਨਾਂ ਦੇ ਨਜ਼ਰ ਆਉਣਗੇ। ਉਹ ਚੇਹਰਿਆਂ ਤੋਂ ਹੀ ਪਛਾਣੇ ਜਾਣਗੇ ਕਿ ਗੁਰਮੁਖ ਖ਼ਾਲਸਈ ਬੰਦੇ ਹਨ। ਖ਼ਾਲਸਈ ਨਿਰਾਲਾ-ਪਨ ਉਹਨਾਂ ਦੇ, ਬਸ ਚੇਹਰਿਆਂ ਤੋਂ ਹੀ ਟਪਕੇਗਾ। ਜਿਨ੍ਹਾਂ ਦਾ ਅੰਦਰ ਆਤਮਾ ਬਿਗੜਿਆ ਹੋਇਆ ਹੋਊ ਉਹ ਬਾਹਰੋਂ ਭੀ ਆਚਰਨ ਰਹਿਤ ਕਰਿ ਬਿਗੜੇ ਤਿਗੜੇ ਹੀ ਨਜ਼ਰ ਆਉਣਗੇ। ਗੁਰਮੁਖੀਆਂ ਰੂਹਾਂ ਦੇ ਮੂੰਹ ਸੋਹਣੇ, ਦਾੜ੍ਹੀਆਂ ਸੋਹਣੀਆਂ, ਗੁਰਮੁਖੀ ਦਾੜ੍ਹੀਆਂ ਹੋਣਗੀਆਂ, ਗੁਰਮੁਖੀ ਚੇਹਨ ਚੱਕਰ ਹੋਣਗੇ, ਜੋ ਨਿਰਾਲੇ ਹੀ ਪਹਿਚਾਣੇ ਜਾਣਗੇ। ਗੁਰਸਿੱਖੀ ਦੇ ਗੁਰਮੁਖੀ ਨਿਸ਼ਾਨ ਹੀ ਦੂਰੋਂ ਦਸ ਦੇਣਗੇ ਕਿ ਫਲਾਣੀ ਯੁਵਕ ਯੁਵਤੀ ਨਿਰਾਲੀ ਖ਼ਾਲਸਾ ਕੌਮ ਦੀ ਹੈ।

ਸਿਖ ਯੁਵਕਾਂ ਵਿਚ ਢਾਹ ਲੱਗੀ ਹੈ ਤਾਂ ਦਾੜ੍ਹੇ ਦੇ ਘਾਟੇ ਕਰਕੇ ਅਤੇ ਸਿਖ ਯੁਵਤੀਆਂ ਵਿਚ ਢਾਹ ਲਗੀ ਹੈ ਤਾਂ ਕੇਸਕੀ (ਦਸਤਾਰ) ਹੀਣਤ ਹੋਣ ਕਰਕੇ। ਇਹਨਾਂ ਦੋਹਾਂ ਐਬਾਂ ਨੇ ਖ਼ਾਲਸੇ ਦੀ ਖ਼ਾਲਸੀਅਤ ਨਿਰਾਲਾ ਪਨ ਨੂੰ ਖਸ ਲਿਆ ਹੈ।

## ਇਕ ਰਹਿਤਵਾਨ ਦਸਤਾਰੇ ਵਾਲੀ ਭੁਝੰਗਣ ਅਤੇ ਇਕ ਫ਼ੈਸ਼ਨ-ਫਾਥੀ ਸਿਖ ਲੜਕੀ ਦੀ ਪ੍ਰਸਪਰ ਪ੍ਰਸ਼ਨ ਉਤਰੀ–

ਚਤੁਰ ਕੌਰ:–ਕਿਉਂ ਭੈਣ ਸੁਚੇਤ ਕੌਰ ਜੀ, ਸਿਖਣੀਆਂ ਦੇ ਸਿਰ ਤੇ ਪਗ ਬੰਨ੍ਹਣ ਵਾਲੀ ਰੀਤ ਕਦੋਂ ਕੁ ਤੋਂ ਪੰਥ ਅੰਦਰ ਚਲੀ ਹੈ?

ਸੁਚੇਤ ਕੌਰ:–ਸਿਖ ਭੁਝੰਗਣਾਂ ਦੇ ਸੀਸ ਤੇ ਦਸਤਾਰ ਸਜਾਉਣ ਵਾਲੀ ਪਵਿਤਰ ਮਰਯਾਦਾ ਤਾਂ ਓਦੋਂ ਤੋਂ ਹੀ ਪਰਚਲਤ ਹੋਈ ਹੈ ਜਦ ਤੋਂ ਸ੍ਰੀ ਦਸਮੇਸ਼ ਜੀ ਨੇ ਖ਼ਾਲਸਾ ਪੰਥ ਨੂੰ ਸਜਾਇਆ ਹੈ। ਪਰ ਤੁਸੀਂ ਦਸੋ ਕਿ ਕੇਸਾਂ ਨੂੰ ਨਰੜਨ ਵਾਲੀ, ਮੀਢੀਆਂ ਕਰਨ

ਵਾਲੀ, ਚੀਰਮੀਆਂ ਕੱਢਣ ਵਾਲੀ, ਪਿਛੇ ਗੁੱਤਾਂ ਕਰਨ ਵਾਲੀ ਅਤੇ ਗੁੱਤਾਂ ਦੇ ਪਿਛੇ ਫੂੰਦੇ ਲਮਕਾਉਣ ਵਾਲੀ ਕੁਰੀਤੀ ਤੁਸਾਡੇ ਅੰਦਰ ਕਦੋਂ ਕੁ ਤੋਂ ਚਲੀ?

ਚਤੁਰ ਕੌਰ :—ਇਹ ਤਾਂ ਜਦ ਤੋਂ ਤੀਵੀਂ ਦੀ ਜਾਤ ਬਣੀ ਹੈ ਓਦੋਂ ਤੋਂ ਹੀ ਇਹ ਰੀਤ ਚਲੀ ਆਉਂਦੀ ਹੈ। ਤੀਵੀਂ ਅਤੇ ਮਰਦ ਦੀ ਜ਼ਾਤ ਦਾ ਫ਼ਰਕ ਹੀ ਇਸੇ ਵਿਚ ਹੈ ਕਿ ਮਰਦ ਦੇ ਸਿਰ ਤੇ ਦਸਤਾਰ ਹੁੰਦੀ ਹੈ, ਤੀਵੀਂ ਦੇ ਨਹੀਂ ਹੁੰਦੀ।

ਸੁਚੇਤ ਕੌਰ :—ਕੀ ਇਹ ਤਫ਼ੱਰਕਾ (ਫ਼ਰਕ) ਜਮਾਂਦਰੂ ਹੀ ਹੁੰਦਾ ਹੈ?

ਚਤੁਰ ਕੌਰ :—ਜਮਾਂਦਰੂ ਤਾਂ ਕੋਈ ਨਹੀਂ ਹੁੰਦਾ।

ਸੁਚੇਤ ਕੌਰ :—ਫੇਰ ਤੁਸੀਂ ਤੀਵੀਂ ਦੀ ਜ਼ਾਤ ਕਦੋਂ ਕੁ ਤੋਂ ਬਣੀ ਸਮਝਦੇ ਹੋ?

ਚਤੁਰ ਕੌਰ :—ਜਦੋਂ ਤੋਂ ਇਹ ਜੰਮੀ ਹੈ।

ਸੁਚੇਤ ਕੌਰ :—ਫੇਰ ਇਹ ਤੀਵੀਂ-ਪੁਣੇ ਦਾ ਤਫ਼ੱਰਕਾ (ਫ਼ਰਕ) ਤੁਸੀਂ ਕਿਵੇਂ ਸਿਧ ਕਰੋਗੇ? ਕਿਉਂਕਿ ਜੰਮਣਸਾਰ ਤਾਂ ਜਾਤਕ ਅਬਲਾ ਦੇ ਸਿਰ ਤੇ ਨਾ ਮੀਢੀਆਂ ਕੀਤੀਆਂ ਹੁੰਦੀਆਂ ਹਨ, ਨਾ ਚੀਰਮੀਆਂ ਕਢੀਆਂ ਹੁੰਦੀਆਂ ਹਨ।

ਚਤੁਰ ਕੌਰ :—(ਵਿਚੋਂ ਹੀ ਗੱਲ ਟੁੱਕ ਕੇ) ਜੰਮਦਿਆਂ ਦੇ ਵੀ ਕਦੇ ਚੀਰ ਕਢੇ ਕਢਾਏ ਹੁੰਦੇ ਹਨ? ਕਦੇ ਨਹੀਂ ਹੁੰਦੇ। ਮੀਢੀਆਂ ਤਾਂ ਕੀ ਹੋਣੀਆਂ ਸੀ, ਓਦੋਂ ਤਾਂ ਮੀਢੀਆਂ ਵਾਲੇ ਵਾਲ ਹੀ ਨਹੀਂ ਆਏ ਹੁੰਦੇ।

ਸੁਚੇਤ ਕੌਰ :—ਤੁਸੀਂ ਆਪੋਂ ਹੀ ਕਹਿੰਦੇ ਹੋ ਕਿ ਜਦ ਤੋਂ ਤੀਵੀਂ ਦੀ ਜ਼ਾਤ ਬਣੀ ਹੈ ਓਦੋਂ ਤੋਂ ਹੀ ਇਹ ਚੀਰਮੀਆਂ ਆਦਿ ਚਲੀਆਂ ਆਉਂਦੀਆਂ ਹਨ ਅਤੇ ਜਾਤ ਭੀ ਤੁਸੀਂ ਜੰਮਣ ਸਮੇਂ ਤੋਂ ਹੀ ਮੰਨਦੇ ਹੋ।

ਚਤੁਰ ਕੌਰ :—ਮੇਰਾ ਮਤਲਬ ਇਹ ਹੈ ਕਿ ਜੰਮਣਸਾਰ ਹੀ ਪਤਾ ਲਗ ਜਾਂਦਾ ਹੈ ਕਿ ਜੰਮਿਆ ਜਾਤਕ ਲੜਕਾ ਹੈ ਜਾਂ ਲੜਕੀ ਹੈ। ਤਫ਼ੱਰਕਾ (ਫ਼ਰਕ) ਹੋਇਆ ਕਿ ਨਾ?

ਸੁਚੇਤ ਕੌਰ :—ਪਰ ਇਹ ਪਤਾ ਲੜਕੀ ਲੜਕੇ ਦੇ ਫ਼ਰਕ ਦਾ ਕਿਵੇਂ ਲਗਦਾ ਹੈ? ਕੇਸਾਂ ਤੋਂ ਤਾਂ ਨਹੀਂ ਲਗਦਾ। ਸਿਰਫ਼ ਲਿੰਗ-ਭੇਦ ਕਰਕੇ ਲਗਦਾ ਹੈ। ਲੜਕੀ ਲੜਕੇ ਦੇ ਪੇਸ਼ਾਬ ਕਰਨ ਵਾਲੇ ਅੰਗ ਵਖੋ ਵਖਰੇ ਹੁੰਦੇ ਹਨ। ਇਹੋ ਲਿੰਗ-ਭੇਦ ਹੀ ਲੜਕੇ ਲੜਕੀ ਦੀ ਪਛਾਣ ਦਾ ਹੁੰਦਾ ਹੈ ਨਾ? ਕੇਸਾਂ ਆਦਿਕ ਹੋਰਸ ਅੰਗਾਂ ਚੇਹਨਾਂ ਦਾ ਤਾਂ ਕੋਈ ਫ਼ਰਕ ਨਹੀਂ ਹੁੰਦਾ। ਸਭ ਅੰਗ ਚਿਹਨ ਇਕ-ਸਾਰ ਹੀ ਹੁੰਦੇ ਹਨ।

ਚਤੁਰ ਕੌਰ :—ਹੈ ਤਾਂ ਇਹੋ ਠੀਕ।

ਸੁਚੇਤ ਕੌਰ :—ਫੇਰ ਤੁਸੀਂ ਕਿਵੇਂ ਕਹਿੰਦੇ ਹੋ ਕਿ ਜਦੋਂ ਤੋਂ ਇਸਤ੍ਰੀ ਜਾਤ ਬਣੀ ਹੈ ਓਦੋਂ ਤੋਂ ਹੀ ਕੇਸਾਂ ਦੀ ਖ਼ਾਸੀਅਤ ਦੀ ਪਛਾਣ ਵਖਰੀ ਵਖਰੀ ਹੁੰਦੀ ਹੈ? ਦੇਖੋ ਜੰਮਣ-ਸਾਰ ਬਚੇ ਬੱਚੀ ਦੇ ਹੋਰ ਸਾਰੇ ਅੰਗ ਚੇਹਨ ਸਮਸਰ ਇਕੋ

ਜਿਹੇ ਹੀ ਹੁੰਦੇ ਹਨ। ਨੱਕ ਕੰਨ ਆਦਿ ਸਭ ਅਛੇਦਕ ਸਾਬਤ ਸੂਰਤੀ ਹੁੰਦੇ ਹਨ। ਕੇਸਾਂ ਦੀ ਕੁਦਰਤੀ ਦਾਤਿ ਨੂੰ ਕੁਦਰਤੀ ਹੁਕਮ ਅਨੁਸਾਰ ਸਮ੍ਹਾਲ ਰਖਣ ਦੀ ਪਰਵਾਹ ਬਚਪਨ ਤੋਂ ਹੀ ਸਿਰਫ਼ ਗੁਰਸਿਖਾਂ ਅੰਦਰ ਹੀ ਹੈ। ਖਾਲਸਾ ਪੰਥ ਪਨੀਰੀ ਦੇ ਬੱਚੇ ਬੱਚੀਆਂ ਮੁੱਢ ਤੋਂ ਹੀ ਕੇਸਾਂ ਵਾਲੀ ਰਹਿਤ-ਰਹਿਣੀ ਦੇ ਧਾਰਨੀ ਰਹਾਏ ਜਾਂਦੇ ਹਨ। ਨਹੀਂ ਤਾਂ ਤਮਾਮ ਆਨ-ਮਤੀਆਂ ਅੰਦਰ ਇਸ ਗੱਲ ਦੀ ਪਰਵਾਹ ਨਹੀਂ ਰਖੀ ਜਾਂਦੀ ਕਿ ਬੱਚੇ ਬੱਚੀਆਂ ਦੇ ਕੇਸ ਜਿਉਂ ਕੇ ਤਿਉਂ ਕਾਇਮ ਦਾਇਮ ਰਖੇ ਜਾਣ; ਜੈਸੇ ਕਿ ਕੁਦਰਤ ਦੇ ਉਗਾਏ ਅਤੇ ਸਣੇ ਸਣੇ ਸਰਸਾਏ ਪਰਫੁੱਲਤਾਏ ਜਾਂਦੇ ਹਨ।

ਚਤੁਰ ਕੌਰ :—ਬੱਚਿਆਂ ਦੇ ਕੇਸ ਸੰਭਾਲਣ ਲਈ ਮੁੱਢ ਤੋਂ ਹੀ ਕੇਸ ਗੁੰਦਣ ਦਾ ਰਿਵਾਜ ਚਲਿਆ ਆਉਂਦਾ ਹੈ।

ਸੁਚੇਤ ਕੌਰ :—ਮਨਮਤ ਗ੍ਰਸੇ ਸਿਖ ਪਰਵਾਰਾਂ ਅੰਦਰ ਅਨਮਤੀਆਂ ਦੀ ਰੀਸੇ ਭਾਵੇਂ ਇਹ ਰਿਵਾਜ ਪੈ ਜਾਂਦਾ ਹੋਵੇ। ਨਿਰੋਲ ਖਾਲਸਾ ਰਹਿਤ-ਰਹਿਣੀ ਦੇ ਧਾਰਨੀ ਸਿਖ ਪਰਵਾਰਾਂ ਅੰਦਰ ਮੁੱਢ ਕਦੀਮਾਂ ਤੋਂ ਹੀ ਬੱਚੇ ਬੱਚੀਆਂ ਦੇ ਕੇਸ ਕੰਘੇ ਨਾਲ ਸੰਵਾਰ ਕੇ ਰਖੇ ਜਾਂਦੇ ਹਨ, ਮੀਢੀਆਂ ਨਹੀਂ ਗੁੰਦੀਆਂ ਜਾਂਦੀਆਂ। ਜਦੋਂ ਕੇਸ ਪਰਫੁਲਤ ਹੋ ਜਾਂਦੇ ਹਨ, ਕੁਦਰਤੀ ਰੌ ਨਾਲ ਸਰਸ ਕੇ ਵੱਧ ਜਾਂਦੇ ਹਨ, ਓਦੋਂ ਸੁਚੱਜੀਆਂ ਸਿਖ ਖ਼ਾਨਦਾਨੀ ਮਾਵਾਂ ਆਪਣੇ ਬੱਚਿਆਂ ਦੇ ਕੇਸਾਂ ਤੇ ਦੋਨੋਂ ਵਕਤ ਕੰਘਾ ਕਰ ਕੇ ਜੂੜਾ ਕਰ ਦਿੰਦੀਆਂ ਹਨ। ਉਪਰ ਦੀ ਦਸਤਾਰਾ ਸਜਾਈ ਰਖਦੀਆਂ ਹਨ, ਭਾਵੇਂ ਬੱਚਾ ਹੋਵੇ ਭਾਵੇਂ ਬੱਚੀ, ਭਾਵ ਭਾਵੇਂ ਭੁਝੰਗੀ ਹੋਵੇ ਭਾਵੇਂ ਭੁਝੰਗਣ।

ਚਤੁਰ ਕੌਰ :—ਮੀਢੀਆਂ ਭੀ ਕਰ ਦੇਣ ਦਾ ਰਿਵਾਜ ਚਲਿਆ ਆਉਂਦਾ ਹੈ।

ਸੁਚੇਤ ਕੌਰ :—ਮਹਿਜ਼ ਦੇਖਾ ਦੇਖੀ ਦੇ ਪਏ ਰਿਵਾਜ ਨੂੰ ਗੁਰੂ-ਹੁਕਮਾਈ ਰਹਿਤ ਰਹਿਣੀ ਨਹੀਂ ਕਹਿ ਸਕਦੇ।

ਚਤੁਰ ਕੌਰ :—ਚੰਗਾ ਰਿਵਾਜ ਨਿੰਦਣ ਯੋਗ ਭੀ ਨਹੀਂ।

ਸੁਚੇਤ ਕੌਰ :—ਮੀਢੀਆਂ ਕਰਨ, ਕੇਸ ਨਰੜਨ ਵਿਚ ਕੀ ਚੰਗਿਆਈ ਏ ?

ਚਤੁਰ ਕੌਰ:—ਕੇਸ ਛੇਤੀ ਵਧ ਜਾਂਦੇ ਹਨ, ਨਾਲੇ ਚੰਗੇ ਸੰਭਾਲੇ ਰਹਿੰਦੇ ਹਨ।

ਸੁਚੇਤ ਕੌਰ:—ਕੇਸਾਂ ਨੂੰ ਛੇਤੀ ਵਧਾਉਣ ਦੀ ਕੀ ਲੋੜ ਹੈ ? ਕੁਦਰਤੀ ਵੇਗ ਅਨੁਸਾਰ ਵਧੇ ਕੇਸ ਹੀ ਗੁਰਮਤਿ ਅੰਦਰ ਪਰਵਾਣ ਹਨ । ਖ਼ੁਦ ਸਾਖ਼ਤਗੀ (ਬਨਾਉਟੀ) ਵਧਾਉਣਾ ਘਟਾਉਣਾ ਮਨ ਦੀ ਮਤਿ ਹੈ । ਦੂਜੇ ਰਹੀ ਸੰਭਾਲਣ ਵਾਲੀ ਗੱਲ, ਸੋ ਕੇਸਾਂ ਨੂੰ ਦਸਵੇਂ ਦੁਆਰ ਤੇ ਵਾਹ ਸੰਵਾਰ ਕੇ, ਜੂੜਾ ਕਰ ਕੇ, ਉਪਰ ਦਸਤਾਰ ਸਜਾਏ ਰਖਣ ਤੋਂ ਵਧ ਕੇ ਸੰਭਾਲਣ ਦੀ ਜੁਗਤੀ ਹੋਰ ਕੋਈ ਸ੍ਰੇਸ਼ਟ ਨਹੀਂ। ਮਨਮੱਤਣਾਂ ਇਸਤ੍ਰੀਆਂ ਛੋਟੇ ਬੱਚੇ ਬੱਚੀਆਂ ਦੀਆਂ ਜੋ ਚੀਰਮੀਆਂ ਕਢ ਕੇ ਪਟੇ

ਰਖਦੀਆਂ ਹਨ ਅਤੇ ਪਿਛਾਂਹ ਲਮਕਦੀਆਂ ਫੂੰਦੇਦਾਰ ਗੁੱਤਾਂ ਕਰਦੀਆਂ ਹਨ, ਇਹ ਸਭ ਅਨਮੱਤਣਾਂ ਦੀ ਰੀਸੋ ਰੀਸੀ ਭੈੜਾ ਰਿਵਾਜ ਹੀ ਚਲ ਪਿਆ ਹੈ। ਆਲਸ-ਗ੍ਰਸੀਆਂ ਮਾਵਾਂ ਗੁਤਨੀਆਂ ਨਰੜ, ਮੀਢੀਆਂ ਕਰ ਕੇ, ਆਪਣੇ ਜਾਣੇ ਅਵੇਸਲੀਆਂ ਹੋ ਜਾਂਦੀਆਂ ਹਨ, ਪਰ ਅਸਲ ਵਿਚ ਬੱਚਿਆਂ ਦੇ ਸਿਰਾਂ ਵਿਚ ਜੂਆਂ ਪੁਆਉਣ ਦਾ ਕੁਚੱਜ ਸਹੇੜ ਲੈਂਦੀਆਂ ਹਨ । ਸੁਚੱਜੀਆਂ ਮਾਵਾਂ ਦੋ ਵੇਲੇ ਸੰਵਾਰ ਕੇ ਬੱਚੇ ਬੱਚੀਆਂ ਦੇ ਕੇਸਾਂ ਨੂੰ ਕੰਘਾ ਜੂੜਾ ਕਰ ਕੇ ਉਪਰ ਦਸਤਾਰਾਂ ਸਜਾਉਂਦੀਆਂ ਹਨ। ਕੇਸ ਖ਼ੂਬ ਸਾਫ਼ ਸੁਥਰੇ ਰਹਿੰਦੇ ਹਨ । ਦੋਨੋਂ ਵੇਲੇ ਕੰਘਾ ਕਰਨ ਨਾਲ ਕਦੇ ਜੂਆਂ ਨਹੀਂ ਪੈਂਦੀਆਂ । ਨਾਲੇ "ਕੰਘਾ ਦੋਨੋ ਵਕਤ ਕਰਿ ਪਾਗ ਚੁਨੇ ਕਰਿ ਬਾਧਈ" ਦੇ ਗੁਰ-ਰਹਿਤੀ-ਹੁਕਮ ਦੀ ਸੁਚੱਜੀ ਪਾਲਣਾ ਕਰਦੀਆਂ ਹਨ।

ਚਤੁਰ ਕੌਰ:—ਹੈ ਤਾਂ ਠੀਕ, ਇਹ ਰਿਵਾਜ ਐਵੇਂ ਦੇਖਾ ਦੇਖੀ ਹੀ ਚਲੇ ਹਨ।

ਸੁਚੇਤ ਕੌਰ:—ਪਰ ਗੁਰੂ ਘਰ ਦੀ ਰਹਿਤ-ਰਹਿਣੀ ਐਵੇਂ ਰਿਵਾਜਨ ਨਹੀਂ ਚਲੀ, ਅਸੂਲਨ ਪਰਚਲਤ ਹੋਈ ਹੈ।

ਚਤੁਰ ਕੌਰ:—ਪਰ ਏਸ ਤੇ ਚਲਣਾ ਬੜਾ ਕਠਿਨ ਹੈ।

ਸੁਚੇਤ ਕੌਰ:—ਕਠਿਨ ਕਿਉਂ ਹੈ, ਕਠਿਨਤਾਈ ਤਾਂ ਮੀਢੀਆਂ ਗੁੰਦਣ ਵਿਚ ਹੈ ਅਤੇ ਜੂਆਂ ਕੱਢਣ ਵਿਚ ਹੈ, ਨਾਕਿ ਕੇਸ ਸੰਵਾਰ ਕੇ ਜੂੜਾ ਦਸਤਾਰਾ ਸਜਾਉਣ ਵਿਚ ? ਸਿੰਘਾਂ ਦੀ ਰਹੁ-ਰੀਤ ਨਿਰਾਲੀ ਹੈ । ਆਨਮਤਾਂ ਨਾਲੋਂ ਵਿਸ਼ੇਸ਼ ਨਿਰਾਲੀ ਹੈ। ਪੁਰਾਣੀਆਂ ਅਵੈੜੀਆਂ ਰੀਤਾਂ ਛਡਣੀਆਂ ਹੀ ਔਖੀਆਂ ਹਨ । ਹੋਰ ਕੋਈ ਕਠਿਨਤਾਈ ਨਹੀਂ । ਦਸੋ ਅਵੈੜੀਆਂ ਰੀਤਾਂ ਦਾ ਛਡਣਾ ਭਲਾ ਹੈ ਕਿ ਉਹਨਾਂ ਕੁਰੀਤਾਂ ਨਾਲ ਚਿਮੜੇ ਰਹਿਣਾ ਭਲਾ ਹੈ ?

ਚਤੁਰ ਕੌਰ:—ਭਲਾ ਸੁਖਾਲਾ ਤਾਂ ਗੁਰੂ ਘਰ ਦਾ ਰਹੁ-ਰੀਤ-ਚਾਲਾ ਹੀ ਹੈ । ਪਰ ਪਤਾ ਨਹੀਂ ਕਿਉਂ, ਆਮ ਲੁਕਾਈ ਨੂੰ ਬੁਰਾ ਅਤੇ ਔਖਾ ਪਰਤੀਤ ਹੁੰਦਾ ਹੈ।

ਸੁਚੇਤ ਕੌਰ:—ਲੁਕਾਈ ਦੀ ਗੱਲ ਛਡੋ । ਤੁਸੀਂ ਆਪਣੇ ਗੁਰੂ ਘਰ ਦੀ ਗੱਲ ਕਰੋ। ਗੁਰੂ ਘਰ ਦੇ ਪਾਂਧੀਆਂ ਅਤੇ ਪਾਂਧਣਾਂ ਨੂੰ ਚੂੰਡੇ ਫ਼ੈਸ਼ਨ, ਚੀਰ ਫ਼ੈਸ਼ਨ, ਲਮਕਣੀਆਂ ਫੂੰਦੇ ਵਾਲੀਆਂ ਗੁੱਤਾਂ ਦੇ ਫ਼ੈਸ਼ਨ ਲਾਅਨਤ ਹਨ ਅਤੇ ਗੁਰੂ-ਹੁਕਮਾਂ ਦੀ ਅਦੂਲੀ, ਨਾ-ਫ਼ੁਰਮਾਨੀ ਹੈ।

ਚਤੁਰ ਕੌਰ:—ਕਈ ਚਤੁਰ ਗਿਆਨੀ ਕਹਿੰਦੇ ਹਨ ਕਿ ਗੁਰੂ ਸੱਚੇ ਪਾਤਸ਼ਾਹ ਦਸਮੇਸ਼ ਪਿਤਾ ਨੇ ਤਾਂ ਜ਼ਨਾਨੀਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਹੀ ਨਹੀਂ ਅਤੇ ਓਹ ਕਹਿੰਦੇ ਹਨ ਕਿ ਜ਼ਨਾਨੀਆਂ ਖੰਡੇ ਦੇ ਅੰਮ੍ਰਿਤ ਦੀਆਂ ਅਧਿਕਾਰਨਾਂ ਨਹੀਂ ਹਨ, ਕਿਰਪਾਨ ਦੇ ਅੰਮ੍ਰਿਤ ਦੀਆਂ ਪਾਤਰ ਹਨ।

ਸੁਚੇਤ ਕੌਰ:—ਇਹ ਨਿਰੀ ਅਗਿਆਨੀਆਂ ਦੀ ਅਗਿਆਨਤਾ ਭਰੀ ਕੁਮੱਤੜੀ ਹੈ,

ਗੁਰੂ ਘਰ ਵਿਚ ਇਕੋ ਅੰਮ੍ਰਿਤ ਪਰਵਾਨ ਹੈ । ਦੂਜਾ ਅੰਮ੍ਰਿਤ ਹੈ ਹੀ ਨਹੀਂ, ਸਭ ਪ੍ਰਾਣੀਆਂ ਲਈ, ਸਮੂਹ ਮਰਦ ਜ਼ਨਾਨੀਆਂ ਲਈ ਇਕੋ ਖੰਡੇ ਦਾ ਅੰਮ੍ਰਿਤ ਹੀ ਪੂਰੀ ਗੁਰਮਤਿ ਹੈ । "ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ"* ਵਾਲਾ ਗੁਰਵਾਕ ਭੀ ਇਸ ਗੱਲ ਦੀ ਪ੍ਰੋੜ੍ਹਤਾ ਕਰਦਾ ਹੈ । ਗੁਰੂ ਦਸਮੇਸ਼ ਜੀ ਨੇ ਸ੍ਰੀ ਕੇਸਗੜ੍ਹ ਵਿਖੇ ਨਿਜ ਕਰ-ਕਮਲਾਂ ਤੋਂ ਅਤੇ ਪੰਜਾਂ ਪਿਆਰਿਆਂ ਦੁਆਰਾ, ਬਿਨਾਂ ਜ਼ਾਤ ਪਾਤ ਅਤੇ ਇਸਤ੍ਰੀ ਮਰਦ ਦੇ ਭੇਦ ਤੋਂ ਸਭਸ ਨੂੰ ਖੰਡੇ ਦਾ ਅੰਮ੍ਰਿਤ ਹੀ ਛਕਾਇਆ ।

ਚਤੁਰ ਕੌਰ :—ਕਹਿੰਦੇ ਹਨ ਕਿ ਪੰਜਾਂ ਪਿਆਰਿਆਂ ਵਿਚ ਕੋਈ ਇਸਤ੍ਰੀ ਸ਼ਾਮਲ ਨਹੀਂ ਸੀ, ਇਸ ਕਰਕੇ ਇਸਤ੍ਰੀ ਅੰਮ੍ਰਿਤ ਦੀ ਅਧਿਕਾਰੀ ਨਹੀਂ ।

ਸੁਚੇਤ ਕੌਰ :—ਇਹ ਨਿਰੀ ਅਗਿਆਨੀਆਂ ਵਾਲੀ ਦਲੀਲ ਹੈ । ਗੁਰੂ ਸਾਹਿਬ ਨੇ ਇਕ ਧੁਰਵਾ ਕਾਇਮ ਕਰ ਦਿਤਾ, ਕਿ ਜੋ ਪ੍ਰਾਣੀ (ਭਾਵੇਂ ਕੋਈ ਹੋਵੇ, ਇਸਤ੍ਰੀ ਹੋਵੇ ਭਾਵੇਂ ਮਰਦ ਹੋਵੇ) ਤਨ ਮਨ ਸਰਬੰਸ ਦਾਨੀ ਕੁਰਬਾਨੀ ਕਰੇ, ਉਹੀ ਅੰਮ੍ਰਿਤ ਦਾ ਅਸਲ ਪਾਤਰ ਹੈ-। ਉਸ ਸਮੇਂ ਅਵਸਰ ਹੀ ਐਸਾ ਬੱਝਾ, ਇਤਫ਼ਾਕ ਹੀ ਐਸਾ ਹੋਇਆ ਕਿ ਪਹਿਲੀ ਚੋਣ ਵਿਚ ਸਤਿਗੁਰੂ ਦੀ ਸੱਦ ਅਨੁਸਾਰ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ, ਭਾਈ ਹਿੰਮਤ ਸਿੰਘ ਜੀ, ਭਾਈ ਮੁਹਕਮ ਸਿੰਘ ਜੀ ਅਤੇ ਭਾਈ ਸਾਹਿਬ ਸਿੰਘ ਜੀ ਹੀ ਜਾਨ ਪ੍ਰਾਨ ਨਿਸਾਰੀ ਪੰਜ ਪਿਆਰੇ ਨਿਤਰੇ । ਜੇ ਕੋਈ ਇਸਤ੍ਰੀ ਭੀ ਨਿਤਰਦੀ ਤਾਂ ਉਹ ਭੀ ਪੰਜਾਂ ਪਿਆਰਿਆਂ ਵਿਚ ਗਰਦਾਨੀ ਜਾਣੀ ਸੀ । ਗੁਰੂ ਮਹਾਰਾਜ ਸੱਚੇ ਪਾਤਸ਼ਾਹ ਨੇ ਤਾਂ ਇਕ ਮਸਾਲ ਕਾਇਮ ਕਰ ਦਿਤੀ ਕਿ ਜਾਨ ਅਰ ਪ੍ਰਾਣ ਅਰਪਨ ਕਰਨਹਾਰਾ ਭਾਵੇਂ ਕੋਈ ਭੀ ਮਨੁੱਖ ਦੇਹਧਾਰੀ ਪ੍ਰਾਣੀ ਹੋਵੇ ਉਹੀ ਅੰਮ੍ਰਿਤ ਦਾ ਅਧਿਕਾਰੀ ਹੋ ਸਕਦਾ ਹੈ । ਕਈ ਅਗਿਆਨੀ ਐਥੋਂ ਤਾਈਂ ਕਮਜ਼ਰਫ਼ (ਘਟੀਆ) ਖ਼ਿਆਲੀ ਹਨ ਕਿ ਜਿਨ੍ਹਾ ਜਾਤਾਂ ਪਾਤਾਂ ਵਿਚੋਂ ਇਹ ਪੰਜ ਪਿਆਰੇ ਨਿਤਰੇ ਹਨ, ਕੇਵਲ ਓਹਨਾਂ ਜਾਤਾਂ ਵਾਲੇ ਪੁਰਸ਼ ਹੀ ਅੰਮ੍ਰਿਤ ਦੇ ਅਧਿਕਾਰੀ ਹਨ ਹੋਰ ਨਹੀਂ, ਪਰੰਤੂ ਗੁਰੂ ਸੱਚੇ ਪਾਤਸ਼ਾਹ ਨੇ ਪੰਜਾਂ ਪਿਆਰਿਆਂ ਦਾ ਜਾਨ-ਨਸਾਰੀ ਧੁਰਵਾ ਕਾਇਮ ਕਰ ਕੇ, ਫੇਰ ਪੰਜਾਂ ਪਿਆਰਿਆਂ ਦੁਆਰਾ ਅਣਗਿਣਤ ਮਰਦੋ ਜ਼ਨਾਨੀਆਂ ਨੂੰ ਆਪਣੀ ਹਜ਼ੂਰੀ ਵਿਚ ਅੰਮ੍ਰਿਤ ਛਕਾਇਆ, ਓਹੀ ਇਕੋ ਅੰਮ੍ਰਿਤ, ਖੰਡੇ ਦਾ ਅੰਮ੍ਰਿਤ ਛਕਾਇਆ, ਜੋ ਪਹਿਲੋਂ (ਸਭ ਤੋਂ ਪ੍ਰਿਥਮ ਨਿਤਰੇ) ਪੰਜਾਂ ਪਿਆਰਿਆਂ ਨੂੰ ਛਕਾਇਆ ਸੀ । ਏਹਨਾਂ ਵਿਚ ਅਨੇਕਾਂ ਇਸਤ੍ਰੀਆਂ ਅੰਮ੍ਰਿਤ ਛਕ ਕੇ ਸਿੰਘਣੀਆਂ ਸਜੀਆਂ । ਅਨੇਕਾਂ ਜਾਤਾਂ ਦੇ ਪੁਰਸ਼ ਅੰਮ੍ਰਿਤ ਛਕ ਕੇ ਸਿੰਘ ਸਜੇ, ਜਿਨ੍ਹਾਂ ਨੇ

*ਸਲੋਕ ਮ: ੨, ਸਾਰੰਗ ਕੀ ਵਾਰ ॥੧॥(੪), ਪੰਨਾ ੧੨੩੮

ਪੁਰਾਣੀ ਜ਼ਾਤ ਪਾਤ ਦਾ ਤਿਆਗ ਕੀਤਾ। ਅੰਮ੍ਰਿਤ ਛਕ ਕੇ ਓਹਨਾਂ ਅੰਦਰ ਜ਼ਾਤ ਪਾਤ ਦਾ ਵਿਤਕਰਾ ਹੀ ਨਾ ਰਿਹਾ।

"ਇਕ ਸਿਖ, ਦੁਇ ਸਾਧ ਸੰਗ, ਪੰਜੀਂ ਪਰਮੇਸ਼ਰ"* ਦੇ ਮਹਾਂ ਵਾਕ ਅਨੁਸਾਰ "ਪੰਚ ਪਰਵਾਣ ਪੰਚ ਪਰਧਾਨ"† ਵਾਲੇ ਗੁਰ-ਵਾਕਾਂ ਦਾ ਧੁਰਵਾ ਕਾਇਮ ਦਾਇਮ ਰਖਣ ਲਈ ਸ੍ਰੀ ਗੁਰੂ ਦਸਮੇਸ਼ ਪਾਤਸ਼ਾਹ ਨੇ ਕੇਵਲ ਪੰਜਾਂ ਨੂੰ ਲੈ ਕੇ ਹੀ, ਪਰੀਖਿਆ-ਕਸੌਟੀ ਵਾਲਾ ਖੇਡ ਕਰ ਕੇ ਡਰਾਪ-ਸੀਨ ਕਰ ਦਿਤਾ। ਨਹੀਂ ਤਾਂ ਅਨੇਕਾਂ ਗੁਰਸਿਖ ਉਕਤ ਕੁਰਬਾਨੀ ਦੀ ਆਹੂਤੀ ਦੇਣ ਨੂੰ ਤਿਆਰ ਬੈਠੇ ਸਨ। ਦੂਜੇ ਹੱਲੇ ਵਿਚ ਅਣਗਿਣਤ ਅਧਿਕਾਰੀਆਂ ਨੇ ਖੰਡੇ ਦਾ ਅੰਮ੍ਰਿਤ ਤੁਰਤ ਫੁਰਤੀ ਛਕ ਲਿਆ। ਜਿਨ੍ਹਾਂ ਨੂੰ ਜਾਗ ਲਗਣੀ ਸੀ, ਜਿਨ੍ਹਾਂ ਦੇ ਭਾਗ ਜਾਗਣੇ ਸਨ ਸੋ ਨਿਤਰਦੇ ਚਲੇ ਆਏ ਅਤੇ ਨਿਤਰਦੇ ਰਹਿਣਗੇ। ਏਥੇ ਜਾਤ ਪਾਤ, ਇਸਤ੍ਰੀ ਮਰਦ ਦੇ ਵਿਤਕਰੇ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਨਾ ਹੀ ਸਮੇਂ ਦੀ ਕੈਦ ਵਾਲੀ ਮਹੂਰਤੀ ਮਿਸਾਲ ਹੀ ਢੁਕ ਸਕਦੀ ਹੈ।

ਚਤੁਰ ਕੌਰ:—ਇਹ ਤਾਂ ਨਿਰਸੰਦੇਹ ਸਾਬਤ ਹੋਇਆ ਕਿ ਖੰਡੇ ਦਾ ਅੰਮ੍ਰਿਤ ਪ੍ਰਾਣੀ-ਮਾਤਰ ਸਭ ਲਈ ਇਕ-ਸਾਰ ਹੀ ਸੀ ਅਤੇ ਸ੍ਰੀ ਦਸਮੇਸ਼ ਪਿਤਾ ਦੇ ਸਮੇਂ ਤੋਂ ਇਸ ਦੇ ਸਾਂਝੀ-ਵਾਲ ਅਧਿਕਾਰੀ ਇਸਤ੍ਰੀ ਮਰਦ ਚਲੇ ਆਉਂਦੇ ਹਨ, ਪਰ ਰਹੁਰੀਤ ਰਹਿਣੀ ਬਹਿਣੀ ਦੀ ਧਾਰਨਾ ਤਾਂ ਇਸਤ੍ਰੀ ਪੁਰਸ਼ ਦੀ ਵਖਰੀ ਵਖਰੀ ਹੀ ਹੋਣੀ ਚਾਹੀਦੀ ਹੈ।

ਸੁਚੇਤ ਕੌਰ:—ਇਉਂ ਕਿਉਂ ? ਖੰਡੇ ਦਾ ਅੰਮ੍ਰਿਤ ਸਭ ਲਈ ਇਕ-ਸਾਰ, "ਅੰਮ੍ਰਿਤ ਨਾਮ" "ਗੁਰ-ਸ਼ਬਦ-ਦੀਖਿਆ" ਸਭ ਲਈ ਇਕ-ਸਾਰ। ਏਕੋ ਹੁਕਮ ਦੀ ਪਾਲਣਾ ਸਭ ਲਈ ਇਕ-ਸਾਰ, ਵਡੀਆਂ ਕੁਰਹਿਤਾਂ ਤੋਂ ਬਚਣ ਲਈ ਹੁਕਮ ਸਭ ਲਈ ਇਕਸਾਰ, ਭਾਵੇਂ ਮਰਦ ਹੋਵੇ ਭਾਵੇਂ ਇਸਤ੍ਰੀ ਹੋਵੇ। ਹਾਂ ਮਰਦ ਲਈ ਸਿੰਘ ਸਜ ਕੇ, ਅੰਮ੍ਰਿਤ ਛਕ ਕੇ ਪਰਤ੍ਰਿਆ ਦਾ ਪ੍ਰੀਤਿਆਗ ਅਤੇ ਇਸਤ੍ਰੀ ਲਈ ਅੰਮ੍ਰਿਤ ਛਕ ਕੇ ਸਿੰਘਣੀ ਸਜ ਕੇ ਪਰਪੁਰਸ਼ ਦਾ ਪ੍ਰੀਤਿਆਗ ਪਰਮ ਲਾਜ਼ਮੀ ਹੈ। ਜਿਵੇਂ ਸਿੰਘ ਪਰਤ੍ਰਿਆ-ਗਾਮੀ ਹੋ ਕੇ ਪਤਿਤ ਗਰਦਾਨਿਆ ਜਾਂਦਾ ਹੈ ਤਿਵੇਂ ਹੀ ਸਿੰਘਣੀ ਪਰਪੁਰਸ਼-ਗਾਮਣੀ ਹੋਣ ਕਰਕੇ ਪਤਿਤ ਗਰਦਾਨੀ ਜਾਂਦੀ ਹੈ।

ਚਤੁਰ ਕੌਰ:—(ਵਿਚਾਲਿਓਂ ਗੱਲ ਟੁੱਕ ਕੇ) ਪਰ ਜੀ, ਪੰਜ ਕਕਾਰਾਂ ਦਾ ਭੇਦ ਤਾਂ ਕੁਛ ਨਾ ਕੁਛ ਜ਼ਰੂਰ ਹੋਣਾ ਚਾਹੀਦਾ ਹੈ।

ਸੁਚੇਤ ਕੌਰ:—ਉਹ ਕਿਉਂ ?

ਚਤੁਰ ਕੌਰ:—ਇਸਤ੍ਰੀਆਂ ਦਸਤਾਰ ਸਜਾਉਂਦੀਆਂ ਸ਼ਰਮ ਖਾਂਦੀਆਂ ਹਨ।

ਸੁਚੇਤ ਕੌਰ:—ਇਸਤ੍ਰੀਆਂ ਅਰ ਤੀਵੀਆਂ, ਆਨਮਤਣਾਂ ਜ਼ਨਾਨੀਆਂ ਜ਼ਰੂਰ ਸ਼ਰਮ

---

*ਭਾਈ ਗੁਰਦਾਸ ਜੀ, ਵਾਰ ੧੩, ਪਉੜੀ ੧੯.

†ਜਪੁ ਜੀ, ਪਉੜੀ ੧੬, ਪੰਨਾ ੩

ਖਾਂਦੀਆਂ ਹੋਣਗੀਆਂ। ਪਈਆਂ ਖਾਣ, ਪਰ ਸਿੰਘਣੀਆਂ ਨੂੰ ਦਸਤਾਰ ਸਜਾਉਣ ਦੀ ਕਾਹਦੀ ਸ਼ਰਮ ? ਗੁਰੂ ਦਾ ਹੁਕਮ ਪਾਲਣ ਕਰਨ ਪਰ ਸਿੰਘਣੀਆਂ ਨੂੰ ਰੰਚਕ ਭੀ ਲਾਜ ਕੁਲਾਜ ਨਹੀਂ ਹੋਣੀ ਚਾਹੀਦੀ । ੧੯੦੦ ਸੰਨ ਤੋਂ ਪਹਿਲਾਂ ਅਸੀਂ ਅਨੇਕਾਂ ਸਿੰਘਣੀਆਂ ਦੇਖੀਆਂ ਪਰਖੀਆਂ ਹਨ ਜੋ ਕੁਸੰਗਤ, ਆਨ-ਮਤਣਾਂ ਤੋਂ ਗ੍ਰਹਿਣ ਕੀਤੀ ਕੁਮਤ ਕਚ-ਘਰੜਤਾ ਦੇ ਕਾਰਨ ਕਛਹਿਰਾ ਸਜਾਉਣੋਂ ਭੀ ਕਾਣਤ ਖਾਂਦੀਆਂ ਸਨ । ਜੋ ਸਵਾਲ ਅੱਜ ਦਸਤਾਰ ਦਾ ਉਠਦਾ ਹੈ ਓਦੋਂ ਸਿੰਘਣੀਆਂ ਦੇ ਕਛਹਿਰੇ ਪਹਿਰਨ ਪਹਿਰਾਉਣ ਦਾ ਉਠਦਾ ਹੁੰਦਾ ਸੀ । ਕਈ ਕਚ-ਘਰੜ ਸਿੰਘ ਭੀ ਆਪਣੀਆਂ ਘਰ-ਵਾਲੀਆਂ ਸੁਪਤਨੀਆਂ ਨੂੰ ਕਛਹਿਰਾ ਪਹਿਰਾਉਣੋਂ ਕਾਣ ਸ਼ਰਮ ਖਾਂਦੇ ਸਨ, ਜਿਸ ਕਾਰਨ ਓਹ ਅੰਮ੍ਰਿਤ ਤੋਂ ਹੀ ਵਾਂਜੀਆਂ ਰਹਿੰਦੀਆਂ ਸਨ। ਜਦੋਂ ਗੁਰੂ ਪੰਥ ਅੰਦਰ ਬੇ-ਅੰਮ੍ਰਿਤਣਾਂ ਨਾਲ ਅਭੇਦ ਹੋਣਾ ਪਤਿਤ ਗਰਦਾਨਿਆ ਗਿਆ ਤਦੋਂ ਇਹ ਮੋਰਚਾ ਟੁੱਟਾ । ਫੇਰ ਤਾਂ ਲਾਜ਼ਮੀ ਤੌਰ ਤੇ ਸਿੰਘਣੀਆਂ ਨੂੰ ਅੰਮ੍ਰਿਤ ਛਕਨ ਸਮੇਂ ਕਛਹਿਰੇ ਸਜਾਏ ਜਾਣੇ ਪਰਚਲਤ ਹੋਏ। ਕਛਹਿਰੇ ਦਾ ਅੜਿੱਕਾ ਉਹਨਾਂ ਦਿਨਾਂ ਵਿਚ ਐਤਨਾ ਹੀ ਭਾਰੀ ਸੀ ਜਿਤਨਾ ਅਜ ਕਲ੍ਹ ਦਸਤਾਰੇ ਦਾ ਹੈ। ਇਹ ਮਨਮਤੀ ਮਸਲਾ ਹੈ, ਹੂੜਮਤ ਦਾ ਅੜਿੱਕਾ ਹੈ, ਗੁਰੂ ਦੇ ਹੁਕਮਾਂ ਤੋਂ ਬੇਮੁਖਤਾਈ ਵਾਲਾ ਬਾਗੀਪੁਣਾ ਹੈ।

ਚਤੁਰ ਕੌਰ:—ਇਹ ਤਾਂ ਗੱਲ ਠੀਕ ਹੱਲ ਹੋ ਗਈ । ਕਛਹਿਰੇ ਦਾ ਸਵਾਲ ਤਾਂ ਓੜਕ ਹੱਲ ਹੋਣਾ ਹੀ ਸੀ, ਕਿਉਂਕਿ ਇਹ ਪੰਜਵਾਂ ਕਕਾਰ ਹੈ । ਪਰ, ਦਸਤਾਰ ਪੰਜਵਾਂ ਕਕਾਰ ਕਿਵੇਂ ? ਇਸ ਨੂੰ ਤਾਂ ਦਦਾ ਅਖਰ ਪਹਿਲਾਂ ਲਗਦਾ ਹੈ । ਕੱਕਾ ਅਖਰ ਪਹਿਲਾਂ ਆਉਣ ਵਾਲੇ ਹੀ ਪੰਜ ਕਕਾਰਾਂ ਵਿਚ ਸ਼ਾਮਲ ਹੋ ਸਕਣਗੇ, ਜੈਸੇ ਕਿ ਕਛ, ਕੜਾ, ਕ੍ਰਿਪਾਨ, ਕੰਘਾ ਅਤੇ ਕੇਸ ਹਨ । ਤੁਸੀਂ ਕੇਸਾਂ ਦੇ ਪੰਜਵੇਂ ਕਕਾਰ ਦੇ ਥਾਉਂ ਦਸਤਾਰ ਦਾ ਕਕਾਰ ਕਿਵੇਂ ਕਾਇਮ ਕਰ ਸਕਦੇ ਹੋ ?

ਸੁਚੇਤ ਕੌਰ:—ਇਹੋ ਤਾਂ ਭਾਰੀ ਭੁੱਲ ਹੈ। ਪੰਜਵਾਂ ਕਕਾਰ ਕੇਸਕੀ ਹੈ, ਨਾਕਿ ਕੇਸ ? "ਕਛ, ਕੜਾ, ਕ੍ਰਿਪਾਨ, ਕੰਘਾ, ਕੇਸਕੀ । ਪੰਚ ਕਕਾਰੀ ਰਹਿਤ ਧਾਰੇ ਸਿਖ ਸੋਈ ।" ਗੁਰੂ ਸਾਹਿਬ ਦਸਮੇਸ਼ ਪਾਤਸ਼ਾਹ ਦੇ ਹਿਤ-ਉਪਦੇਸ਼ਨੀ ਰਹਿਤਨਾਮਿਆਂ ਅੰਦਰ ਇਹ ਗੱਲ ਨਿਖਾਰ ਕੇ ਦਸੀ ਗਈ ਕਿ ਪੰਜਵਾਂ ਕਕਾਰ ਕੇਸਕੀ ਹੈ, ਨਾ ਕਿ ਕੇਸ। 'ਕੇਸਕੀ' ਪਦ ਵਿਚੋਂ "ਕੀ" ਉੜਦਾ ਉੜਦਾ ਸਾਰਿਆਂ ਰਹਿਤ-ਨਾਮਿਆਂ ਵਿਚੋਂ ਉੜਦਾ ਉੜ ਗਿਆ । ਸਿਰਫ਼ ਕੇਸ ਹੀ ਰਹਿ ਗਿਆ । ਛਾਪੇ ਦੀ ਗ਼ਲਤੀ ਨਾਲ ਜਾਂ ਜਾਣ ਬੁਝ ਕੇ ਇਹ ਮਨਮਤੀ ਅਦਲਾ ਬਦਲੀ ਕੀਤੀ ਗਈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਪੰਜਵਾਂ ਕਕਾਰ ਕੇਸਕੀ ਹੈ, ਕੇਸ ਨਹੀਂ। ਦਸਤਾਰ ਸਜਾਉਣ ਤੋਂ ਕਣਤਾਉਣ ਵਾਲੇ ਨੂੰ ਮਸਾਂ ਮੌਕਾ ਮਿਲਿਆ ਏਸ ਅਦਲਾ ਬਦਲੀ ਨੂੰ ਕਬੂਲਣ ਦਾ, ਜੋ ਨਿਰੀ ਮਨਮਤਿ ਹੈ।

ਚਤੁਰ ਕੌਰ:—ਮਨਮਤਿ ਕਿਉਂ ਹੈ ? ਕੇਸ ਧਾਰਨ ਦੀ ਧਾਰਨਾ ਨੂੰ ਤੁਸੀਂ ਮਨਮਤਿ ਕਿਵੇਂ ਕਹਿ ਸਕਦੇ ਹੋ ?

ਸੁਚੇਤ ਕੌਰ :—ਕੇਸ ਧਾਰਨ ਦੀ ਧਾਰਨਾ ਨੂੰ ਮਨਮਤਿ ਕਹਿਣ ਵਾਲਾ ਤਨਖ਼ਾਹੀਆ। ਸਿਖੀ ਤਾਂ ਹੈ ਹੀ ਕੇਸਾਂ ਸੁਆਸਾਂ ਨਾਲ। ਕੇਸਾਂ ਦੀ ਧਾਰਨਾ ਤੋਂ ਹੀਣ ਹੋਣਾ ਨਿਰੀ ਮਨਮਤਿ ਹੀ ਨਹੀਂ, ਬਲਕਿ ਪਤਿਤ ਕਰਮ ਹੈ। ਕੇਸਾਂ ਦੀ ਧਾਰਨਾ ਤੋਂ ਅਧਾਰਨ (ਵਿਰਵਾ) ਹੋਇਆ ਸਿਖ ਪਤਿਤ ਹੋ ਜਾਂਦਾ ਹੈ। ਕੇਸਾਂ ਨੂੰ ਪੰਜਵਾਂ ਕਕਾਰ ਸਮਝਣਾ ਮਨਮਤਿ ਹੈ। ਪੰਜ ਕਕਾਰਾਂ ਵਿਚੋਂ ਕਿਸੇ ਕਕਾਰ ਦੇ ਰਹਿਤ ਹੋਇਆਂ (ਵੱਖ ਕੀਤਿਆਂ) ਸਿੰਘ ਜਾਂ ਸਿੰਘਣੀ ਪਤਿਤ ਨਹੀਂ ਗਰਦਾਨੀ ਜਾਂਦੀ। ਇਹ ਤਨਖ਼ਾਹ ਹੈ, ਜੋ ਅਰਦਾਸਾ ਸੁਧਾਇਆਂ ਅਤੇ ਕਿੰਚਤ ਡੰਨ ਲਾਇਆਂ ਬਖਸ਼ੀ ਜਾ ਸਕਦੀ ਹੈ। ਪਰ ਕੇਸਾਂ ਦੀ ਧਾਰਨਾ ਤੋਂ ਬੰਚਤ ਹੋਣ ਕਰਿ ਮੁੜ ਕੇ ਫੇਰ ਅੰਮ੍ਰਿਤ ਛਕਣਾ ਪੈਂਦਾ ਹੈ, ਕਿਉਂਕਿ ਕੇਸ-ਹੀਣ ਸਿੰਘ ਸਿੰਘਣੀ ਪਤਿਤ ਗਰ-ਦਾਨੇ ਜਾਂਦੇ ਹਨ। ਤਾਂਤੇ ਕੇਸਾਂ ਦੀ ਧਾਰਨਾ ਦੇ ਮੁਖ-ਧਰਮ ਨੂੰ ਪੰਜ ਕਕਾਰਾਂ ਵਿਚ ਇਕ ਕਕਾਰ ਗਰਦਾਨਣਾ ਨਿਰੀ ਮਨਮਤਿ ਹੀ ਨਹੀਂ, ਸਗੋਂ ਮਹਾਂ ਮਨਮਤਿ ਹੈ। ਗੁਰੂ ਘਰ ਅੰਦਰ ਕਿਸੇ ਭੀ ਸਿਖ ਸਿਖਣੀ, ਭੁਝੰਗੀ ਭੁਝੰਗਣ ਨੂੰ ਕਿਸੇ ਵੇਲੇ ਭੀ ਕੇਸਾਂ ਤੋਂ ਨੰਗੇ ਰਹਿਣ ਦਾ ਹੁਕਮ ਨਹੀਂ। ਗੁਰੂ ਘਰ ਦੇ ਸਾਰੇ ਹੀ ਰਹਿਤਨਾਮੇ ਪੁਕਾਰ ਪੁਕਾਰ ਦਸ ਰਹੇ ਹਨ ਕਿ ਅੰਮ੍ਰਿਤਧਾਰੀ ਰਹਿਤ-ਵਾਨ ਸਿੰਘ ਸਿੰਘਣੀ ਨੂੰ ਨੰਗੇ ਸੀਸ, ਨੰਗੇ ਕੇਸ ਨਹੀਂ ਰਹਿਣਾ ਚਾਹੀਦਾ। ਜੈਸਾ ਕਿ ਹਰ ਇਕ ਅੰਮ੍ਰਿਤਧਾਰੀ ਸਿੰਘ ਅਤੇ ਅੰਮ੍ਰਿਤਧਾਰਨੀ ਸਿੰਘਣੀ ਭੁਝੰਗਣ ਕਛਹਿਰੇ, ਕੜੇ, ਕਿਰਪਾਨ ਤੋਂ ਬਿਨਾਂ ਨਹੀਂ ਰਹਿ ਸਕਦੀ ਉਸੇ ਪ੍ਰਕਾਰ ਕੇਸਾਂ ਨੂੰ ਕੱਜਣ ਵਾਲੀ ਕੇਸਕੀ (ਦਸਤਾਰ) ਅਤੇ ਕੰਘੇ ਤੋਂ ਬਿਨਾਂ ਭੀ ਕੋਈ ਅੰਮ੍ਰਿਤਧਾਰੀ ਨਹੀਂ ਰਹਿ ਸਕਦਾ। ਜੋ ਜਾਣ ਬੁਝ ਕੇ ਰਹਿੰਦਾ ਹੈ ਉਹ ਤਨਖ਼ਾਹੀਆ ਹੈ। ਜੋ ਭੁਲ ਚੁੱਕ ਕੇ ਕਿਸੇ ਕਕਾਰ ਤੋਂ ਕਿਸੇ ਸਮੇਂ ਰਹਿਤ ਹੋ ਜਾਂਦਾ ਹੈ, ਉਹ ਥੋੜਾ ਤਨਖ਼ਾਹੀਆ। ਪਰ ਹਰ ਸੂਰਤ ਵਿਚ ਕਕਾਰ ਰਹਿਤ ਹੋਣ ਦੀ ਤਨਖ਼ਾਹ ਪਤਿਤ ਕਰਮ ਨਹੀਂ ਗਰਦਾਨੀ ਜਾਂਦੀ, ਬਿਨਾਂ ਅੰਮ੍ਰਿਤ ਛਕੇ ਤੋਂ ਹੀ ਬਖ਼ਸ਼ੀ ਜਾ ਸਕਦੀ ਹੈ। ਪਰ ਕਿਸੇ ਭੀ ਕਕਾਰ-ਹੀਣ ਅੰਮ੍ਰਿਤਧਾਰੀ ਨੂੰ ਤਿਆਰ-ਬਰ-ਤਿਆਰ ਸਿੰਘ ਨਹੀਂ ਸਮਝਿਆ ਜਾ ਸਕਦਾ। ਕੇਸਕੀ-ਕਕਾਰ ਦੀ ਧਾਰਨਾ ਤੋਂ ਹੀਣ ਸਿੰਘ, ਖ਼ਾਸ ਕਰ ਸਿੰਘਣੀਆਂ ਪੂਰੇ ਦੋ ਕਕਾਰਾਂ ਦੀ ਧਾਰਨਾ ਤੋਂ ਹੀਣੀਆਂ ਹੋ ਜਾਂਦੀਆਂ ਹਨ।

ਚਤੁਰ ਕੌਰ :—ਉਹ ਕਿਵੇਂ ?

ਸੁਚੇਤ ਕੌਰ :—ਉਹ ਇਉਂ ਕਿ ਜਿਹੜੀਆਂ ਅੰਮ੍ਰਿਤ ਧਾਰਨੀ ਸਿੰਘਣੀਆਂ ਭੁਝੰਗਣਾਂ ਹੋ ਕੇ ਆਪਣੇ ਸੀਸ ਉਤੇ ਕੇਸਕੀ (ਦਸਤਾਰ) ਨਹੀਂ ਸਜਾਉਂਦੀਆਂ, ਉਹ

ਸਮਝੋ ਕਿ ਦਸਵੇਂ ਦੁਆਰ ਤੇ ਕੇਸਾਂ ਦਾ ਜੂੜਾ ਭੀ ਨਹੀਂ ਰਖ ਸਕਦੀਆਂ, ਉਹ ਯਾ ਤਾਂ ਅੱਜ ਕਲ੍ਹ ਦੇ ਫ਼ੈਸ਼ਨ ਵਿਚ ਰੁੜ੍ਹ ਕੇ ਟੇਢੇ ਵਿੰਗੇ ਚੀਰ ਕੱਢ ਕੇ ਫੂੰਦਿਆਂ ਵਾਲੀਆਂ ਲਮਕਦੀਆਂ ਗੁੱਤਾਂ ਨਾਲ ਇਸ਼ਕ-ਲੇਡੇ ਬੰਨ੍ਹ ਕੇ ਰਖਦੀਆਂ ਹਨ, ਜਾਂ ਫੇਰ ਮੀਢੀਆਂ ਵਾਲੇ ਚੂੰਡ ਕਰਾਉਂਦੀਆਂ ਹਨ। ਦੋਹਾਂ ਹਾਲਤਾਂ ਵਿਚ ਕੰਘੇ (ਚੌਥੇ ਕਕਾਰ) ਦੀ ਰਹਿਤ ਭੀ ਉਹ ਨਹੀਂ ਰਖ ਸਕਦੀਆਂ। ਕੰਘਾ ਓਹਨਾਂ ਦੇ ਸੀਸ ਵਿਚ ਰਹਿ ਹੀ ਨਹੀਂ ਸਕਦਾ।

ਚਤੁਰ ਕੋਰ :—ਰਹਿ ਕਿਉਂ ਨਹੀਂ ਸਕਦਾ ? ਜੇਬ ਵਿਚ ਟਿਕ ਸਕਦਾ ਹੈ।

ਸੁਚੇਤ ਕੋਰ :—ਕੰਘੇ ਦੇ ਟਿਕਣ ਦਾ ਅਸਥਾਨ ਜੇਬ ਨਹੀਂ, ਸਿਰਫ਼ ਕੇਸ ਹੀ ਹਨ। ਕਲ੍ਹ ਨੂੰ ਕੋਈ ਕਹੇਗਾ ਕਿ ਕਛਹਿਰਾ ਭੀ ਜੇਬ ਵਿਚ ਪਾ ਸਕਦੀਆਂ ਹਨ। ਕਛਹਿਰਾ ਤਾਂ ਕੇਵਲ ਤੇੜ ਹੀ ਸਜਾਇਆ ਜਾ ਸਕਦਾ ਹੈ। ਜਿਸ ਪਰਕਾਰ ਤੇੜ ਦਾ ਨੰਗੇਜ ਰਹਿਤਵਾਨਾਂ ਲਈ ਬਿਨਾਂ ਕਛਹਿਰੇ ਦੇ ਨਹੀਂ ਢਕਿਆ ਜਾ ਸਕਦਾ ਏਸੇ ਪਰਕਾਰ ਕੇਸਾਂ ਦਾ ਨੰਗੇਜ ਬਿਨਾਂ ਕੇਸਕੀ ਦੇ ਨਹੀਂ ਕਜਿਆ (ਢਕਿਆ) ਜਾ ਸਕਦਾ ਅਤੇ ਦਸਮ ਦੁਆਰ ਹੀ ਜੂੜੇ ਵਾਲੇ ਕੇਸਾਂ ਬਿਨਾਂ ਕੰਘਾ ਭੀ ਨਹੀਂ ਸੀਸ ਵਿਚ ਰਖਿਆ ਜਾ ਸਕਦਾ। ਕੰਘੇ ਦਾ ਅਸਲ ਅਸਥਾਨ ਸੀਸ ਦੇ ਕੇਸ ਹਨ, ਨਾਕਿ ਜੇਬ।

ਚਤੁਰ ਕੋਰ :— ਜੂੜਾ ਦਸਮ ਦੁਆਰ ਤੇ ਸਜਾਉਣਾ ਕਿਹੜਾ ਜ਼ਰੂਰੀ ਹੈ। ਪਿਛਲੇ ਪਾਸੇ ਜੂੜਾ ਕਰ ਲਿਆ ਜਾਏ ਤਾਂ ਕੀ ਹਰਜ ਹੈ ? ਨਾਲੇ ਉਸ ਦੇ (ਜੂੜੇ ਦੇ) ਅਗੇ ਪਿਛੇ ਜਾਂ ਹੇਠਾਂ ਉਤੇ ਕੰਘਾ ਭੀ ਰਖਿਆ ਜਾ ਸਕਦਾ ਹੈ।

ਸੁਚੇਤ ਕੋਰ :—ਹਾਂ ਭੈਣ ਗਿੱਚੀ ਵਿਚ ਜੂੜਾ ਕਰਨ ਵਾਲੀਆਂ ਵੀ ਕਈ ਨੀਮ-ਫ਼ੈਸ਼ਨਕ ਬੀਬੀਆਂ ਰਾਣੀਆਂ ਹਨ ਜੋ ਸਿਖੀ ਦਾ ਦਾਅਵਾ ਭੀ ਰਖਦੀਆਂ ਹਨ, ਪਰ ਫ਼ੈਸ਼ਨ ਭੀ ਨਹੀਂ ਛਡ ਸਕਦੀਆਂ। ਅਜਿਹੀਆਂ ਅਧ-ਫ਼ੈਸ਼ਨਕ ਯੁਵਤੀਆਂ, ਜੋ ਗਿਚੀ ਵਿਚ ਜੂੜਾ ਕਰਦੀਆਂ ਹਨ, ਤਿਨ੍ਹਾਂ ਦੀ ਮਤਿ ਭੀ ਗਿਚੀ ਪਿਛੇ ਹੀ ਹੁੰਦੀ ਏ, ਜਿਵੇਂ ਗਿੱਚੀ ਵਿਚ ਗੁੱਤ ਵਾਲੀਆਂ ਦੀ ਮਤ ਗਿਚੀ ਪਿਛੇ ਹੀ ਦੱਬੀ ਰਹਿੰਦੀ ਹੈ। ਅਜਿਹੀਆ ਫ਼ੈਸ਼ਨ-ਪਸੰਦ ਗਿੱਚ-ਮੱਤਣਾਂ ਅਵਲ ਤਾਂ ਕੇਸਾਂ ਵਿਚ ਕੰਘਾ ਰਖਦੀਆਂ ਹੀ ਨਹੀਂ, ਜੂੜੇ ਵਿਚ ਕਲਿਪ ਅੜਾਈ ਫਿਰਨਗੀਆ। ਉਥੇ ਭਲਾ ਕੰਘੇ ਨੂੰ ਕਿਥੇ ਥਾਉਂ ਮਿਲ ਸਕਦਾ ਹੈ ? ਜੂੜੇ ਦੇ ਹੇਠਲੇ ਪਾਸੇ ਤਾਂ ਕੰਘਾ ਅੜਕ ਹੀ ਨਹੀਂ ਸਕਦਾ। ਉਤਲੇ ਪਾਸੇ ਕੰਘਾ ਰਖਣ ਵਿਚ ਉਹਨਾਂ ਦਾ ਫ਼ੈਸ਼ਨ ਕੁਰ ਹੁੰਦਾ ਹੈ। ਕਦੇ ਤੁਸਾਂ ਦੇਖਿਆ ਹੈ, ਕਲਿੱਪੀ-ਜੂੜ-ਗਿੱਚਣੀਆਂ ਦੇ ਨਾਲ ਕੰਘਾ ਅੜਕਿਆ ? ਉਥੇ ਕੰਘੇ ਨੇ ਕੀ ਅੜਕਣਾ ਸੀ। ਓਹਨਾਂ ਦੇ ਘੋਨੇ ਗੁੰਦਣੇ ਪਿਛਲ-ਜੂੜਵੇਂ ਸਿਰ ਉਪਰੋਂ ਤਾਂ ਫ਼ੈਸ਼ਨਦਾਰ ਚੁੰਨੀਆਂ ਭੀ ਲਹਿ ਲਹਿ ਜਾਂਦੀਆਂ ਹਨ। ਬਗੈਰ ਦਸਮ ਦੁਆਰੀ ਜੂੜੇ ਵਾਲੇ ਕੇਸ਼ਾਂ ਦੇ

ਨਾ ਹੀ ਸੀਸ ਤੇ ਕੇਸਕੀ (ਦਸਤਾਰ) ਸਜਾ ਸਕੀਦੀ ਹੈ ਤੇ ਨਾ ਹੀ ਦਸਤਾਰ ਰਹਿ ਸਕਦੀ ਹੈ, ਚੁੰਨੀ ਨੇ ਤਾਂ ਕੀ ਰਹਿਣਾ ਸੀ।

ਚਤੁਰ ਕੌਰ :—ਇਹ ਤਾਂ ਠੀਕ ਹੈ ਪਧਰੇ ਪਿਛਲੇ ਜੂੜੇ ਸਿਰ ਉਪਰੋਂ ਚੁਨੀ ਤਿਲ੍ਹਕ ਤਿਲ੍ਹਕ ਪੈਂਦੀ ਹੈ, ਰਹਿੰਦੀ ਹੀ ਨਹੀਂ। ਇਸੇ ਕਰਕੇ ਅਜ ਕਲ੍ਹ ਦੀਆ ਫ਼ੈਸ਼ਨਦਾਰ ਲੜਕੀਆਂ ਨੇ ਚੁੰਨੀ ਸਿਰ ਤੇ ਲੈਣ ਦਾ ਫ਼ਸਤਾ ਹੀ ਵੱਢ ਦਿਤਾ ਹੈ।

ਸੁਚੇਤ ਕੌਰ :—ਅੱਛੂ ਵਢਿਆ ਭੀ ਨਹੀਂ ਗਿਆ। ਚੁੰਨੀ ਨੂੰ ਗਲਾਂ ਵਿਚ ਪਿਛਲ ਖੋਰੀ ਲਮਕਾਈ ਰਖਣ ਦਾ ਭੈੜਾ ਫ਼ੈਸ਼ਨ ਹੀ ਚਲ ਪਿਆ ਹੈ। ਚੁੰਨੀ ਗਲਿ ਪਰੁੰਨੀ, ਸੀਸ ਖੋਪਰੀ ਸੁੰਨੀ। ਕੀ ਸਿਘਣੀਆਂ ਭੁਝੰਗਣਾਂ ਦਾ ਪਹਿਰਾਵਾ ਸ਼ੋਭਨੀਕ ਹੈ ?

ਚਤੁਰ ਕੌਰ :—ਸੋਭਦਾ ਤਾਂ ਨਹੀਂ, ਇਹ ਤੁਸਾਡੀ ਗੱਲ ਠੀਕ ਹੈ। ਇਹ ਤਾਂ ਅਨ-ਮਤਣਾਂ ਫ਼ੈਸ਼ਨ-ਪ੍ਰਸਤਾਂ ਦਾ ਪਿਛਲਗ ਰੀਸੋ ਰੀਸੀ ਰਿਵਾਜ ਹੈ, ਜੋ ਚੰਗਾ ਨਹੀਂ ਹੈ।

ਸੁਚੇਤ ਕੌਰ :—ਬਹੁਤ ਮੰਦਾ ਰਿਵਾਜ ਹੈ, ਗੰਦਾ ਰਿਵਾਜ ਹੈ। ਜਿਨ੍ਹਾਂ ਕੇਸਾਂ ਨੂੰ ਗੁਰੂ ਘਰ ਦੀ ਰਹਿਣੀ ਵਿਚ ਅੱਤ ਪਵਿਤਰ ਸਮਝਿਆ ਗਿਆ ਹੈ, ਜਿਨ੍ਹਾਂ ਕੇਸਾਂ ਵਿਚ ਪਵਿਤਰ ਅੰਮ੍ਰਿਤ ਦਸਮ ਦੁਆਰੜੇ ਸਿੰਚਰਤ ਹੋ ਕੇ ਸੀਸ ਦੇ ਕੇਸ ਪਰਮ ਪਵਿਤਰ ਪਦਵੀ ਨੂੰ ਪ੍ਰਾਪਤ ਹੋਏ ਹਨ, ਓਹਨਾਂ ਕੇਸਾਂ ਨੂੰ ਹਰ-ਦਮ ਬਹਿੰਦੇ ਉਠਦੇ ਤੁਰਦੇ ਫਿਰਦੇ ਬਾਜ਼ਾਰਾਂ ਗਲੀਆਂ ਵਿਚ ਘੁੰਮਦੇ ਨੰਗੇ ਰਖਣਾ ਕੇਸਾਂ ਦੀ ਮਹਾਂ ਬੇਅਦਬੀ ਕਰਨਾ ਹੈ। ਗਲੀਆਂ ਸੜਕਾਂ ਦੀ ਸੜੀ ਹੋਈ ਸੁਆਹ ਮਿੱਟੀ ਓਹਨਾਂ ਦੇ ਝਾਟਿਆਂ ਤੇ ਉਡਿ ਉਡਿ ਪੈਂਦੀ ਰਹਿੰਦੀ ਹੈ। ਏਹਨਾਂ ਪ੍ਰਥਾਇ ਹੀ ਇਹ ਗੁਰਵਾਕ ਘਟਦਾ ਹੈ :—"ਉਡਿ ਉਡਿ ਰਾਵਾ ਝਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥"* ਖੁਲ੍ਹੇ ਝਾਟੇ, ਨੰਗੇ ਝਾਟੇ ਰਖਦੀਆਂ ਹਨ ਤਾਂ ਹੀ ਤਾਂ ਕੇਸਾਂ ਦੀ ਇਹ ਦੁਰਦਿਸ਼ਾ ਹੁੰਦੀ ਹੈ। ਓਹਨਾਂ ਝਾਟੇ ਖੁੱਲ੍ਹੇ ਰਖਦੀਆਂ ਨੂੰ ਸ਼ਰਮ ਨਹੀਂ ਆਉਂਦੀ, ਓਹਨਾਂ ਨੂੰ ਨੰਗੇ ਝਾਟੇ ਫਿਰਦੀਆਂ ਨੂੰ ਸ਼ਰਮ ਨਹੀਂ ਆਉਂਦੀ। ਓਹਨਾਂ ਨੂੰ ਦੋ ਦੋ ਗੁੱਤਾਂ ਪਿਛੇ ਲਟਕਾਉਂਦੀਆਂ ਨੂੰ ਸ਼ਰਮ ਲੱਜਾ ਨਹੀਂ ਆਉਂਦੀ। ਜੇ ਸ਼ਰਮ ਲੱਜਾ ਆਉਂਦੀ ਹੈ ਤਾਂ ਦਸਤਾਰ(ਕੇਸਕੀ) ਸੀਸ ਤੇ ਸਜਾਉਂਦੀਆਂ ਨੂੰ ਹੀ ਆਉਂਦੀ ਹੈ, ਕਿਉਂਕਿ ਏਸ ਦੀ ਕਦਰ ਕਰਨ ਵਾਲਾ ਓਹਨਾਂ ਨੂੰ ਕੋਈ ਲਭਦਾ ਨਹੀਂ। ਬਾਜ਼ਾਰੀ ਲੋਗਾਂ ਅਤੇ ਲੁੱਚੇ ਗੁੰਡੇ ਲੋਕਾਂ ਤੋਂ ਕਦਰ ਕਰਵਾਉਣ ਲਈ ਓਹ ਇਹ ਖੋਟਾ ਬਾਜ਼ਾਰ-ਫ਼ੈਸ਼ਨੀ-ਕਸਬ ਕਮਾਉਂਦੀਆਂ ਹਨ। ਓਹਨਾਂ ਦੇ ਢੀਠ ਸ਼ੋਹਰਾਂ ਖ਼ਾਵਿੰਦਾਂ (ਖ਼ਸਮਾਂ) ਨੂੰ ਭੀ

* ਆਸਾ ਦੀ ਵਾਰ, ॥੨॥(੫)॥ ਪੰਨਾ ੪੬੫

ਰੰਚਕ ਸ਼ਰਮ ਹਯਾ ਨਹੀਂ ਉਪਜਦੀ, ਜਿਨ੍ਹਾਂ ਦੀਆਂ ਵਿਆਹੁਲ ਨੂੰਹਾਂ ਇਉ ਦਰ-ਬ-ਦਰ ਬਾਜ਼ਾਰੋ ਬਾਜ਼ਾਰ ਖਜਲ ਖੁਆਰ ਹੁੰਦੀਆਂ ਫਿਰਦੀਆਂ ਹਨ, "ਬਨਿਤਾ ਛੋਡਿ ਬਦ ਨਦਰਿ ਪਰਨਾਰੀ"‡ ਵਾਲੇ ਗੁੰਡੇ ਪੁਰਸ਼ਾਂ ਦੀ ਬੁਰ ਨਜ਼ਰ ਦਾ ਸ਼ਿਕਾਰ ਹੁੰਦੀਆਂ ਹਨ। ਇਹ ਕੋਈ ਸ਼ਰਾਫ਼ਤ ਹੈ ? ਇਹ ਕੋਈ ਭਲਮਣਸਊ ਹੈ ? ਪਰ-ਪੁਰਸ਼ਾਂ ਨੂੰ ਰੀਝਾਵਣ ਲਈ, ਬੁਰੀ ਨਜ਼ਰ ਵਾਲੇ ਗੁੰਡਿਆ ਨੂੰ ਫ਼ੈਸ਼ਨ ਦਾ ਦਿਖਾਵਾ ਦਿਖਾਉਣ ਲਈ ਹੀ ਉਹ ਸਾਰੇ ਕੁਚੱਜ ਕਰਦੀਆਂ ਹਨ। ਕਾਲਜਾਂ ਸਕੂਲਾਂ ਵਿਚ ਜਾਣ ਵਾਲੀਆਂ ਸਿਖਾਂ ਦੀਆਂ ਬੀਬੀਆਂ ਭੈਣਾਂ ਦੇ ਜੁੱਟਾਂ ਦੇ ਜੁੱਟ ਸਿਰਨੰਗ-ਫ਼ੈਸ਼ਨੀ ਕੁਚਸਕਿਆਂ ਦੇ ਫਿੱਟੇ ਤੇ ਫੱਟੇ ਹੋਏ ਫਿਰਦੇ ਹਨ। ਇਹਨਾਂ ਲੜਕੀਆਂ, ਹਾਂ ਜੀ ਸਿਖਾਂ ਦੀਆਂ ਲੜਕੀਆਂ ਦੇ ਮਾਪੇ, ਵਾਲਦੈਨ (Parents) ਭੀ ਏਸੇ ਕੁਚਸਕੇਬਾਜ਼ੀ ਦੇ ਵਹਿਣ ਵਿਚ ਰੁੜ੍ਹੇ ਚਲੇ ਜਾਂਦੇ ਹਨ। ਆਪਣੀਆਂ ਲਾਡਲੀਆਂ ਰੱਖੀਆਂ ਪੁਤਰੀਆਂ ਨੂੰ ਕੁਫ਼ੈਸ਼ਨੀ ਪੁਤਲੀਆਂ ਬਣੀਆਂ ਦੇਖ ਕੇ ਖੁਸ਼ ਹੁੰਦੇ ਹਨ, ਫੁਲੇ ਨਹੀਂ ਸਮਾਉਂਦੇ। ਧੀਆਂ ਭੈਣਾਂ ਦੇ ਕੁਚਸਕੀਏ ਜਜ਼ਬੇ ਦੇ ਅਧੀਨ ਹੋ ਕੇ ਆਪ ਭੀ ਓਹਨਾਂ ਦੇ ਅਨੁਸਾਰੀ ਬਣ ਜਾਂਦੇ ਹਨ। ਤਿਨ੍ਹਾਂ ਨੂੰ ਫ਼ੈਸ਼ਨ ਪਿਆਰਾ ਹੈ, ਗੁਰੂ ਕੀ ਰਹਿਤ ਪਿਆਰੀ ਨਹੀਂ। ਲੋਕਾਚਾਰੀ ਫ਼ੈਸ਼ਨ-ਰੋੜ੍ਹ ਨੂੰ, ਬਦਆਚਾਰੀ ਸ਼ੁਆਰ (ਸਜਾਵਟ) ਨੂੰ, ਸਭ ਤੋਂ ਪਸੰਦੀਦਾ (ਮਨ-ਭਾਉਂਦਾ)ਸ਼ਰਫ਼ੇ ਸੀਂਗਾਰ ਸਮਝਦੇ ਹਨ। ਲਖ ਲਾਅਨਤ ਓਨ੍ਹਾਂ ਦੀ ਅਜਿਹੀ ਕੁਬੁੱਧੀ ਉਤੇ,ਜੋ ਸਿਖ ਸਦਾ ਕੇ ਆਪਣੀ ਸੰਤਾਨ ਪਨੀਰੀ ਨੂੰ ਕੁੜਾਵੀ ਕੁਸੰਗ ਮਸ਼ੀਨਰੀ ਵਿਚ ਢਲਿਆ ਦੇਖ ਕੇ ਖੁਸ਼ ਹੁੰਦੇ ਹਨ। ਤਿਨ੍ਹਾਂ ਨੂੰ ਤੇ ਤਿਨ੍ਹਾਂ ਦੀਆਂ ਲੜਕੀਆਂ-ਨੂੰਹਾਂ ਨੂੰ ਖੋਟੇ ਕਰਮਾਂ ਤੋਂ ਸ਼ਰਮ ਆਉਣੀ ਚਾਹੀਦੀ ਹੈ, ਨਾ ਕਿ ਗੁਰੂ ਕੀ ਰਹਿਤ ਧਾਰਨ ਕਰਨ ਤੋਂ। ਲੋਕ-ਲਾਜ ਦਾ ਡਰ ਕਾਹਦਾ ! "ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ"*। ਧਰਮੀ ਰੂਹੜੀਆਂ ਨੂੰ ਸ਼ਰਮ, ਧਰਮ ਦੇ ਔਜ (ਗੌਰਵਤਾ) ਵਿਚ ਵਿਗਸ ਕੇ ਰਹਿਣਾ ਚਾਹੀਦਾ ਹੈ ਅਤੇ ਇਸ ਵਿਗਾਸ ਦੇ ਪਰਭਾਵ ਕਾਰਨ ਸਦਾ ਚੜ੍ਹਦੀ ਕਲਾ ਵਿਚ ਵਿਚਰਨਾ ਚਾਹੀਦਾ ਹੈ। ਤਿਨ੍ਹਾਂ ਨੂੰ ਲੋਕ-ਲਾਜ ਦਾ ਕੀ ਸਹਿਮ, ਡਰ, ਦਬਾਉ ?

ਚਤੁਰ ਕੌਰ :—ਜੋ ਕੁਛ ਕਹਿੰਦੇ ਹੋ, ਇਹ ਸਭ ਸੋਲ੍ਹਾਂ ਆਨੇ ਸੱਚ ਹੈ। ਸਕੂਲਾਂ ਕਾਲਜਾਂ ਦੀਆਂ ਲੜਕੀਆਂ ਆਮ ਤੌਰ ਤੇ ਬਿਗੜੀਆਂ ਤਿਗੜੀਆਂ ਹੋਈਆਂ ਹੁੰਦੀਆਂ ਹਨ। ਮਾਪਿਆਂ ਨੂੰ ਚਾਹੀਦਾ ਹੈ ਕਿ ਨਾ ਪੜ੍ਹਾਉਣ। ਸਕੂਲਾਂ ਕਾਲਜਾਂ ਦੀ ਇਹੋ ਜਿਹੀ ਪੜ੍ਹਾਈ ਖੁਣੋਂ ਕੀ ਥੁੜਿਆ ਪਿਆ ਹੈ ?

ਪ੍ਰੀਤ ਕੌਰ :—ਐਵੇਂ ਦੇਖਾ ਦੇਖੀ ਆਨਮਤੀਆਂ ਦੀ ਰੀਸੇ ਸਿਖਾਂ ਦੇ ਖਾਨਦਾਨਾ ...

---

‡ ਪ੍ਰਭਾਤੀ ਮ: ੫, ॥੫॥ ਪੰਨਾ ੧੩੪੯

* ਸਿਰੀ ਰਾਗ ਕੀ ਵਾਰ, ਪਉੜੀ ੫, ਪੰਨਾ ੮੫

ਖ਼ਾਨਦਾਨ ਏਸ ਕੁਫ਼ਿਟਕ ਵਿਚ ਪਏ ਹੋਏ ਹਨ। ਭਲਾ ਕੁੜੀਆਂ ਨੂੰ ਪੜ੍ਹਾ ਕੇ ਕੋਈ ਨੌਕਰੀ ਕਰਾਉਣੀ ਹੈ। ਕੇਵਲ ਲੋਕ ਏਸ ਕਰਕੇ ਕੁੜੀਆਂ ਨੂੰ ਪੜ੍ਹਾਉਂਦੇ ਹਨ ਕਿ ਪੜ੍ਹੇ ਹੋਏ ਮੁੰਡਿਆਂ ਨੇ ਨਹੀਂ ਕਬੂਲਣੀਆਂ। ਗੱਠਜੋੜ ਕਰਨਾ ਹੋਇਆ ਪੜ੍ਹਿਆਂ ਹੋਇਆਂ ਮੁੰਡਿਆਂ ਨਾਲ। "ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ"*। ਸੱਚ ਮੁੱਚ ਏਹਨਾਂ ਅਵਿਦਿਆ ਦੀਆਂ ਪੜ੍ਹਾਈਆਂ ਨੂੰ ਪੜ੍ਹ ਕੇ ਸਾਰੇ ਪੜ੍ਹਾਕੂ ਮੂਰਖ ਹੀ ਰਹਿੰਦੇ ਹਨ ਅਤੇ ਅਹਿ-ਨਿਸਿ ਲਬ ਲੋਭ ਹੰਕਾਰ ਵਿਚ ਲਿਬੜਦੇ ਰਹਿੰਦੇ ਹਨ। ਹੰਕਾਰੀਆਂ ਲੋਭੀਆਂ ਨਾਲ ਸਬੰਧ ਕਰ ਕੇ ਆਪਣੀਆਂ ਲੜਕੀਆਂ ਨੂੰ ਸਦਾ ਦੁਖੀ ਰਖਣ ਦਾ ਆਪ ਹੀ ਦੁਖ ਸਹੇੜਦੇ ਹਨ। ਏਹਨਾਂ ਅਵਿਦਿਆ-ਪੜ੍ਹਾਕੂ ਮੁੰਡਿਆਂ ਦੇ ਲੜ ਲਗੀਆਂ ਕੁੜੀਆਂ ਕਦੇ ਸੁਖੀ ਨਹੀਂ ਰਹਿੰਦੀਆਂ। ਲਾਲਚੀ ਮਾਪੇ ਮਾਇਆ ਦੇ ਲਾਲਚ ਅਧੀਨ ਹੋ ਕੇ ਆਪਣੀਆਂ ਲੜਕੀਆਂ ਦਾ ਸਾਂਢਾ ਗਾਂਢਾ ਕਰਦੇ ਹਨ। ਪੜ੍ਹਿਆਂ ਹੋਇਆਂ ਨੂੰ ਓਹ ਬਹੁਤੇ ਮਾਇਆ-ਖੱਟੂ ਸਮਝਦੇ ਹਨ। ਪਰ ਪੜ੍ਹਿਆਂ ਹੋਇਆਂ ਦੇ ਦਿਮਾਗ ਫਿਰੇ ਹੋਏ ਹੁੰਦੇ ਹਨ, ਦਿਲ਼ ਗੰਦੇ ਹੋ ਜਾਂਦੇ ਹਨ। ਜਾਣ ਬੁੱਝ ਕੇ ਏਹਨਾਂ ਦਿਲ-ਗੰਦਿਆਂ ਮੁੰਡਿਆਂ ਦੀ ਫਾਸ-ਖਾਵੰਦੀ ਵਿਚ ਆਪਣੀਆਂ ਲੜਕੀਆਂ ਨੂੰ ਫਸਾਉਣਾ ਕਿਧਰਲੀ ਦਾਨਾਈ ਹੈ?

ਚਤੁਰ ਕੌਰ :—ਧਾਰਮਕ ਸਕੂਲਾਂ ਕਾਲਜਾਂ ਵਿਚ ਸਿਖ ਆਪਣੀਆਂ ਲੜਕੀਆਂ ਨੂੰ ਕਿਉਂ ਨਹੀਂ ਪੜ੍ਹਾਉਂਦੇ? ਕੀ ਸਿਖਾਂ ਦੇ ਆਸ਼੍ਰਮ ਲੜਕੀਆਂ ਪੜ੍ਹਾਉਣ ਲਈ ਹੈ ਨਹੀਂ?

ਸੁਚੇਤ ਕੌਰ :—ਹੈਨੇ ਬਥੇਰੇ, ਪਰ ਓਥੇ ਭੀ ਐਹੋ ਜਿਹੀ ਸੁਆਹ ਹੀ ਉਡਦੀ ਹੈ। ਧਾਰਮਿਕ ਵਿਦਿਆ ਓਥੇ ਮਿਲਦੀ ਹੀ ਨਹੀਂ। ਐਵੇ ਨਾਮ-ਧ੍ਰੀਕ ਧਾਰਮਕ ਆਸ਼੍ਰਮ ਬਣੇ ਹੋਏ ਹਨ। ਏਹਨਾਂ ਨਾਮ-ਧ੍ਰੀਕ ਧਾਰਮਕ ਆਸ਼੍ਰਮਾਂ ਵਿਚ ਧਾਰਮਕ ਜੀਵਨ ਵਾਲੇ ਟੀਚਰ ਪ੍ਰੋਫ਼ੈਸਰ ਹੁੰਦੇ ਹੀ ਨਹੀਂ, ਐਵੇਂ ਪੰਪ-ਧਰਮੀ ਉਸਤਾਦ ਹੀ ਹੁੰਦੇ ਹਨ। ਨਾ ਹੀ ਕੋਈ ਅਜਿਹਾ ਕੋਰਸ ਏਹਨਾਂ ਆਸ਼੍ਰਮਾਂ ਵਿਚ ਰਖਿਆ ਹੋਇਆ ਹੁੰਦਾ ਹੈ ਜਿਸ ਨੂੰ ਪੜ੍ਹ ਕੇ, ਪੜ੍ਹਾ ਕੇ ਪੜ੍ਹਨਹਾਰਿਆਂ ਪੜ੍ਹਨਹਾਰੀਆਂ ਵਿਦਿਆਰਥੀ ਵਿਦਿਆਰਥਣਾਂ ਦੇ ਧਾਰਮਕ ਜੀਵਨ ਬਣਨ। ਹੋਰ ਤਾਂ ਹੋਰ, ਗਿਆਨੀ ਕਲਾਸ ਦੇ ਕੋਰਸ ਹੀ ਨਿਰੀ ਅਗਿਆਨਤਾ ਭਰੇ ਹੁੰਦੇ ਹਨ, ਬਦ-ਇਖ਼ਲਾਕੀ ਦੀ ਸਿਖਿਆ ਦੇਣ ਵਾਲੇ ਹੁੰਦੇ ਹਨ। ਕੂੜਾਵੇ ਇਸ਼ਕੀਆ ਨਾਵਲ ਪੜ੍ਹ ਕੇ ਪੜ੍ਹਨਹਾਰਿਆਂ ਦੇ ਦਿਲ ਦਿਮਾਗ ਹੋਰ ਭੀ ਗੰਦੇ ਹੋ ਜਾਂਦੇ ਹਨ, ਅਤੇ ਗੁਰਸਿਖੀ ਵਾਲੀ ਭੈ-ਭਾਵਨੀ ਤੋਂ ਕੋਹਾਂ ਦੂਰ ਦੁਰਾਡੇ ਚਲੇ ਜਾਂਦੇ ਹਨ:

* ਮਾਝ ਕੀ ਵਾਰ, ਪਉੜੀ ੬, ਪੰਨਾ ੧੪੦

ਅਸਲ ਗੱਲ ਤਾਂ ਇਹ ਹੈ ਕਿ ਲੜਕੀਆਂ ਨੂੰ ਜਾਂ ਲੜਕਿਆਂ ਨੂੰ (ਗੁਰਮਤਿ-ਵਿਰੋਧੀ ਪੜ੍ਹਾਈ) ਪੜ੍ਹਾਉਣਾ ਹੀ ਪਾਪ ਹੈ। ਕੀ ਆਨਮਤੀ ਆਸ਼੍ਰਮ, ਕੀ ਨਾਮਧਰੀਕ ਸਿਖ-ਆਸ਼੍ਰਮ, ਸਭ ਖਲਜਗਣੀ ਵਿਦਿਆ ਦੇ ਅੱਡੇ ਬਣੇ ਹੋਏ ਹਨ। ਏਹਨਾਂ ਊਤ ਗਇਆਂ ਆਵਿਆਂ ਵਿਚ ਜੀਵਨ ਸੜਦਾ ਕੁੜ੍ਹਦਾ ਹੈ, ਬਣਦਾ ਨਹੀਂ। ਅਤੇ ਜੀਵਨ (ਬਣੇ) ਬਿਨਾਂ ਪੜ੍ਹਾਈ ਕਿਸ ਲੇਖੇ ? ਇਹ ਸਿਖ ਆਸ਼੍ਰਮ ਗੁਰਮਤਿ-ਰਹਿਤ-ਰਹਿਣੀ ਦੇ ਦੁਸ਼ਮਨ ਹਨ । ਸਿਖ ਕਾਲਜਾਂ ਵਿਚੋਂ ਅਧਰਮੀ, ਕੁਸੰਗੀ ਅਤੇ ਨਾਸਤਿਕ ਹੋ ਕੇ ਲੜਕੇ ਨਿਕਲਦੇ ਹਨ। ਦਾੜ੍ਹੀਆਂ ਉਗਣ ਹੀ ਨਹੀਂ ਦਿੰਦੇ। ਘਸਾ ਘਸਾ ਕੇ ਮਾਸ ਨਾਲ ਮਿਲਾ ਦਿੰਦੇ ਹਨ।

ਚਤੁਰ ਕੌਰ:—ਇਹ ਤਾਂ ਦ੍ਰਿੜ੍ਹ ਹੋ ਗਿਆ ਕਿ ਬਿਨਾਂ ਕੇਸਕੀ (ਦਸਤਾਰ) ਸਜਾਏ ਤੋਂ ਅੰਮ੍ਰਿਤਧਾਰੀ ਜਨ (ਚਾਹੇ ਇਸਤ੍ਰੀ ਹੋਵੇ ਚਾਹੇ ਪੁਰਸ਼) ਗੁਰੂ ਦੀ ਦਰਸਾਈ ਰਹਿਤ ਤੋਂ ਹੀਣੇ ਊਣੇ ਹਨ। ਅਤੇ ਇਹ ਭੀ ਸਿਧ ਹੋ ਗਿਆ ਕਿ ਗੁੱਤ ਕਰਨ ਵਾਲੀਆਂ ਅੰਮ੍ਰਿਤਧਾਰਨੀ ਯੁਵਤੀਆਂ ਚੋਥੇ ਕਕਾਰ ਕੰਘੇ ਤੋਂ ਭੀ ਹੀਣੀਆਂ ਹੋ ਜਾਂਦੀਆਂ ਹਨ। ਪਰ ਇਹ ਅਜਿਹੀ ਰਹਿਤ-ਹੀਣਤਾ ਨੂੰ ਟਿੱਚ ਕਰਕੇ ਕਿਉਂ ਜਾਣਦੀਆਂ ਹਨ ?

ਸੁਚੇਤ ਕੌਰ—ਇਹ ਏਹਨਾਂ ਦੇ ਅਭਾਗ ਹਨ । ਖੋਟੀ ਮਤ ਵਾਲੀਆਂ ਦੇ ਖੋਟੇ ਕਰਮ ਹਨ। ਗੁਰੂ ਦਸਮੇਸ਼ ਪਾਤਸ਼ਾਹ ਤਾਂ ਫੁਰਮਾਉਂਦੇ ਹਨ, "ਰਹਿਤ ਪਿਆਰੀ ਮੋਹ ਕਉ ਸਿਖ ਪਿਆਰਾ ਨਾਹਿ।" ਅਰ "ਰਹਿਣੀ ਰਹੇ ਸੋਈ ਸਿਖ ਮੇਰਾ"। ਰਹਿਤ ਰਹਿਣੀ ਰੱਖਣ ਵਾਲਾ ਹੀ ਗੁਰੂ ਦਸਮੇਸ਼ ਦਾ ਸਿਖ ਸਦਾ ਸਕਦਾ ਹੈ। ਏਹਨਾਂ ਰਹਿਤ-ਰਹਿਣੀ-ਮਈ ਕਕਾਰਾਂ ਵਿਚੋਂ ਜੋ ਕੋਈ ਸਿਦਕਵਾਨ ਸਿਖ ਭੁੱਲ ਕੇ ਖਿਨ ਮਾਤਰ ਭੀ ਕੋਈ ਕਕਾਰ ਵਿਸਾਰ ਦਿੰਦਾ ਹੈ, ਉਹ ਉਤਨਾ ਚਿਰ ਅੰਨ ਜਲ ਅੰਗੀਕਾਰ ਨਹੀਂ ਕਰਦਾ ਜਦ ਤਾਈਂ ਉਹ ਭੁੱਲ ਨਾ ਬਖਸ਼ਾ ਲਵੇ ਅਤੇ ਅਰਦਾਸਾ ਨਾ ਸੁਧਾ ਲਵੇ। ਜਿਹੜੀਆਂ ਯੁਵਤੀਆਂ ਗੁਰੂ ਦੀਆਂ ਅੰਮ੍ਰਿਤਧਾਰੀ ਭੁਝੰਗਣਾਂ ਸਿੰਘਣੀਆਂ ਹੋ ਕੇ ਜਾਣ ਬੁੱਝ ਕੇ, ਗਿਣ ਮਿਥ ਕੇ ਕੇਸਕੀ (ਦਸਤਾਰ) ਰੂਪੀ ਕਕਾਰ ਨੂੰ ਵਿਸਾਰੀ ਰਖਦੀਆਂ ਹਨ ਓਹ ਤਾਂ ਪਰਲੇ ਦਰਜੇ ਦੀਆਂ ਤਨਖਾਹੀ ਹਨ। ਓਹਨਾਂ ਦਾ ਜੂਠਾ ਖਾਣ ਵਾਲੇ ਅਤੇ ਓਹਨਾਂ ਦੇ ਨਾਲ ਅਭੇਦ ਹੋਣ ਵਾਲੇ ਓਹਨਾਂ ਦੇ ਪਤੀ ਭੀ ਤਨਖ਼ਾਹੀਏ ਹਨ।

ਚਤੁਰ ਕੌਰ:—ਅਜਿਹੇ ਪਤੀ ਸਦਾਉਣ ਵਾਲੇ ਸਿੰਘਾਂ ਨੂੰ ਸਤਿਕਾਰਨਾ ਆਦਰਨਾ ਭੀ ਮਹਾਂ ਭੁੱਲ ਹੈ, ਜੋ ਆਪਣੀਆਂ ਅਰਧੰਗੀਆਂ ਨੂੰ ਭੀ ਤਿਆਰ-ਬਰ-ਤਿਆਰ ਨਹੀਂ ਰਖ ਸਕਦੇ।

ਸੁਚੇਤ ਕੌਰ—ਅਜਿਹੇ ਰੰਨਾਂ ਦੇ ਮਹਾਂ ਮੁਜੂਆਂ ਦਾ ਗੁਰੂ ਘਰ ਅੰਦਰ ਸਤਿਕਾਰ ਨਹੀਂ, ਜੈਸਾ ਕਿ ਓਹਨਾਂ ਸਿੰਘਾਂ ਦਾ ਹੈ ਜੋ ਖ਼ੁਦ ਭੀ ਸਿੰਘਾਂ ਵਾਲੀ ਰਹਿਤ ਧਾਰਨ ਵਿਚ

ਸਦਾ ਤਿਆਰ-ਬਰ-ਤਿਆਰ ਰਹਿੰਦੇ ਹਨ ਅਤੇ ਆਪਣੀਆਂ ਸਿੰਘਣੀਆਂ ਨੂੰ ਭੀ ਤਿਆਰ-ਬਰ-ਤਿਆਰ ਪੰਜ ਕਕਾਰ ਧਾਰਨੀ ਰਖਦੇ ਹਨ।

ਚਤੁਰ ਕੌਰ :—ਓਹਨਾਂ ਨੂੰ ਇਹ ਗੱਲ ਰੜਕਣੀ ਚਾਹੀਦੀ ਹੈ ਅਤੇ ਰੜਕਾਉਣੀ ਚਾਹੀਦੀ ਹੈ।

ਸੁਚੇਤ ਕੌਰ :—ਇਸ ਤੋਂ ਵਧ ਕੀ ਰੜਕ-ਰੜਕਾਈ ਹੋ ਸਕਦੀ ਹੈ ਕਿ ਅਜਿਹੇ ਸਿੰਘਾਂ ਨੂੰ, ਜਿਨ੍ਹਾਂ ਦੀਆਂ ਸਿੰਘਣੀਆਂ ਪੰਜ-ਕਕਾਰੀ ਰਹਿਤ ਵਿਚ ਤਿਆਰ-ਬਰ-ਤਿਆਰ ਨਹੀਂ ਹੁੰਦੀਆਂ ਅਤੇ ਪੰਜਵਾਂ ਕਕਾਰ ਕੇਸਕੀ (ਦਸਤਾਰ) ਉੱਕਾ ਹੀ ਨਹੀਂ ਰਖਦੀਆਂ, ਓਹਨਾਂ ਨੂੰ ਅੰਮ੍ਰਿਤ ਛਕਾਉਣ ਵਾਲੇ ਪੰਜਾਂ ਪਿਆਰਿਆਂ ਵਿਖੇ ਅੰਮ੍ਰਿਤ-ਸਿੰਚਾਰ ਸਮੇਂ ਨਹੀਂ ਲਿਆ ਜਾਂਦਾ, ਕਿਉਂਕਿ ਓਹ ਰਹਿਤ ਬਹਿਤ ਵਿਚ ਢਿਲੀਆਂ ਸਿੰਘਣੀਆਂ ਨਾਲ ਅਭੇਦ ਹੋਣ ਕਰਕੇ ਖ਼ੁਦ ਭੀ ਰਹਿਤ-ਰਹਿਣੀ ਤੋਂ ਢਿੱਲੇ ਗਰਦਾਨੇ ਜਾਂਦੇ ਹਨ।

ਚਤੁਰ ਕੌਰ :—ਵਡੀਆਂ ਕੁਰਹਿਤਾਂ ਕਰਨ ਵਾਲੀਆਂ ਦੇ ਪਤੀ ਸਿੰਘਾਂ ਨੂੰ ਕੀ ਡੰਨ ਲਗਦਾ ਹੈ?

ਸੁਚੇਤ ਕੌਰ :—ਓਹ ਪਤਿਤ ਗਰਦਾਨੇ ਜਾਂਦੇ ਹੈਨ। ਪਤਿਤ ਸਿੰਘਣੀਆਂ ਨਾਲ ਅਭੇਦ ਹੋਣ ਵਾਲੇ ਪਤਿਤ ਹੀ ਸਮਝੇ ਜਾਂਦੇ ਹਨ। ਉਹਨਾਂ ਨੂੰ ਮੁੜਿ ਅੰਮ੍ਰਿਤ ਛਕਣਾ ਪੈਂਦਾ ਹੈ ਅਤੇ ਅੰਮ੍ਰਿਤ ਛਕਣ ਸਮੇਂ ਜੋ ਤਨਖ਼ਾਹ ਲਗੇ ਸੋ ਸਹਿਣੀ ਪੈਂਦੀ ਹੈ।

ਚਤੁਰ ਕੌਰ :—ਤਦ ਤਾਂ ਇਕੱਲੇ ਸਿੰਘ ਦਾ ਅੰਮ੍ਰਿਤ ਛਕਿਆ ਪਰਵਾਨ ਨਹੀਂ, ਜਦ ਤਾਈਂ ਉਸ ਦੀ ਅਰਧੰਗੀ ਨਾ ਛਕੇ।

ਸੁਚੇਤ ਕੌਰ :—ਅਰਧ-ਅੰਗੀ ਹੋਣ ਕਰਕੇ ਸਿੰਘ ਦਾ ਅੱਧਾ ਅੰਗ ਕਿਉਂ ਬੇਅੰਮ੍ਰਿਤੀਆ ਰਹੇ। ਜਿਸ ਪੁਰਸ਼ ਦੀ ਅਰਧੰਗੀ ਅੰਮ੍ਰਿਤ ਨਾ ਛਕਿਆ ਚਾਹੇ ਉਸ ਪੁਰਸ਼ ਨੂੰ ਅੰਮ੍ਰਿਤ ਨਹੀਂ ਛਕਾਇਆ ਜਾਂਦਾ। ਅਤੇ ਜਿਸ ਇਸਤ੍ਰੀ ਦਾ ਪੁਰਸ਼ ਭੀ ਅੰਮ੍ਰਿਤ ਛਕਣੋਂ ਇਨਕਾਰੀ ਹੋਵੇ ਉਸ ਨੂੰ ਭੀ ਅੰਮ੍ਰਿਤ ਨਹੀਂ ਛਕਾਇਆ ਜਾਂਦਾ, ਜਦ ਤਾਈਂ ਅੰਮ੍ਰਿਤ ਛਕਣ ਵਾਲਾ ਪੁਰਸ਼ ਇਹ ਪੱਕਾ ਪ੍ਰਣ ਗੁਰੂ ਮਹਾਰਾਜ (ਸ੍ਰੀ ਗੁਰੂ ਗ੍ਰੰਥ ਸਾਹਿਬ) ਦੀ ਹਜ਼ੂਰੀ ਵਿਚ ਪੰਜਾਂ ਪਿਆਰਿਆਂ ਅਗੇ ਨਾ ਕਰ ਲਵੇ ਕਿ ਉਹ ਆਪਣੀ ਅਰਧੰਗੀ ਨਾਲ ਓਦੋਂ ਤਾਈਂ ਅਭੇਦ ਨਹੀਂ ਹੋਵੇਗਾ (ਗ੍ਰਿਹਸਤ ਨਹੀਂ ਕਰੇਗਾ) ਜਦ ਤਾਈਂ ਕਿ ਉਹ (ਉਸ ਦੀ ਅਰਧੰਗੀ) ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਨਾ ਸਜ ਜਾਵੇ। ਏਸੇ ਤਰ੍ਹਾਂ ਉਸ ਇਕੱਲੀ ਅਰਧੰਗੀ ਨੂੰ ਅੰਮ੍ਰਿਤ ਨਹੀਂ ਛਕਾਇਆ ਜਾਂਦਾ ਜਦ ਤਾਈਂ ਉਹ ਉਪਰ ਦਸੇ ਪ੍ਰਣ ਲੈਣ ਨੂੰ ਤਿਆਰ ਨਾ ਹੋਵੇ।

ਚਤੁਰ ਕੌਰ :—ਕਈ ਥਾਵਾਂ ਤੇ ਤਾਂ, ਖਾਸ ਕਰ ਅਕਾਲ ਤਖਤ ਤੇ ਤਾਂ ਇਕੱਲੇ

ਇਕੱਲਿਆਂ ਅਤੇ ਇਕੱਲੀਆਂ ਇਕੱਲੀਆਂ ਨੂੰ ਭੀ ਅੰਮ੍ਰਿਤ ਛਕਾ ਦਿੰਦੇ ਹਨ ਅਤੇ ਪ੍ਰਣ ਭੀ ਨਹੀਂ ਲੈਂਦੇ, ਚਾਹੇ ਓਹਨਾਂ ਦੇ ਘਰ-ਵਾਲੇ ਤੇ ਘਰ-ਵਾਲੀਆਂ ਅੰਮ੍ਰਿਤ ਛਕਣ ਜਾਂ ਨਾ ਛਕਣ। ਜਦੋਂ ਚਾਹੁਣ ਛਕ ਲੈਣ।

ਸੁਚੇਤ ਕੌਰ :—ਇਹ ਓਹਨਾਂ ਦੀ ਭੁੱਲ, ਮਹਾਂ ਭੁੱਲ ਹੈ। ਪਿਛਲੇ ਪੁਜਾਰੀਆਂ ਦੀ ਲੀਕ ਅਜੇ ਓਹਨਾਂ ਤੋਂ ਮਿਟੀ ਨਹੀਂ। ਏਹਨਾਂ ਅਕਾਲੀਆਂ ਦਾ ਕੀ ਠਿਕਾਣਾ ਹੈ! ਇਹ ਤਾਂ ਗਾਂਧੀ ਦੇ ਪਿਛੇ ਲਗ ਕੇ ਹਿੰਦੂ ਮੁਸਲਮਾਨ ਅਨਮਤੀਆਂ ਨਾਲ ਇਕੱਠੇ ਖਾਣ ਨੂੰ ਭੀ ਕੋਈ ਕੁਰਹਿਤ ਨਹੀਂ ਸਮਝਦੇ। ਹਾਲਾਂਕਿ ਗੁਰੂ ਸਾਹਿਬ ਦਾ ਹੁਕਮ ਹੈ ਕਿ ਨੜੀ-ਮਾਰ, ਕੁੜੀਮਾਰ, ਸਿਰ-ਗੁੰਮ ਨਾਲ ਰੋਟੀ ਬੇਟੀ ਦੀ ਕੋਈ ਸਾਂਝ ਨਹੀਂ ਰਖਣੀ, ਖਾਨ ਪਾਨ ਦਾ ਕੋਈ ਸੰਜੋਗ ਨਹੀਂ ਰਖਣਾ। ਪਰ ਅੱਜ ਇਹ ਗਾਂਧੀਏ ਅਕਾਲੀ (ਪਲਾਲੀ) ਸਿਖ, ਗੁਰੂ ਦੇ ਹੁਕਮਾਂ ਦੀ ਕੀ ਪਰਵਾਹ ਕਰਦੇ ਹਨ। ਏਹਨਾਂ ਨੂੰ ਕੋਈ ਭੈ-ਭਾਵਨੀ ਨਹੀਂ ਗੁਰੂ ਹੁਕਮਾਂ ਦੇ ਕਮਾਵਨ ਦੀ। ਨਿਰਭੈ ਹੋ ਕੇ ਨੜੀ-ਮਾਰਾਂ ਨਾਲ ਇਕੋ ਰਕੇਬੀ ਵਿਚ ਖਾਂਦੇ ਪੀਂਦੇ ਹਨ। ਐਹੋ ਜਹਿਆਂ ਦੇ ਹੱਥਾਂ ਵਿਚ ਜੇ ਅੰਮ੍ਰਿਤ ਛਕਾਉਣ ਦੀ ਰਸਮ-ਰਿਵਾਜੀ-ਕਸਬ ਆ ਜਾਵੇ ਤਾਂ ਓਹਨਾਂ ਨੂੰ ਕੀ ਪਰਵਾਹ ਹੋ ਸਕਦੀ ਹੈ ਕਿ ਕੋਈ ਅੰਮ੍ਰਿਤ ਛਕਣ ਵਾਲਾ ਇਸਤ੍ਰੀ ਪੁਰਸ਼ ਤਿਆਰ-ਬਰ-ਤਿਆਰ ਰਹਿਣ ਦੀ ਪਾਬੰਦੀ ਵਿਚ ਪਵੇ। ਏਹਨਾਂ ਨਾਮ-ਧ੍ਰੀਕ ਅਕਾਲੀਆਂ ਨੇ ਗੁਰ-ਹੁਕਮਾਂ ਦੀ ਨਾ-ਫੁਰਮਾਨੀ ਕਰਦਿਆਂ ਹੋਇਆਂ ਖਾਲਸੀਅਤ, ਨਿਆਰਾਪਣ, ਅਤੇ ਤੇਜੀ-ਅਤ ਕਰਾਰਾਪਣ ਗੰਵਾ ਲਿਆ। ਨਾ ਏਹਨਾਂ ਦਾ ਧਰਮ ਕਰਮ ਖਾਲਸਾ ਅਕਾਲੀਆਂ ਸਿੰਘਾਂ ਵਾਲਾ ਰਿਹਾ, ਨਾ ਏਹਨਾਂ ਦਾ ਪਰਮ ਧਰਮ ਸਿੰਘਾਂ ਸੂਰ-ਮਿਆਂ ਵਾਲਾ ਰਿਹਾ। ਨਾ ਏਹਨਾਂ ਦਾ ਕਸਬ-ਕਾਜ, ਰਾਜ ਸਾਜ, ਨਿਰਾਲੀ ਗੁਰਮੁਖਾਂ ਵਾਲੀ ਹਲੇਮਤਾ ਦਾ ਰਿਹਾ। ਰਹਿਤ-ਰਹਿਣੀ ਤਾਂ ਉੱਕੀ ਨਾ ਰਹੀ। ਅਨਮਤੀਆਂ ਵਿਚ ਮਿਲਗੋਭਾ ਹੋ ਕੇ ਏਹਨਾਂ ਨੇ ਸਾਰੀ ਰਹੁ ਰੀਤਿ, ਕਰਨੀ ਧਰਨੀ ਅਨਮਤੀਆਂ ਵਾਲੀ ਹੀ ਗ੍ਰਹਿਣ ਕਰ ਲਈ। ਗੁਰਬਾਣੀ ਨਾਮ ਨਾਲ ਨਾ ਏਹਨਾਂ ਦਾ ਪਿਆਰ ਨਾ ਏਅਤਕਾਦ। ਫੋਕੀ ਰਾਜਗੀਰੀ ਦੀ ਹਵਸ ਹਿਰਸ ਹੀ ਏਹਨਾਂ ਉਤੇ ਸਵਾਰ ਹੈ, ਜਿਸਦੀ ਖ਼ਾਤਰ ਓਹ ਅਨਮਤੀਆਂ ਦੀ ਦੁਬੈਲਤਾ ਅਗੇ ਗੁਲਾਮੀ ਵਾਲਾ ਗੀਦੀਪਣ ਗ੍ਰਹਿਣ ਕਰਨ ਤੋਂ ਭੀ ਦਰ-ਗੁਜ਼ਰ ਨਹੀਂ ਕਰਦੇ। ਪਰਮਾਰਥ ਵਾਲਾ ਉੱਚਾ-ਸੁੱਚਾ ਔਜ-ਜਜ਼ਬਾ ਉੱਕਾ ਹੀ ਖੁਹਾ ਬੈਠੇ ਹਨ। ਪੰਥਕ ਹਿਤੈਸ਼ਤਾ ਦਾ ਦਮ ਖਮ ਮਾਰਦੇ ਭੀ ਜੋ ਹਨ, ਓਹ ਭੀ ਅਨਮਤੀਆਂ ਦਾ ਆਸਰਾ ਤਕਦੇ ਹਨ। ਹਿੰਦੂ ਮਹਾਸ਼ਿਆਂ ਦੇ ਖ਼ਮੀਰ ਵਿਚ ਸ਼ੀਰੋ-ਸ਼ੱਕਰ ਹੋਇਆਂ ਨੂੰ, ਖ਼ਾਲਸੀਅਤੀ ਤੱਤ ਵਾਲਾ ਨਿਰਾਲਾਪਨ ਓਹਨਾਂ ਵਿਚ ਰਹਿੰਦਾ ਹੀ ਨਹੀਂ। ਤੱਤ ਪ੍ਰਮਾਰਥੀ ਗੁੜ੍ਹਤੀ ਤੋਂ ਖ਼ਾਲੀ ਹੋ ਕੇ ਠੈਂ ਠੈਂ ਛਣਕਣੇ ਛਣਕਾਉਂਦੇ ਹਨ।

ਆਪਣੀਆਂ ਅਰਧੰਗੀਆਂ ਨੂੰ ਲਾਲੀਆਂ ਹਿੰਦਣੀਆਂ ਰੱਖਣ ਵਿਚ ਹੀ ਰਾਜ਼ੀ ਹਨ। ਘੱਗਰੀਆਂ ਸਾੜ੍ਹੀਆਂ ਨਿਸ਼ੰਗ ਪਾਉਣ, ਪਰ ਮਜਾਲ ਹੈ ਕਿ ਗੁਰੂ ਘਰ ਦੀਆਂ ਸਿੰਘਣੀਆਂ ਭੁਝੰਗਣਾਂ ਦੀ ਗੁਰਮਤਿ ਰਹਿਤ-ਰਹਿਣੀ ਵੇਸ ਧਾਰਨ ਕਰਾਉਣ। ਖ਼ਾਲਸੀਅਤ ਚਿਤ-ਬਿਰਤੀ ਉਤੇ ਵੇਸ ਪਹਿਰਾਵੇ ਦਾ ਬੜਾ ਹੀ ਅਸਰ ਹੁੰਦਾ ਹੈ। ਹਰੇਕ ਗੁਰਮੁਖ ਸਿੰਘ ਦੇ ਗੁਰਮੁਖੀ ਪਹਿਰਾਵੇ ਚੋਂ ਗੁਰਮੁਖਤਾਈ ਟਪਕਦੀ ਹੈ, ਜਦੋਂ ਉਹਦੇ ਗੁਰਮੁਖਾਂ ਵਾਲੇ ਗੁਰਮੁਖੀ ਦਾੜ੍ਹੇ ਤੇ ਦੂਹਰੇ ਦਸਤਾਰ ਸੂਰਮਤਈ ਸੁਰਮਈ ਬਸਤ੍ਰੀ ਦੁਮਾਲੇ ਸੀਸ ਤੇ ਸਜਾਏ ਹੁੰਦੇ ਹਨ। ਦਾੜ੍ਹੇ ਨਰੜੇ ਹੋਏ ਕੋਟ ਪਤਲੂਣੀਏ ਰੰਗ-ਬਰੰਗੀ ਦਸਤਾਰ ਫ਼ੈਸ਼ਨੀਏ ਸਿਖ ਨਿਰਾਲੇ ਗੁਰਮੁਖਿ ਸਿੰਘ ਕਦੇ ਭੀ ਪਰਤੀਤ ਨਹੀਂ ਹੁੰਦੇ। ਫੇਰ ਜਦੋਂ ਓਹਨਾਂ ਦੇ ਨਾਲ ਸ਼ਾਨਾ ਬਸ਼ਾਨਾ ਸਾੜ੍ਹੀਆਂ ਵਾਲੀਆਂ ਵੇਸ ਫ਼ੈਸ਼ਨ ਪੁਤਲੀਆਂ ਪਤਨੀਆਂ ਹੁੰਦੀਆਂ ਹਨ, ਜੀਹਨਾਂ ਦੇ ਹਥ ਵਿਚ ਗਿਲਟ ਕੀਤੀਆਂ ਹੋਈਆਂ ਚੂੜੀਆਂ ਕੜਿਆਂ ਦੇ ਥਾਂ ਪਾਈਆਂ ਹੋਈਆਂ ਹੁੰਦੀਆਂ ਹਨ, ਦੰਦਾਂ ਉਤੇ ਦੰਦਾਸੇ ਮਲੇ ਹੋਏ ਅਤੇ ਬੁਲ੍ਹਾਂ ਉਤੇ ਪਾਨ ਦੇ ਕਸੁੰਭੀ ਰੰਗ ਚੜ੍ਹੇ ਹੋਏ ਹੁੰਦੇ ਹਨ, ਸਿਰਾਂ ਦੀ ਤਾਂ ਗੱਲ ਹੀ ਛਡ ਦਿਓ, ਓਹਨਾਂ ਦੇ ਨਾਲ ਬਾਂਹ ਵਿਚ ਬਾਂਹ ਪਾ ਕੇ ਫਿਰਨ ਵਾਲੇ ਅਜ ਕਲ੍ਹ ਦੇ ਫ਼ੈਸ਼ਨਦਾਰ ਸਿਖ ਭੀ ਕਦੇ ਅਕਾਲੀ ਖ਼ਾਲਸੇ ਕਹਾ ਸਕਦੇ ਹਨ ! ਫੇਰ ਓਹ ਦਮਗਜੇ ਮਾਰਦੇ ਹਨ ਕਿ ਜੀ, ਮਨ ਸਾਫ਼ ਸ਼ੁੱਧ ਹੋਣਾ ਚਾਹੀਦਾ ਹੈ, ਗੁਰਸਿਖਾਂ ਵਾਲੀ ਕਕਾਰ ਰਹਿਤ ਵਿਚ ਕੀ ਪਿਆ ਹੇ। ਓਹਨਾਂ ਤੋਂ ਕੋਈ ਪੁਛੇ ਕਿ ਜੇ ਓਹਨਾਂ ਦੇ ਮਨ ਸਾਫ਼ ਹੋਣ ਤਾਂ ਮੂੰਹ ਕਿਉਂ ਓਹਨਾਂ ਦੇ ਲਿਬੜੇ ਹੋਏ ਹੋਣ, ਦੰਦ ਬੁਲ੍ਹੀਆਂ ਸੁਰਖ਼ੀਆਂ ਨਾਲ ਕਿਉਂ ਰੰਗੀਆਂ ਹੋਈਆਂ ਹੋਣ। ਐਸ਼-ਇਸ਼ਤਰੀ ਦੇ ਪਹਿਰਾਵੇ, ਅੰਦਰਲੇ ਮਨ ਦੇ ਨੀਵਾਂਪਨ ਦਾ ਸਬੂਤ ਦਿੰਦੇ ਹਨ। ਅੰਦਰ ਓਹਨਾਂ ਦੇ ਮਨ ਵਿਚ ਸਫ਼ਾਈ ਸਫ਼ੂਈ ਹਰਗਿਜ਼ ਨਹੀਂ ਹੁੰਦੀ। ਬੁਰਿਆਈਆਂ ਨੂੰ ਲੋਚਣ ਵਾਲੇ ਓਹਨਾਂ ਦੇ ਮਨ ਹੁੰਦੇ ਹਨ। ਤਦੇ ਹੀ ਤਾਂ ਓਹ ਬੁਰਿਆਰਾਂ ਵਾਲਾ ਬੇਸ਼ਰਮੀ ਵੇਸ ਫ਼ੈਸ਼ਨ ਪਹਿਰਾਵਾ ਅਖ਼ਤਿਆਰ ਕਰਦੇ ਕਰਾਉਂਦੇ ਹਨ।

ਚਤੁਰ ਕੌਰ :—ਹਾਂ ਜੀ, ਇਹ ਗੱਲ ਸੱਚ ਹੈ, ਸੋਲ੍ਹਾਂ ਆਨੇ ਸੱਚ ਹੈ। ਐਵੇਂ ਹੀ ਬਹਾਨੇ ਹੁੱਜਤਾਂ ਢੇਰ ਬਣਾਉਣ ਵਾਲਿਆਂ ਦੇ ਮਨ ਹਰਾਮੀ ਹੁੰਦੇ ਹਨ। ਗੁਰੂ ਦੀ ਪੰਜ ਕਕਾਰ ਰਹਿਣੀ ਤੋਂ ਗਿਰੀਆਂ ਹੋਈਆਂ ਜ਼ਨਾਨੀਆਂ (ਤੀਮੀਆਂ ਕੁੜੀਆਂ) ਦੇ ਮੂੰਹੋਂ ਅਜਿਹੀਆਂ ਹੁੱਜਤਾਂ ਹੁੰਦੀਆਂ ਅਨੇਕ ਵਾਰੀ ਸੁਣੀਆਂ ਹਨ—ਦਸਤਾਰ (ਪਗ) ਬੰਨ੍ਹ ਤੇ ਕੀ ਬਹੁਤ ਸਿੱਖੀ ਆਉਂਦੀ ਹੈ ? ਸਿੱਖੀ ਤਾਂ ਨਾਮ ਬਾਣੀ ਨਾਲ ਆਉਂਦੀ ਹੈ।

ਸੁਚੇਤ ਕੌਰ :—ਕੋਈ ਓਹਨਾਂ ਤੋਂ ਪੁਛੇ ਕਿਤਨਾ ਕੁ ਓਹ ਨਾਮ ਜਪਦੀਆਂ ਹਨ ਅਤੇ ਕਿਤਨਾ ਕੁ ਓਹਨਾਂ ਦਾ ਮਨ ਸਾਫ਼ ਹੋਇਆ। ਮਨ ਤਾਂ ਆਲੂਦਾ ਪ੍ਰਾਗੰਦਾ (ਗੰਦੇ)

ਖ਼ਿਆਲਾਂ ਵਿਚ ਹਮੇਸ਼ਾ ਮੁਬਤਲਾ (ਗ੍ਰਸਿਆ) ਰਹਿੰਦਾ ਹੈ । ਤਾਹੀਓਂ ਤਾਂ ਓਹ ਫ਼ੈਸ਼ਨ-ਪਠੋਰੀਆਂ ਬਣਨ ਦੇ ਨਾਨ੍ਹਾ ਪਰਕਾਰੀ ਕਜੀਏ ਸਹੇੜਦੀਆਂ ਹਨ। ਓਹਨਾਂ ਨੇ ਕਦੇ ਭੁਲ ਕੇ ਭੀ ਗੁਰਬਾਣੀ ਦਾ ਨਿਤਨੇਮ ਨਹੀਂ ਕੀਤਾ ਹੋਣਾ । ਨਾਮ ਬਾਣੀ ਦਾ ਤਾਂ ਓਹਨਾਂ ਨੂੰ ਵੇਹਲ ਹੀ ਨਹੀਂ ਮਿਲਦਾ । ਫ਼ੈਸ਼ਨਾਂ ਦੇ ਧੰਦੇ ਪਿਟਣ ਵਿਚ ਹੀ ਸਾਰੀ ਆਵਰਦਾ ਓਹਨਾਂ ਦੀ ਵਿਹਾ ਜਾਂਦੀ ਹੈ।

ਅਜ ਕਲ੍ਹ ਦੀਆਂ ਫ਼ੈਸ਼ਨਦਾਰ ਕੁੜੀਆਂ ਗੁਰਬਾਣੀ ਦਾ ਕੀਰਤਨ ਭੀ ਜੇ ਕਰਦੀਆਂ ਹਨ ਤਾਂ ਓਹ ਫ਼ੈਸ਼ਨ ਪੂਰਬਕ ਹੀ ਕਰਦੀਆਂ ਹਨ। ਕੀਰਤਨ ਨਾ ਓਹਨਾਂ ਦੇ ਮਨੋਂ ਉਪਜਦਾ ਹੈ ਤੇ ਨਾ ਮਨ ਅੰਦਰ ਵਸਦਾ ਹੈ। ਫੋਕੀਆਂ ਤਰਜ਼ਾਂ ਗਾਵਣ ਵਿਚ ਹੀ ਰੀਝੀਆਂ ਰਹਿੰਦੀਆਂ ਹਨ ਅਤੇ ਹੋਰਨਾਂ ਨੂੰ ਰੀਝਾ-ਉਣ ਵਿਚ ਬਦਮਸਤ ਹੁੰਦੀਆਂ ਹਨ। ਜੇ ਅੰਦਰਲੀ ਨਾਮ ਦੀ ਮਸਤੀ, ਸੱਚੀ ਮਸਤੀ ਨਾਲ ਕੀਰਤਨ ਕਰਨ ਤਾਂ ਆਪ ਭੀ ਵਿੰਨ੍ਹੀਆਂ ਜਾਣ ਅਤੇ ਕੀਰਤਨ-ਸ੍ਰੋਤਿਆਂ ਨੂੰ ਭੀ ਵਿੰਨ੍ਹ ਛਡਣ। ਜੀਹਨਾਂ ਦਾ ਮਨ ਸੱਚੀ ਭਾਉ-ਭਗਤੀ ਨਾਲ ਬੇਧਿਆ ਹੋਇਆ ਹੋਵੇ ਓਹਨਾਂ ਨੂੰ ਜ਼ੁਲਫ਼ਾਂ, ਮਾਂਗਾਂ, ਚੀਰਮੀਆਂ ਕਢਣ ਦੇ ਕਦੇ ਕੁਝੱਸ ਚਿਮੜ ਸਕਦੇ ਹਨ ? ਓਹ ਕਦੇ ਗੁਰੂ ਦੀ ਰਹਿਤ-ਰਹਿਣੀ ਤੋਂ ਬੇਮੁਖ ਹੋ ਸਕਦੀਆਂ ਹਨ ? ਓਹਨਾਂ ਨੂੰ ਤਾਂ ਗੁਰੂ ਕੇ ਹਰੇਕ ਹੁਕਮ, ਇਕ ਇਕ ਹੁਕਮ ਦੀ ਤਾਮੀਲ ਕਰਨ ਦਾ ਚਾਉ ਚੜ੍ਹਿਆ ਰਹਿੰਦਾ ਹੈ। ਇਸ ਵਿਚ ਸੰਦੇਹ ਨਹੀਂ ਕਿ ਸਤਿਗੁਰੂ ਦਾ ਹਰ ਇਕ ਹੁਕਮ ਕਮਾਵਣਾ ਹੀ ਗੁਰੂ ਕੀ ਰਹਿਤ ਦੀ ਪਾਲਣਾ ਹੈ ਅਤੇ ਸਭ ਤੋਂ ਮੁਖੀ ਹੁਕਮ ਨਾਮ-ਅਭਿਆਸ-ਕਮਾਈ ਕਰਨਾ ਹੈ । ਪਰ ਗੁਰੂ ਕੀ ਰਹਿਤ-ਰਹਿਣੀ ਰਖਣੀ ਨਾਮ ਅਭਿਆਸ ਦੇ ਸਾਧਨਾਂ ਦੇ ਸਹਾਈ ਧਰਮ, ਸਹਾਈ ਕਰਮ, ਪਰਮਾਰਥ ਔਜੀ ਕਰਮ ਹਨ। ਜੋ ਬੰਦੇ ਛੋਟੇ ਹੁਕਮਾਂ ਦੇ ਕਾਇਲ ਅਤੇ ਧਾਰਨੀ ਨਹੀਂ ਹੋ ਸਕਦੇ ਓਹ ਐਡੇ ਵਡੇ ਹੁਕਮ ਕਮਾਵਣ ਦੇ ਧਾਰਨੀ ਕਿਸ ਤਰ੍ਹਾਂ ਹੋ ਸਕਦੇ ਹਨ ? ਅਤੇ ਜੀਹਨਾਂ ਨੇ ਐਡੇ ਵਡੇ ਹੁਕਮ 'ਨਾਮ' ਨੂੰ ਕਮਾਵਣ ਦੀ ਡੀਂਗ ਮਾਰੀ ਹੈ ਓਹਨਾਂ ਨੂੰ ਰਹਿਤ ਬਹਿਤ ਰਖਣ ਵਿਚ ਦਸੋ ਕੀ ਵੱਢ ਪੈਂਦੀ ਹੈ ? ਨਹੀਂ ਇਹ ਸਭ ਹੁੱਜਤਾਂ ਹਨ। ਕਜ-ਫ਼ੈਸ਼ਨੀਆਂ (ਹੋਛੇ ਫ਼ੈਸ਼ਨ ਵਾਲੀਆਂ) ਕੁੜੀਆਂ ਖੁਲ੍ਹਿਆਂ ਝਾਟਿਆਂ ਨਾਲ ਕੀਰਤਨ ਕਰਦੀਆਂ ਹੀ ਨਹੀਂ ਸੋਭਦੀਆਂ। ਓਹਨਾਂ ਦੇ ਕੀਰਤਨ, ਕੀਤੇ ਕੀਰਤਨ ਤਾਂ ਸ੍ਰੋਤਿਆਂ ਦੇ ਦਿਲਾਂ ਵਿਚ ਘਾਉ ਹੀ ਨਹੀਂ ਕਰਦੇ, ਸੋਭਦੇ ਹੀ ਨਹੀਂ। ਪੋਠੋਹਾਰ, ਖ਼ਾਸ ਕਰ ਰਾਵਲਪਿੰਡੀ ਕੀਰਤਨ ਦਾ ਗੜ੍ਹ ਸੀ । ਪਰ ਨਾਲ ਫ਼ੈਸ਼ਨ ਦੀ ਪਟਮੇਲੀ ਭੀ ਜੋ ਉਠੀ ਹੈ ਤਾਂ ਓਥੋਂ ਹੀ ਉਠੀ ਹੈ । ਇਸ ਫ਼ੈਸ਼ਨ ਨੇ ਸਾਰੀ ਸਿਖ ਉੱਮਤ ਦਾ ਸਤਿਆਨਾਸ ਕਰ ਦਿਤਾ ਹੈ । ਕਿਸੇ ਦਾ ਜੀਵਨ ਉਚਾ ਨਹੀਂ ਹੋਇਆ। ਨੀਚਤਾ ਵਾਲੀ ਗੰਦੀ ਨਾਲੀ ਵਿਚ ਹੀ ਜਾ ਡੁਬਿਆ । ਉਪਰੋਂ ਉਪਰੋਂ ਦਿਖਾਵੇ ਦਾ ਕੀਰਤਨ ਕਰਨ ਵਾਲੀਆਂ ਕੁੜੀਆਂ ਫ਼ੈਸ਼ਨ-ਪ੍ਰਸਤੀ ਦੇ ਅਜਿਹੇ

ਵਹਿਣ ਵਿਚ ਰੁੜ੍ਹੀਆਂ ਕਿ ਮੁੜ ਤਾਬ ਨਾ ਆਈਆਂ । ਨਾ ਓਹਨਾਂ ਦੇ ਅੰਦਰ ਗੁਰਸਿਖੀ ਵੱਸੀ ਸੀ, ਨਾ ਗੁਰਸਿਖਾਂ ਵਾਲੀ ਰਹਿਤ-ਰਹਿਣੀ ਰਸੀ ਸੀ । ਜੀਹਨਾਂ ਨੇ ਦੇਖਾ ਦੇਖੀ ਖ਼ਾਲਸਈ ਵੇਸ ਦਸਤਾਰੇ ਭੀ ਸਜਾਏ ਸਨ, ਅਜ ਉਹ ਨੰਗੇ ਵਾਲੀਂ ਖੱਜਲ ਖ਼ੁਆਰ ਹੁੰਦੀਆਂ ਫਿਰਦੀਆਂ ਹਨ । ਅਸੀਂ ਇਹ ਨਹੀਂ ਕਹਿੰਦੇ ਕਿ ਖ਼ਾਲਸਈ ਵੇਸ ਨਿਰੇ ਦਿਖਾਵੇ ਦਾ ਹੀ ਹੋਵੇ । ਅੰਦਰੋਂ ਉਪਜਿਆ ਗੁਰ-ਹੁਕਮਾਂ ਦੀ ਤਾਮੀਲ ਵਿਚ ਧਾਰਨ ਕੀਤਾ ਗੁਰਮੁਖੀ ਵੇਸ ਸਦਾ ਸੁਹਾਉਂਦਾ ਹੈ । ਕੌਣ ਕਹਿੰਦਾ ਹੈ ਕਿ ਦਸਤਾਰੇ ਵਾਲੀਆਂ ਸਿੰਘਣੀਆਂ ਭੁਝੰਗਣਾਂ ਨਾਮ ਨਹੀਂ ਜਪਦੀਆਂ, ਗੁਰਬਾਣੀ ਦਾ ਨਿਤਨੇਮ ਨਹੀਂ ਕਰਦੀਆਂ ? ਉਹ ਡੀਂਗਾਂ ਫੜਾਂ ਨਹੀਂ ਮਾਰਦੀਆਂ ਦਸਤਾਰ-ਹੀਣੀਆਂ ਵਾਂਗੂ ਕਿ ਅਸੀਂ ਨਾਮ ਜਪਦੀਆਂ ਹਾਂ । ਦਸਤਾਰ-ਸਜੀਲੀਆਂ ਗੁਰ-ਭੁਝੰਗਣਾਂ ਦੇ ਚੇਹਰਿਆਂ ਉਤੇ ਨਿਰਾ ਕੇਸਕੀ-ਦਸਤਾਰੇ ਦੀ ਗੁਰਮੁਖਤਾ ਵਾਲਾ ਨੂਰ ਜਮਾਲ ਹੀ ਨਹੀਂ ਹੁੰਦਾ, ਬਲਕਿ ਨਿਰੀ ਪਰਮਾਰਥੀ ਸਪਿਰਿਟ ਵਾਲਾ ਰੰਗ-ਰਤੜਾ ਜਲਾਲ ਹੁੰਦਾ ਹੈ ।

ਚਤੁਰ ਕੌਰ:—ਸਚਮੁਚ ਜੋ ਜੋਬਨ-ਜਲਾਲ ਅੰਮ੍ਰਿਤ ਛਕਣ ਸਾਰ ਓਹਨਾਂ ਦੇ ਮੁਖੜਿਆਂ ਤੇ ਹੁੰਦਾ ਹੈ ਉਹ ਝੱਲਿਆ ਨਹੀਂ ਜਾਂਦਾ । ਅਤੇ ਇਹ ਭੀ ਗੱਲ ਠੀਕ ਹੈ ਕਿ ਪੂਰਨ ਰਹਿਤਵਾਨ ਦਸਤਾਰੇ ਵਾਲੀਆਂ ਭੁਝੰਗਣਾਂ ਦੇ ਜਲਾਲ ਭਰੇ ਜੋ ਕੀਰਤਨ ਹੁੰਦੇ ਹਨ, ਉਹ ਰਹਿਤਹੀਣਾਂ ਦੇ ਨਹੀਂ ਹੁੰਦੇ । ਮੈਂ ਭੀ ਜਦੋਂ ਅੰਮ੍ਰਿਤ ਛਕਿਆ ਸੀ ਓਦੋਂ ਤੋਂ ਜਦ ਤਾਈਂ ਪੂਰਨ ਖ਼ਾਲਸਈ ਰਹਿਤ ਦੀ ਧਾਰਨਾ ਵਿਚ ਤਤਪਰ ਰਹੀ ਅਤੇ ਦਸਤਾਰ ਸਜਾਉਂਦੀ ਰਹੀ ਓਦੋਂ ਤਾਈਂ ਮੇਰੇ ਅੰਦਰ ਜੋ ਵਲਵਲਾ ਉਤਸ਼ਾਹ ਭਰਿਆ ਰਹਿੰਦਾ ਸੀ ਉਹ ਬੜੀ ਹੀ ਚੜ੍ਹਦੀ ਕਲਾ ਵਾਲਾ ਸੀ । ਮੈਨੂੰ ਹਮੇਸ਼ਾ ਨਾਮ ਬਾਣੀ ਵਿਚ ਮਸਤ ਰਖਿਆ ਕਰਦਾ ਸੀ । ਜਦੋਂ ਭੀ ਮੈਂ ਕੀਰਤਨ ਕਰਨਾ, ਹਾਲੋਂ ਬੇਹਾਲ ਹੋ ਜਾਣਾ ਅਤੇ ਸੁਣਨ ਵਾਲਿਆਂ ਨੇ ਲੋਟ ਪੋਟ ਹੋ ਜਾਣਾ, ਪਰ ਮੇਰਾ ਇਹ ਜੋਤਿ-ਜਲਵਨੀ ਜੋਬਨ ਚੰਦ-ਰੋਜ਼ਾ ਹੀ ਰਿਹਾ । ਮੇਰਾ ਸਾਂਢਾ ਗਾਂਢਾ ਇਕ ਰਹਿਤ-ਹੀਣ ਗਭਰੂ ਨਾਲ ਮੇਰੇ ਮੂੜ੍ਹ ਮਾਪਿਆਂ ਨੇ ਕਰ ਦਿਤਾ । ਉਸ ਗਭਰੂ ਦੀ ਨਾਮ-ਧਰੀਕ ਸਿੱਖੀ ਦੀ ਢਹਿੰਦੀ ਕਲਾ ਨੇ ਮੈਨੂੰ ਢਹਿੰਦੀਆਂ ਪਸਤੀਆਂ (ਨੀਵਾਣਾਂ) ਵਿਚ ਲੈ ਆਂਦਾ । ਅੱਜ ਉਹ ਦਿਨ ਸੁਪਨਾ ਹੋ ਗਏ । ਮੈਂ ਚਤੁਰ ਕੌਰ ਦੀ ਚਤੁਰ ਕੌਰ ਹੀ ਰਹਿ ਗਈ । ਅੰਮ੍ਰਿਤ ਛਕ ਕੇ ਮੇਰਾ ਨਾਮ ਸੁਘੜ ਕੌਰ ਹੋ ਗਿਆ ਸੀ, ਪਰ ਸਹੁਰਿਆਂ ਨੇ ਇਹ ਨਾਮ ਪਸੰਦ ਨਾ ਕੀਤਾ । ਪੁਰਾਣਾ ਮਿਰਤਕ ਨਾਮ ਹੀ ਮੈਨੂੰ ਚਿਮੜਿਆ ਰਿਹਾ, ਜਿਸ ਮਿਰਤਕ ਨਾਮ ਦੇ ਨਾਲ ਹੀ ਮੇਰੀ ਸਿੱਖੀ ਸਪਿਰਿਟ-ਕਲਾ ਨੀਮ-ਮੁਰਦਾ ਹੋ ਗਈ । "ਮਨ ਹਰਾਮੀ ਹੁੱਜਤਾਂ ਢੇਰ" ਦੇ ਮਾਅਕੂਲੇ (ਅਖਾਣ) ਅਨੁਸਾਰ ਮੈਨੂੰ ਉਸ ਪਿਆਰੀ ਦਸਤਾਰ ਤੋਂ ਭੀ ਤਰਕ ਕੁਤਰਕ ਫੁਰਨ ਲਗ ਪਈ, ਜੋ ਮੈਨੂੰ ਪ੍ਰਾਣਾਂ ਤੋਂ ਵਧ ਪਿਆਰੀ ਸੀ । ਸਚਮੁਚ ਸਿਖ ਭੁਝੰਗਣਾਂ ਨੂੰ ਦਸਤਾਰ

ਦੀ ਰਹਿਤ ਤੋਂ ਗਿਰਾਉਣ ਵਾਲੇ ਉਨ੍ਹਾਂ ਦੇ ਮਾਪਿਆਂ ਦੇ ਸਹੇੜੂ ਹੀ ਹਨ। ਪਰ ਸੱਚ ਪੁਛੋ ਤਾਂ ਤਿਆਰ-ਬਰ-ਤਿਆਰ ਰਹਿਤਵਾਨ ਸਿੰਘ ਭੁਝੰਗੀਆਂ ਦਾ ਅੱਜ ਕਲ੍ਹ ਕਾਲ ਪੈ ਰਿਹਾ ਹੈ, ਲਭਦੇ ਹੀ ਨਹੀਂ।

ਸੁਚੇਤ ਕੌਰ :—ਲਭਦੇ ਕਿਉਂ ਨਹੀਂ ? ਲਭਣ ਦੀ ਪਰਵਾਹ ਹੀ ਕਿਸੇ ਨੂੰ ਨਹੀਂ। ਸਹੇੜੂਆਂ ਦੀ ਮੁਖ ਲੱਭ (ਤਲਾਸ਼) ਤਾਂ ਇਹੋ ਹੁੰਦੀ ਹੈ ਕਿ ਵਰ ਘਰ ਦੁਨੀਆਦਾਰੀ ਕਰ ਕੇ ਅੱਛਾ ਹੋਵੇ। ਸਰਦਾਰੀ ਮਾਇਆਧਾਰੀ ਘਰਾਣਾ ਹੋਵੇ। ਪੜ੍ਹਿਆ ਲਿਖਿਆ ਵਰ ਹੋਵੇ। ਮਾਇਆ ਨਾਗਣੀ ਨਾਲ ਭਰਿਆ ਭਕੁੰਨਿਆ ਘਰ ਹੋਵੇ। ਸਿੱਖੀ ਅਤੇ ਸਿੱਖੀ ਦੇ ਖ਼ਿਆਲਾਂ ਵਲੋਂ ਭਾਵੇਂ ਸੁੰਨਸਾਨ ਹੋਵੇ। ਸਿੱਖੀ ਸਿਦਕ ਵਿਚ ਸਰਸ਼ਾਰ ਵਰ ਘਰ ਲਭਣ ਦੀ ਤਾਂ ਓਹਨਾਂ ਦੀ ਤਲਾਸ਼ ਹੀ ਨਹੀਂ ਹੁੰਦੀ। ਪਰ ਨਿਰਾ ਮਾਪਿਆਂ ਦਾ ਭੀ ਕਸੂਰ ਨਹੀਂ। ਸਿਖ ਭੁਝੰਗਣਾਂ ਜੇ ਤਕੜੀਆਂ ਰਹਿਣ ਅਤੇ ਆਪਣੀ ਰਹਿਤ-ਰਹਿਣੀ ਵਿਖੇ ਡਟੀਆਂ ਰਹਿਣ ਤਾਂ ਕਿਸੇ ਦੀ ਕੀ ਮਜਾਲ ਹੈ ਕਿ ਕੋਈ ਓਹਨਾਂ ਨੂੰ ਦ੍ਰਿੜ੍ਹ ਅਕੀਦੇ ਤੋਂ ਗਿਰਾ ਸਕੇ।

ਚਤੁਰ ਕੌਰ :—ਹੈ ਤਾਂ ਠੀਕ, ਪਰ ਸੰਗਤ ਕੁਸੰਗਤ ਦਾ ਪਰਭਾਵ ਭੀ ਪੈ ਜਾਂਦਾ ਹੈ, ਮੈਂ ਜਿਹੀਆਂ ਅੱਲ੍ਹੜ ਯੁਵਤੀਆਂ ਉਪਰ। ਓਹ ਵਿਰਲੀਆਂ ਗੁਰੂ ਦੀਆਂ ਸਿਦਕਵਾਨ ਦਲੇਰ ਭੁਝੰਗਣਾਂ ਹਨ ਜੋ ਨਿਰਭੈ ਹੋ ਕੇ ਗੁਰਮਤਿ ਅਸੂਲਾਂ ਉਤੇ ਦ੍ਰਿੜ੍ਹ ਰਹਿੰਦੀਆਂ ਹਨ। ਐਸੀਆਂ ਮਸਾਲਾਂ ਬਹੁਤ ਵਿਰਲੀਆਂ ਹਨ। ਦਲੇਰ ਕੌਰ ਟਾਵੀਆਂ ਟਾਵੀਆਂ ਹੀ ਹੁੰਦੀਆਂ ਹਨ। ਹਰ ਏਕ ਨੇ ਓਹਨਾਂ ਦੀ ਰੀਸ ਥੋੜ੍ਹੋ ਕਰ ਲੈਣੀ ਹੈ।

ਸੁਚੇਤ ਕੌਰ :—ਮਾੜੀ ਰੀਸ ਤਾਂ ਬਥੇਰੀਆਂ ਵਧ ਵਧ ਕੇ ਕਰ ਲੈਂਦੀਆਂ ਹਨ, ਜੈਸਾ ਕਿ ਤੁਸਾਂ ਕੇਸਕੀ (ਦਸਤਾਰ) ਉਤਾਰ ਕੇ ਕਿਰਾੜੀ ਬਣਨ ਦੀ ਰੀਸ ਫੌਰੇ ਵਿਚ ਹੀ ਕਰ ਲਈ। ਥੋੜਾ ਘਣਾ ਕਰੜਾਪਣ ਵਾਲਾ ਦ੍ਰਿੜ੍ਹ ਤੱਤ ਖ਼ਾਲਸਈ ਜਜ਼ਬਾ ਦਿਖਾਉਂਦੇ। ਹੁਣ ਕਿਹੜੀ ਵਿਉਂਤ ਵਿਹਾ ਗਈ ਹੈ। ਅਜੇ ਭੀ ਸਾਵਧਾਨ ਹੋ ਜਾਓ। ਸਤਿਗੁਰ ਤੁਸਾਡਾ ਸਹਾਈ ਹੋਵੇਗਾ।

ਚਤੁਰ ਕੌਰ :—ਸਤਿ ਬਚਨ ਭੈਣ ਜੀ ! ਮੇਰਾ ਅਰਦਾਸਾ ਸੁਧਾ ਦਿਓ, ਫੇਰ ਜੋ ਗੁਰੂ ਕਰੇ ਸੋ ਹੋਊ। ਭੈਣ ਜੀ, ਮੈਂ ਇਕ ਹੋਰ ਅਪ੍ਰਾਧ ਭੀ ਕਰਦੀ ਰਹੀ ਹਾਂ। ਉਹ ਇਹ ਕਿ ਆਪ ਤਾਂ ਗੁਰੂ ਕੀ ਰਹਿਤ ਬਹਿਤ ਤੋਂ ਡਿਗੀ ਹੀ ਸਾਂ, ਹੋਰਨਾਂ ਕਈਆਂ ਬੀਬੀਆਂ ਰਹਿਤਵਾਨਾਂ ਨੂੰ ਭੀ ਮੈਂ ਡੇਗਣ ਦਾ ਕਾਰਨ ਬਣੀ। ਤਹਿਸਾਂ ਕਰਿ ਕਰਿ ਡੇਗਦੀ ਰਹੀ। ਮੇਰਾ ਇਹ ਅਪ੍ਰਾਧ ਭੀ ਬਖਸ਼ਵਾਓ। ਮੈਂ ਤਾਂ ਹੁਣ ਇਥੋਂ ਤਾਈਂ ਤਤਪਰ ਹੋ ਗਈ ਹਾਂ ਕਿ ਭਾਵੇਂ ਮੇਰਾ ਪਤੀ ਮੈਥੋਂ ਆਕੀ ਹੀ ਹੋ ਜਾਵੇ, ਮੈਂ ਸਿਖੀ ਤੋਂ ਆਕੀ ਨਹੀਂ ਹੋਵਾਂਗੀ। ਤਿਆਰ-ਬਰ-ਤਿਆਰ ਸਜੇਗਾ ਤਾਂ ਉਸ ਨਾਲ ਵਿਹਾਰ ਗ੍ਰਹਸਤ ਦਾ ਸੰਜੋਗ ਰੱਖਾਂਗੀ। ਹੁਣ ਮੈਨੂੰ ਤਿਆਰ-ਬਰ-ਤਿਆਰ

ਸਜਵਾ ਦਿਓ।

ਸੁਚੇਤ ਕੌਰ :—ਸ਼ਾਬਾਸ਼! ਭੈਣ ਤੂੰ ਸੱਚ ਮੁੱਚ ਸੁਘੜ ਕੌਰ ਹੀ ਨਿਕਲੀ । ਹੁਣ ਤੋਂ ਏਸੇ ਨਾਮ ਤੇ ਬੋਲਿਆ ਕਰ। ਮਿਰਤਕ ਨਾਮ ਤੇਰਾ ਮੁਰਦਾ ਹੋ ਚੁੱਕਾ । ਮੁਰਦਾ ਲੋਥ-ਨਾਮ ਦੀ ਨਾਲ ਲਈ ਫਿਰਨੀ, ਇਹ ਭੀ ਬੜਾ ਘਾਟੇ ਦਾ ਸੌਦਾ ਹੈ । ਆਉਂਦੇ ਪੋਹ ਸੁਦੀ ਸਪਤਮੀ ਸਮਾਗਮ ਦੇ ਗੁਰਪੁਰਬ ਸਮੇਂ ਪੰਜਾਂ ਪਿਆਰਿਆਂ ਦੇ ਅੰਮ੍ਰਿਤ-ਸਿੰਚਾਰ-ਮੰਡਲ ਵਿਚ ਤੁਹਾਨੂੰ ਪੇਸ਼ ਕੀਤਾ ਜਾਵੇਗਾ । ਉਥੋਂ ਜੋ ਹੁਕਮ ਮਿਲੇਗਾ ਤਿਸ ਪਰ ਤਿਆਰ-ਬਰ-ਤਿਆਰ ਹੋ ਜਾਓਗੇ ਤਾਂ ਲੋਕਿ ਸੁਖੀਏ ਅਤੇ ਪਰਲੋਕਿ ਸੁਹੇਲੇ ਰਹੋਗੇ।

## ੧੧

# ਸਿੱਖੀ-ਸਿਦਕ ਤੇ ਧਰਮ-ਰੱਖਿਆ

ਇਸ ਲੇਖ ਨਾਲ ਸਬੰਧਤ ਪ੍ਰਸੰਗ ਗਿ: ਨਾਹਰ ਸਿੰਘ ਜੀ ਨੇ ਜੋ ਲਿਖਿਆ ਹੈ, ਉਸ ਦਾ ਸਾਰੰਸ਼ ਕੁਝ ਇਸ ਤਰ੍ਹਾਂ ਹੈ —

ਜੂਨ ੧੯੧੩ ਵਿਚ ਗਿ: ਦਲੀਪ ਸਿੰਘ ਜੀ ਪਿੰਡ ਫੁਲਾਂਵਾਲ ਤੇ ਗਿ: ਹਰਿਭਜਨ ਸਿੰਘ ਜੀ ਪਿੰਡ ਚਵਿੰਡਾ ਨੇ ਜੱਥੇਦਾਰ ਰਾਮ ਸਿੰਘ ਜੀ ਗੁਜਰਵਾਲ ਦੇ ਗ੍ਰਹਿ ਵਿਖੇ ਇਕ ਚੌਂਕੜੇ ਵਿਚ ਸ੍ਰੀ ਅਖੰਡਪਾਠ ਸ੍ਵਣ ਕੀਤਾ ਅਤੇ ਉਥੇ ਹੀ ਅੰਮ੍ਰਿਤ ਪਾਨ ਕੀਤਾ। ਅੰਮ੍ਰਿਤ ਛਕਣ ਸਾਰ ਹੀ ਇਨ੍ਹਾਂ ਦੀ ਕਾਇਆਂ ਪਲਟ ਗਈ। ਉਸ ਸਮੇਂ ਸਿੰਘ ਸਭਾ ਦਾ ਪਰਚਾਰ ਜ਼ੋਰਾਂ ਤੇ ਸੀ, ਪਰ ਸਿੰਘ ਸਭੀਆਂ ਦੀ ਮੁਖ਼ਾਲਫ਼ਤ ਭੀ ਬੜੀ ਹੁੰਦੀ ਸੀ। ਸਿੰਘ ਸਜਣਾ ਤੇ ਗੁਰ-ਮਰਯਾਦਾ ਕਰਨੀ ਇਕ ਓਪਰੀ ਤੇ ਅਜੀਬ ਗੱਲ ਸਮਝੀ ਜਾਂਦੀ ਸੀ। ਮਨਮਤਿ ਨੂੰ ਰੋਕਣ ਲਈ ਸਿੰਘ ਸਭੀਆਂ ਨੂੰ ਤਕੜੀ ਘਾਲਣਾ ਕਰਨੀ ਪੈਂਦੀ ਸੀ।

ਇਨ੍ਹਾਂ ਭੁਜੰਗੀਆਂ ਦੇ ਸਿੰਘ ਸਜਣ ਦਾ ਭੀ ਘਰ ਵਾਲਿਆਂ ਨੂੰ ਬੜਾ ਅਚੰਭਾ ਹੋਇਆ ਅਤੇ ਉਨ੍ਹਾਂ ਦੇ ਭਾਣੇ ਭੁਜੰਗੀਆਂ ਨੇ ਪੁਰਾਣੀ ਖ਼ਾਨਦਾਨੀ ਰੀਤ ਦੇ ਉਲਟ ਚਲ ਕੇ, ਕੁਲ ਨੂੰ ਬਦਨਾਮ ਕੀਤਾ ਹੈ। ਗਿ: ਹਰਿਭਜਨ ਸਿੰਘ ਜੀ ਦੇ ਸਨਬੰਧੀ ਤਾਂ ਸਮਝਾਇਆਂ ਬੁਝਾਇਆਂ ਸਮਝ ਗਏ, ਕਿਉਂਕਿ ਚਵਿੰਡਾ ਨਾਰੰਗਵਾਲ ਦੇ ਨੇੜੇ ਸੀ ਅਤੇ ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਸ਼ਖ਼ਸੀਅਤ ਦਾ ਬੜਾ ਪ੍ਰਭਾਵ ਤੇ ਰੁਹਬ ਸੀ। ਪਰ ਗਿ: ਦਲੀਪ ਸਿੰਘ ਜੀ ਦੇ ਮਾਤਾ ਪਿਤਾ ਨਹੀਂ ਸਨ, ਕੇਵਲ ਦਾਦੀ ਹੀ ਦਾਦੀ ਸੀ। ਉਨ੍ਹਾਂ ਦੀ ਦਾਦੀ ਅਤੇ ਸਨਬੰਧੀ ਤਾਂ ਇਹੀ ਕਹੀ ਜਾਣ ਕਿ ਇਸ ਨੇ ਪਾਹੁਲ ਲੈ ਕੇ ਖ਼ਾਨਦਾਨ ਦੇ ਨਾਂ ਨੂੰ ਲੀਕ ਲਾ ਦਿਤੀ ਹੈ। ਉਨ੍ਹਾਂ ਨੇ ਗਿਆਨੀ ਜੀ ਦਾ ਸਿੱਖੀ ਧਰਮ ਨਸ਼ਟ ਕਰਨ ਲਈ ਉਹਨਾਂ ਨੂੰ ਪਿੰਡ ਫੁਲਾਂਵਾਲ ਦੇ ਇਕ ਕਮਰੇ ਵਿਚ ਬੰਦ ਕਰ ਦਿਤਾ ਅਤੇ ਕੇਸ ਕਤਲ ਕਰਨ ਲਈ ਇਕ ਨਾਈ ਬੁਲਾ ਲਿਆ।

ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਇਹ ਦੁਖਦਾਈ ਘਟਨਾ ਅੰਤਰ-ਧਿਆਨ ਬਿਵਸਥਾ ਵਿਚ, ਦਸ ਕੋਹ ਦੀ ਵਿਥ ਤੇ ਨਾਰੰਗਵਾਲ ਬੈਠਿਆਂ ਦੇਖੀ ਅਤੇ ਸੋਚਿਆ ਕਿ ਇਸ ਔਖੀ ਘੜੀ ਸਰੀਰ ਨਾਲ ਤਾਂ ਪਹੁੰਚ ਕੇ ਮਦਦ ਨਹੀਂ ਹੋ ਸਕਦੀ। ਸੋ ਆਪ ਨੇ ਰੂਹਾਨੀ ਤਾਕਤ ਵਰਤੀ ਅਤੇ ਸੂਖਮ ਸਰੀਰ ਨਾਲ ਭਾਈ ਦਲੀਪ ਸਿੰਘ ਪਾਸ ਪੁਜੇ ਤੇ ਉਸ ਦੇ ਉਦਾਲੇ ਕਾਰ ਕਢ ਕੇ ਇਸ ਮੰਤਰ ਰੂਪ ਸ਼ਬਦ ਦਾ ਪਾਠ ਕੀਤਾ —

ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥
ਰਾਮ ਨਾਮਿ ਮਨੁ ਲਾਗਾ ॥ ਜਮੁ ਲਜਾਇ ਕਰਿ ਭਾਗਾ ॥੧॥
ਪ੍ਰਭ ਜੀ ਤੂ ਮੇਰੋ ਸੁਖਦਾਤਾ ॥

ਬੰਧਨ ਕਾਟਿ ਕਰੇ ਮਨੁ ਨਿਰਮਲੁ ਪੂਰਨ ਪੁਰਖੁ ਬਿਧਾਤਾ ॥ਰਹਾਉ॥
ਨਾਨਕ ਪ੍ਰਭੁ ਅਬਿਨਾਸੀ ॥ ਤਾ ਕੀ ਸੇਵ ਨ ਬਿਰਥੀ ਜਾਸੀ ॥
ਅਨਦ ਕਰਹਿ ਤੇਰੇ ਦਾਸਾ ॥ ਜਪਿ ਪੂਰਨ ਹੋਈ ਆਸਾ ॥੨॥੪॥੬੮॥

ਸੋਰਠਿ ਮ: ੫, ਪੰਨਾ ੬੨੯

ਉਪਰੰਤ ਭਾਈ ਸਾਹਿਬ ਸੂਖਮ ਮੰਡਲਾਂ ਵਿਚੋਂ ਪਰਤੇ ਅਤੇ ਫੂਲਾਂਵਾਲੀਆਂ ਨੂੰ ਸੋਧਣ ਪਰਬੋਧਣ ਲਈ ਭਾਈ ਅਤਰ ਸਿੰਘ ਜੀ ਨੂੰ ਨਾਲ ਲੈ ਕੇ ਅੱਧੀ ਰਾਤੀ ਉਥੇ ਪੁਜੇ। ਪਹਿਰੇ ਤੇ ਖਲੋਤੇ ਚੌਕੀਦਾਰ ਨੇ ਇਨ੍ਹਾਂ ਨੂੰ ਆ ਦਸਿਆ ਕਿ ਤਖ਼ਤਿਆਂ ਦੀਆਂ ਵਿਰਲਾਂ ਵਿਚੋਂ ਉਸ ਵੇਖਿਆ ਹੈ ਕਿ ਨਾਈ ਦੇ ਤਿਆਰ ਹੋਣ ਤੇ ਜਦੋਂ ਗਿਆਨੀ ਜੀ ਦੇ ਕੁਟੰਬੀਆਂ ਨੇ ਉਨ੍ਹਾਂ ਦੇ ਸੀਸ ਤੋਂ ਦਸਤਾਰ ਉਤਾਰਨੀ ਚਾਹੀ ਤਾਂ ਅਜਿਹਾ ਕੌਤਕ ਵਰਤਿਆ ਕਿ ਉਨ੍ਹਾਂ ਦੇ ਹੱਥ ਪੈਰ ਕੰਬਣ ਲਗ ਪਏ ਅਤੇ ਐਸਾ ਭੌਜਲ ਵਰਤਿਆ ਕਿ ਸਾਰੇ ਠਠੰਬਰ ਗਏ। ਗੁਰੂ-ਚਰਨਾਂ ਵਿਚ ਜੁੜੇ ਗਿਆਨੀ ਜੀ ਦਾ ਉਹ ਵਾਲ ਨਾ ਵਿੰਗਾ ਕਰ ਸਕੇ। ਬਾਕੀ ਸਾਰੀ ਵਾਰਤਾ ਇਸ ਪਰਸੰਗ ਵਿਚ ਦਰਜ ਹੈ।

ਕੁਟੰਬੀਆਂ ਨਾਲ ਇਹ ਝਗੜਾ ਨਿਬਟਾਣ ਪਿਛੋਂ ਗਿਆਨੀ ਜੀ ਭਾਈ ਸਾਹਿਬ ਪਾਸ ਨਾਰੰਗਵਾਲ ਹੀ ਰਹਿੰਦੇ ਰਹੇ ਅਤੇ ੧੯੧੫ ਵਿਚ ਜਦ ਭਾਈ ਸਾਹਿਬ ਲਾਹੌਰ ਸਾਜ਼ਸ਼ ਕੇਸ ਵਿਚ ਗ੍ਰਿਫ਼ਤਾਰ ਹੋਏ ਤਾਂ ਆਪ ਭੀ ਨਾਲ ਹੀ ਫੜੇ ਗਏ ਸਨ।

ਇਨ੍ਹਾਂ ਭੁਜੰਗੀਆਂ ਬਾਰੇ "ਅਖੀਂ ਡਿਠੀ ਅੰਮ੍ਰਿਤ-ਸੰਜੀਵਨੀ-ਪ੍ਰੇਮ-ਕਥਾ" ਭਾਈ ਸਾਹਿਬ ਜੀ ਨੇ"ਜੋਤਿ ਵਿਗਾਸ"ਪੁਸਤਕ ਵਿਚ ਬੰਦ ਨੰਬਰ ੩੨੮ ਤੋਂ ੪੩੬ ਵਿਚ ਅੰਕਿਤ ਕੀਤੀ ਹੈ, ਪਰ "ਸਿਖੀ ਸਿਦਕ ਅਤੇ ਧਰਮ-ਰੱਖਿਆ" ਦੀ ਇਹ ਅਸਚਰਜ ਵਾਰਤਾ, ਪੁਸਤਕ ਛਪਣ ਲੱਗਿਆਂ ਵਖਰੀ ਰਖ ਲਈ ਸੀ, ਜੋ ਬਾਅਦ ਵਿਚ ਟ੍ਰੈਕਟ ਰੂਪ ਵਿਚ ਛਪੀ ਹੈ। ਇਥੇ ਅਸਾਂ ਇਨ੍ਹਾਂ ਕਾਵਿ-ਬੰਦਾਂ ਦੇ ਅੰਕ ੧ ਤੋਂ ਅਰੰਭ ਕਰ ਕੇ ੬੬ ਤਕ ਦਿਤੇ ਹਨ।

ਜੁਦਾ ਹੋਣ ਨ ਮਜਲਸੀ ਮਜਲਸਾਂ ਤੋਂ,
ਚਲੇ ਦੌਰ ਜਦ [1]ਜਾਮ-ਉਲਸੋਲਿਆਂ ਦਾ।
ਜੀਉ ਕਰੇ ਨ ਸੰਗਤਾਂ ਛਡਣੇ ਨੂੰ,
ਭੁਲਾ ਖ਼ਿਆਲ ਘਰ ਬਾਰ ਚਟਸੋਲਿਆਂ ਦਾ।
[2]ਚਾਟਸਾਲ ਦੇ ਪਾਂਧੜੇ ਪਏ ਝੂਰਨ,
ਜੋੜਾ ਬਿਗੜ ਬੈਠਾ ਚਾਟੜੋਲਿਆਂ ਦਾ।
ਅਗੇ ਬਿਗੜ ਚੁਕੇ ਕਈ ਚਟਕ ਜੋੜੇ,
ਫ਼ਿਕਰ ਪਿਆ ਨਵ ਬਿਗੜ ਚਟਕੋਲਿਆਂ ਦਾ ।੧।

ਜਿੱਥੇ ਪ੍ਰੇਮ ਪੀਆ ਵਾਲੀ ਚਟਕ ਲਗੀ,
ਬੂਹਾ ਚੌੜ ਹੋਇਆ ਚਾਟਸੋਲਿਆਂ ਦਾ।

---

੧. ਸਾਂਝਾ ਬਾਟਾ, ਸੀਤ ਪ੍ਰਸ਼ਾਦੀ ਦੌਰ। ੨. ਪਾਠਸ਼ਾਲਾ।

ਧੰਧ ਬੰਧ ਚੁਕੇ ਦੁਨੀ ਧੰਦਿਆਂ ਦੇ,
ਦਿਲ ਉਚਾਟ ਪਿਰਮ ਚਾਖੜੋਲਿਆਂ ਦਾ।
ਦੁਨੀ ਧੰਧ ਵਿਦਿਆ ਚਾਟਸਾਲਿਆਂ ਦਾ,
ਪੀਹਣ ਗਿੱਲੜਾ ਧੰਦ ਪਿਟੋਲਿਆਂ ਦਾ।
ਮਸਾਂ ਧੱਕ ਧਕੂੰਨ ਕੇ ਪਾਂਧਿਆਂ ਨੇ,
ਪਾਇਆ ਫੰਦ ਉਕਤ ਯੁਕਤੜੋਲਿਆਂ ਦਾ।੨।

ਆਂਦਾ ਫੰਦ ਫੰਸਾਇ ਪੰਖੇਰੂਆਂ ਨੂੰ,
ਫੁਰਿਆ ਦਾਉ ਕੁਦਾਉ ਚੁਤਰੋਲਿਆਂ ਦਾ।
ਪੰਛੀ ਫੇਰ ਉਡਾਰੀਆਂ ਮਾਰਿ ਆਵਣਿ,
ਐਸਾ ਪ੍ਰੇਮ ਪ੍ਰਬਲ ਪ੍ਰਿਮੜੋਲਿਆਂ ਦਾ।
ਜਿਨ੍ਹਾਂ ਪਿਰਹੜੀ ਮਾਨ ਸਰੋਵਰਾਂ ਦੀ,
ਤਿਨ੍ਹਾਂ ਥੱਲ ਫਿੱਕਾ ਛਪੜੋਲਿਆਂ ਦਾ।
ਜਿਨ੍ਹਾਂ ਦਿੱਬ ਦੀਦੇ ਉੱਚ ਦ੍ਰਿਸ਼ਟੀਆ ਦੇ,
ਤਿਨ੍ਹਾਂ [1]ਤ੍ਰਿਸ਼ਨਾਲ ਕੀ [2]ਮ੍ਰਿਗ-ਤ੍ਰਿਸ਼ਨੋਲਿਆਂ ਦਾ।੩।

ਗੁਰਮਤਿ ਮਾਰਗੀ ਹੰਸ ਬਿਹੰਗਮਾਂ ਨੂੰ,
ਧੋਖਾ ਧਸਣ ਨਾ ਦਲਦਲ ਧਸੋਲਿਆਂ ਦਾ।
ਘਰਿ ਕੁਟੰਬੀਆਂ ਨੂੰ ਫ਼ਿਕਰ ਸੁਆਰਥਾਂ ਦੇ,
ਮੋਹ-ਜਾਲ ਮਾਇਆ ਮਮਤੋਲਿਆਂ ਦਾ।
ਆਪੋ ਆਪਣੀ ਪੈ ਗਈ ਮਾਪਿਆਂ ਨੂੰ,
ਤਿਨ ਅਵੱਲੜਾ ਭੂਤ ਭਰਮੋਲਿਆਂ ਦਾ।
ਸਾਡੇ ਬਾਲ ਘਰ ਬਾਰ ਤੋਂ ਗਏ ਪਟੇ,
ਰੱਬ ਬਿਗੜਿਆਂ ਤਿਗੜ-ਤਿਗੜੋਲਿਆਂ ਦਾ।੪।

ਕਾਬੂ ਕਿਵੇਂ ਕਰੀਏ ਉਠ-ਜਾਣਿਆਂ ਨੂੰ,
ਵੱਡਾ ਦਾਹ ਜਾਦੂ ਬਕਰੋਲਿਆਂ ਦਾ।
ਏਧਰ ਘੜਨਿ ਮਨਸੂਬੜੇ ਧਰਮ-ਵੈਰੀ,
ਓਧਰ ਪ੍ਰੇਮ ਦੂਣਾ ਪ੍ਰੇਮੜੋਲਿਆਂ ਦਾ।
ਮ੍ਰਿਗ ਟੱਪ ਉੱਠੇ ਕਦੋਂ ਵੜਨ ਵੇਹੜੇ,
ਮਿਰਗਾਂ ਝੱਲ ਘੱਡੇ ਹੇਰੜੋਲਿਆਂ ਦਾ।

---

੧. ਤ੍ਰਿਸ਼ਨਾ ਨਾਲ ਕੀ ਵਾਸਤਾ। ੨. ਮਾਰੂਥਲ ਵਿਚ ਹਰਨ ਨੂੰ ਪਾਣੀ ਦੀ ਪਿਆਸ

ਹੋਈ ਪ੍ਰੇਰਨਾ ਪ੍ਰੇਰਕੀ ਜਨਾਂ ਵਲੋਂ,
ਹੋਇਆ ਪਰਤਣਾ ਘਰਿ ਸੁਘਰੜੋਲਿਆਂ ਦਾ ।੫।

ਆਪੋ ਆਪਣੇ ਘਰਿ ਫੇਰਾ ਪੌਣ ਆਏ,
ਹੁਕਮ ਮੰਨਿ ਹੁਕਮੀ ਬੰਦੜੋਲਿਆਂ ਦਾ ।
ਕਾਰ ਗਾਖੜੀ ਗੁਰੂ ਦੇ ਭਾਣਿਆਂ ਦੀ,
ਭਾਣਾ ਬਿਖਮ ਗੁਰ ਹੁਕਮ ਕਰਾਰੋਲਿਆਂ ਦਾ ।
ਅਗੋਂ ਕੱਠ ਹੋਏ ਲੱਠ ਵਾਲਿਆਂ ਦੇ,
ਦੇਖੋ ਹਿੱਕ-ਧੱਕਾ ਹੈਂਕੜੋਲਿਆਂ ਦਾ ।
ਜ਼ੁਲਮ ਵਰਤਣੇ ਜ਼ੋਰ ਧਿੰਗਾਣਿਆਂ ਦੇ,
ਘੋਰ ਗ਼ਜ਼ਬ ਕਹਿਰ ਕਹਿਰੋਲਿਆਂ ਦਾ ।੬।

ਹੋਏ [1]ਖੇਸ਼ ਕਬੀਲੜੇ ਸਾਕ 'ਕਠੇ,
ਲਾਣਾ ਕੁਲ [2]ਜਾਹਲ ਮੁਤਲਕੋਲਿਆਂ ਦਾ ।
ਆਖਣ ਸਿੱਖੀ ਨੂੰ ਤੁਰਤ ਜਵਾਬ ਦੇਵੋ,
ਬਾਣਾ ਲਾਹ ਦੇਵੇ ਨਿਹੰਗੋਲਿਆਂ ਦਾ ।
ਬਣਿ ਨਿਹੰਗ ਮਲੰਗੜੇ ਘਰੀਂ ਆਏ,
ਕੀਤਾ ਨਾਮ ਬਦਨਾਮ ਵਡੋਲਿਆਂ ਦਾ ।
ਕਾਰ ਛਡ ਕੇ ਵਡੇ ਵਡੇਰੂਆਂ ਦੀ,
ਫੜਿਆ ਚੱਜ ਕੁਚੱਜ ਹੋਛੋਲਿਆਂ ਦਾ ।੭।

ਨਾਉਂ ਡੋਬ ਦਿਤੇ ਖਾਨਦਾਨੀਆਂ ਦੇ,
ਰੋੜ੍ਹ ਮਾਨ ਦਿਤਾ [3]ਮਹੱਤੋਲਿਆਂ ਦਾ ।
ਨੀਲੇ ਬੰਨ੍ਹ ਸਾਫ਼ੇ ਸਾਡੀ ਹਿੱਕ ਸਾੜੀ,
ਵੇਸ ਧਾਰਿਆ ਬਿਗੜ-ਪੰਥੋਲਿਆਂ ਦਾ ।
ਬਿਗੜ-ਪੰਥੀਆਂ ਦੇ ਹਥੋਂ ਪਾਹੁਲ ਪੀਤੀ,
ਜਿਨ੍ਹਾਂ ਪੰਥ ਨ ਜਾਤ-ਵਰਨੋਲਿਆਂ ਦਾ ।
ਸਾਡੀਆਂ ਉਚੀਆਂ ਕੁਲਾਂ ਨੂੰ ਲੀਕ ਲਾਈ,
ਅੰਮ੍ਰਿਤ ਛਕ ਕੇ [4]ਸਿੰਘ ਸਭੀਓਲਿਆਂ ਦਾ ।੮।

ਛਡੀ ਰੀਤ ਕੁਲ-ਰੀਤ ਵਡੇਰਿਆਂ ਦੀ,
ਨੱਕ ਵਢਿਆ ਵਡ-ਨਕੋਲਿਆਂ ਦਾ ।

---

੧. ਆਪਣੇ ਕੁਟੰਬੀ । ੨. ਨਿਰੇ ਮੂਰਖ । ੩. ਵਡਪੁਣੇ ਦਾ । ੪. ਸਿੰਘ ਸਭੀਆਂ ਦਾ ।

ਲੈ ਕੇ ਲੋਹੇ ਦੇ ਗੜਵਿਆਂ ਬਾਟਿਆਂ ਨੂੰ,
ਫੜਿਆ ਕੰਮ ਮਲੰਗ-ਸੁਥਰੋਲਿਆਂ ਦਾ।
ਲਾਇ ਚਕਰ ਕ੍ਰਿਪਾਨ ਤੇ ਪਾਇ ਕੱਛਾਂ,
ਵੇਸ ਉਤਾਰ ਧਰਿਆ ਵਡ ਘਰੋਲਿਆਂ ਦਾ।
ਸਰਬ ਲੋਹ ਦੇ ਭਾਂਡੜੇ ਭੰਨ ਦੇਣੇ,
ਵਡ ਤ੍ਰਿਸਕਾਰ ਕਰਨਾ ਸ਼ਸਤਰੋਲਿਆਂ ਦਾ।੯।

ਲਾਹ ਸੁਟਣੇ ਕੜੇ ਕ੍ਰਿਪਾਨ ਕੰਘੇ,
ਹੂੰਝਾ ਫੇਰ ਦੇਣਾ ਬਸਤਰੋਲਿਆਂ ਦਾ।
ਅਸੀਂ ਖੁੰਬ ਤੁਸਾਡੀ ਭੀ ਠੱਪ ਦੇਣੀ,
ਜੂੜਾ ਨੱਪ ਕੇ ਕੇਸ ਲੰਬੋਲਿਆਂ ਦਾ।
ਲਾਂਬੂ ਲਾਇ ਕੇ ਸਿੱਖੀ ਦੀ ਰਹਿਤ ਤਾਈਂ,
ਕਜ਼ੀਆ ਵਢਣਾ ਰਹਿਤ-ਬਹਿਤੋਲਿਆਂ ਦਾ।
ਇਸ ਪ੍ਰਕਾਰ ਬੇਓੜਕਾ ਰੂਦ ਬਕਿਆ,
ਭਾਂਬੜ ਮਚਿਆ ਕਰੋਧ-ਅਗਨੋਲਿਆਂ ਦਾ।੧੦।

ਅਗੋਂ ਚੁੱਪ ਵਟੀ ਸ਼ਾਂਤ-ਪੁਤਲਿਆਂ ਨੇ,
ਪ੍ਰੇਮ ਮਸਤ ਰਿਦ ਸ਼ਾਂਤ ਮਸ਼ਟੋਲਿਆਂ ਦਾ।
ਹਿਰਦੇ ਪ੍ਰੇਮ-ਗੁਧੇ ਸੁਰਤ ਨਾਮ-ਰੁੱਧੀ,
ਨਹੀਂ ਬੈਣ ਪੋਹੇ ਕੁਬੈਣੋਲਿਆਂ ਦਾ।
ਪ੍ਰੀਤਮ-ਚਰਨ ਖੁੱਭੇ ਵਿਚਿ ਸੀਨਿਆਂ ਦੇ,
ਖੁੱਭੇ ਖੋਭ ਕੀ ਕਰੋਧ ਕੰਡੋਲਿਆਂ ਦਾ ?
ਰੰਗ ਪ੍ਰੇਮ ਮਤੰਗੜੇ ਨਾਮ ਤਰੰਗੀ,
[1]ਫਾਦਲ ਬਾਦ ਭੌਂਕਣ ਭੌਂਕਣੋਲਿਆਂ ਦਾ।੧੧।

ਡੋਰੀ ਲੱਗੜੀ ਜਿਨ੍ਹਾਂ ਦੀ ਚਰਨ ਕੰਵਲੀਂ,
ਤਿਨ੍ਹ [2]ਸਹਿਮਾਉ ਕੀ ਵਾਉ-ਵਰੋਲਿਆਂ ਦਾ।
ਕੰਨੀਂ ਬੁਜੜੇ ਦਸਮ ਦੁਆਰੀਆਂ ਦੇ,
ਬੋਲਣ ਬਾਦ ਬਿਬਾਦ ਬਕੋਲਿਆਂ ਦਾ।
ਗੋਲੀ ਇਕ ਨਾ ਗੱਲ ਬਕਵਾਸੀਆਂ ਦੀ,
ਜਾਦੂ-ਜੀਤ ਜਿਣ ਮਨ ਚੁਪਕੋਲਿਆਂ ਦਾ।

---

੧. ਬੇਅਰਥ ਬਕਬਾਦ। ੨. ਡਰ।

ਜੋ ਵਿਵਾਦੀਆਂ ਨੂੰ ਜਿਤੇ ਚੁੱਪ ਇਕੋ,
ਹਾਰਨ ਜਿਤਣਾ [1]ਪ੍ਰੇਮ-ਖਿਵਣੋਲਿਆਂ ਦਾ।੧੨।

ਗੁਰਮੁਖਿ ਹਾਰਿ ਚਲੇ ਜਿਣਿਆ ਜੱਗ ਸਾਰਾ,
ਨਿਆਰਾ ਪ੍ਰੇਮ-ਚਾਲਾ ਮਨ-ਜਿਣੋਲਿਆਂ ਦਾ।
ਮਨੂਆ ਤ੍ਰਿਪਤ ਅਘਾਨਿਆ ਸ਼ਾਂਤ ਹੋਇਆ,
ਪੀ ਕੇ ਪਿਆਲੜਾ ਚੁਪ-ਚੁਬੋਲਿਆਂ ਦਾ।
ਬੋਲਣ ਵੇਹਲ ਨਾਹੀਂ ਗੁੜ-ਗੁੰਗੁਸ਼ਟੀਆਂ ਨੂੰ,
ਛੋਡੇ ਕੌਣ ਰਸ-[2]ਅਮੀਂ-ਮਿਸ਼ਟੋਲਿਆਂ ਦਾ।
[3]ਅੰਮ੍ਰਿਤ-ਸ਼ੀਰ-ਚੂਚੀ ਚੁੰਘਣ ਸ਼ੀਰ-ਖ਼ੋਰੇ,
ਭਰਿਆ [4]ਦਹਿਨ ਰਸ-ਅਮੀਂ-ਚੂਸੋਲਿਆਂ ਦਾ।੧੩।

ਮੱਮਾ ਮੁਖ ਲਗਾ ਸ਼ੀਰ-ਖੋਰਿਆਂ ਦੇ,
ਅਚਰਜ ਸਾਦ ਰਸ-ਧਾਰ ਅਮੀਓਲਿਆਂ ਦਾ।
ਮੁਖੋਂ ਲਹੇ ਨਾ ਜੀਭ ਤੋਂ ਛਡ ਹੋਵੇ,
ਮੱਮਾ ਨਾਮ ਮਹਾਂ ਰਸ ਦੁਧੋਲਿਆਂ ਦਾ।
ਨਵੀਂ ਨਸਲ ਜੰਮੀ ਦੂਧਾ-ਧਾਰੀਆਂ ਦੀ,
ਨਾਮ-ਅਹਾਰ [5]ਨਵ-ਸ਼ੀਰ-ਖੋਰੋਲਿਆਂ ਦਾ।
ਨਿਮਖ ਵਿਸਰੇ ਨਾਮ ਤਾਂ ਮਰਨ ਹੋਵੇ,
ਨਾਮ-ਅਧਾਰ ਸੱਚਾ ਜੀਓਨੋਲਿਆਂ ਦਾ।੧੪।

ਜੀਵਨ ਜੁਗਤਿ ਸੱਚੀ ਨਾਮ ਧਾਰਨਾ ਦੀ
ਸਚਾ ਪ੍ਰੇਮ-ਰਸ ਅਮਿਉ ਪੀਓਲਿਆਂ ਦਾ।
ਮਨ ਰਸ-ਪ੍ਰੇਮ ਲੀਣੇ ਅਮਿਉ ਪੀਣਿਆਂ ਦੇ,
ਪੋਹੇ ਬੋਲ ਨਾ ਬੋਲ ਕੁਬੋਲਿਆਂ ਦਾ।
ਝੜਿ ਝੜਿ ਪੈਣਿ ਝਖ ਝਾਗੜੂ ਹਾਰਿ ਆਪੇ,
ਬੀਕਾ ਬਾਰ ਨ ਗੁਰ ਬਾਰਕੋਲਿਆਂ ਦਾ।
ਆਪਣੇ ਬਾਲਕਾਂ ਨੂੰ ਸਤਿਗੁਰ ਆਪੁ ਰਖੇ,
ਲਗੇ ਸੇਕ ਨਾ ਤੱਤਿਆਂ ਝੋਲਿਆਂ ਦਾ।੧੫।

---

੧. ਸਹਿਨਸ਼ੀਲਤਾ ਵਾਲਿਆਂ ਦਾ। ੨. ਅੰਮ੍ਰਿਤ। ੩. ਨਾਮ ਰੂਪੀ ਅੰਮ੍ਰਿਤ-ਦੁੱਧ ਦਾ ਮੱਮਾ।
੪. ਮੂੰਹ। ੫. ਨਵੇਂ ਦੁੱਧ ਚੁੰਘਦੇ ਬੱਚਿਆਂ।

ਝਬੇ ਪਈ ਸੁਮਤਿ ਚੁਮਿੰਡੀਆਂ ਨੂੰ,
ਵਡ ਕੁਸਤਿ [1]ਫੁਲਾਂਵਾਲੋੜਲਿਆਂ ਦਾ।
ਨਾਰੰਗਵਾਲ ਤੋਂ ਪਿੰਡ ਚਮਿੰਡ ਨੇੜੇ,
ਮਾਰੇ ਖ਼ੌਫ ਨਾਰੰਗਵਾਲੀਓਲਿਆਂ ਦਾ।
ਏਥੇ ਅਧਮ ਸੇਵਾਦਾਰ ਜੱਥੜੇ ਦੇ
ਰਹਿੰਦੇ ਆਸਰਾ ਧਾਰਿ ਧਰਮੋਲਿਆਂ ਦਾ।
ਚਲਿ [2]ਚਮਿੰਡੀਏ ਏਥੜੇ ਆਪ ਆਏ
ਲੈਣ ਸੋਧ ਪਰਬੋਧ [3]ਸਿਵਕੋਲਿਆਂ ਦਾ।੧੬।

ਮੰਨੀ ਸੋਇ ਜੋ ਸੇਵਕਾਂ ਮਤਿ ਦਿਤੀ,
ਮਿਟਿਆ ਦੂੰਦ-ਕਲੇਸ਼ [4]ਕਲਹੋਲਿਆਂ ਦਾ।
ਕੋਰੜ ਮੋਠ ਲੋਕੀ ਫੁਲਾਂਵਾਲ ਵਾਲੇ,
ਚੰਦਨਵਾਸ ਨਿਵਾਸ ਬਾਸੋਲਿਆਂ ਦਾ।
ਗੁਲ ਗੁਲਾਬ ਸੰਗੇ ਜੰਮ ਕੰਡਿਆਂ ਦੇ,
ਫੁਲਾਂ ਗਿਰਦ ਬਾੜਾ ਥੋਹਰਲਿਆਂ ਦਾ।
ਚੰਪਕ ਫੁੱਲਾਂ ਗਿਰਦੇ ਵਾੜ ਕੰਡਿਆਂ ਦੀ,
ਟਹਿਕੇ ਵਿਚ ਬੂਟਾ ਚੰਪਕੋਲਿਆਂ ਦਾ।੧੭।

ਮਣੀਏ ਲਾਲ ਨੂੰ ਘੇਰਿਆ [5]ਬਿਸੀਅਰਾਂ ਨੇ,
ਡੂੰਮ ਡਰਾਵਣਾ ਡੰਗ ਡੰਗੋਲਿਆਂ ਦਾ।
ਡੰਗ-ਮਾਰਨੇ ਡੂੰਮਣੇ ਤੰਗ ਆਏ,
ਵਡਾ ਤੇਜ ਮਣਿ ਲਾਲ ਚਮਕੋਲਿਆਂ ਦਾ।
ਪੱਟੀ ਬੰਨ੍ਹਿ ਅਗਿਆਨ ਦੀ ਅੱਖੀਆਂ ਤੇ,
ਫੜਿਆ ਹੋਰ ਕੁਢੰਗ ਕਹਿਰੋਲਿਆਂ ਦਾ।
ਵਰਤਣ ਲਗਿਆ ਕਹਿਰ ਕਹਾਰੀਆਂ ਦਾ,
ਕੀਤਾ ਕੈਦ ਲਾਲਨ ਲਾਲੜੋਲਿਆਂ ਦਾ।੧੮।

ਦਿਤੇ ਚਾਰ ਚੁਫੇਰੜੇ ਲਾਇ ਪਹਿਰੇ,
ਕਾਰਾ ਵਰਤਣਾ ਕਹਿਰ ਕੁਫਰੋਲਿਆਂ ਦਾ।

---

ਲਾਂਵਾਲ ਵਾਲੇ, ਭਾਵ ਗਿ: ਦਲੀਪ ਸਿੰਘ ਜੀ ਦੇ ਸਨਬੰਧੀ। ੨. ਚਮਿੰਡੇ ਵਾਲੇ, ਗਿ: ਹਰਿਭਜਨ ਸਿੰਘ ਜੀ ਦੇ ਸਨਬੰਧੀ। ੩. ਸੇਵਕਾਂ।੪. ਝਗੜਾਲੂਆਂ। ੫, ਸੱਪਾਂ।

ਉਤੋਂ ਘੋਰ ਕਾਲੀ ਬੋਲੀ ਰਾਤ ਆਈ,
'ਕੱਲਾ ਤੱਕਿਆ ਬੀਰ ਬੀਰੋਲਿਆਂ ਦਾ ।
ਕਰਨੇ ਘੋਰ ਅਧਰਮ ਅਧਰਮੀਆਂ ਨੇ,
ਗੁੰਦਣ ਗੁੰਦਿਆ ਗੰਦ-ਮਤੋਲਿਆਂ ਦਾ ।
ਨੰਨ੍ਹੇ ਬੀਰ ਬੀਰਾਂ ਦੇ ਅਸੀਰ ਹੋਏ,
ਬੀਰਾਂ ਸੋਣ ਕੀ ਸੁਖ-ਨਿੰਦ੍ਰੋਲਿਆਂ ਦਾ ।੧੯।

ਅੱਜ ਸੁੱਖ ਦੀ ਨੀਂਦ ਨਾ ਵੀਰ ਸੁਤੇ,
ਦਿਲ ਦਿਲਗੀਰ ਵੀਰਾਂ ਬਿਰਹੜੋਲਿਆਂ ਦਾ ।
ਗਾਵਨ ਬਿਰਹੜੇ ਦੂਰ ਦਸ ਕੋਸ ਉਤੇ,
ਮਨਿ ਬੈਰਾਗੁ [1]ਅਨੁਰਾਗ ਗੈਬੋਲਿਆਂ ਦਾ ।
ਗ਼ੈਬੋਂ ਸਾਂਗ ਅਗੰਮੜੀ ਕਾਂਗ ਉੱਠੀ,
ਚੜ੍ਹਿਆ [2]ਬਾਂਗ ਬਿਜਲਾਂਗ [3]ਬਟਣੋਲਿਆਂ ਦਾ ।
ਸਾਂਗੋ ਪਾਂਗ ਨਜ਼ਾਰੜੇ ਨਜ਼ਰ ਆਏ,
ਡਿੱਠਾ ਕਸਬ ਕਰਤੱਬ ਦੁਸ਼ਟੋਲਿਆਂ ਦਾ ।੨੦।

ਦੁਸ਼ਟ ਚੌਕੜੀ ਵੀਰ ਚੌਗਿਰਦ ਡਿੱਠੀ,
ਭਿਆਨਕ ਧਰਮ-ਧੱਕਾ ਧੱਕੜੋਲਿਆਂ ਦਾ ।
ਧੱਕੜ ਧਰਮ ਬੇਅਦਬੀਆਂ ਕਰਨ ਲੱਗੇ,
ਸੱਦ ਲਿਆ [4]ਹਜਾਮ ਹਜੂਮੋਲਿਆਂ ਦਾ ।
ਤਿਆਰੀ ਦੇਖ ਕੇ ਕੇਸ ਬੇਅਦਬੀਆਂ ਦੀ,
ਅੰਦਰ ਹਿੱਲਿਆ ਦਿੱਬ-ਦ੍ਰਿਸ਼ਟੋਲਿਆਂ ਦਾ ।
ਫੌਰੇ ਵਿਚ ਸਾਰਾ ਕਾਰਾ ਵਰਤ ਜਾਣਾ,
ਹੁਣ ਨਾ ਰੰਚ ਵੇਲਾ [5]ਬਿਲੰਬੋਲਿਆਂ ਦਾ ।੨੧।

ਹੁਣ ਅਸਥੂਲ ਸਹਾਇਤਾ ਬਣੇ ਨਾਹੀਂ,
ਨਾ ਉਪਾਉ ਲਭੇ ਤਾਬੜ-ਤੋਲਿਆਂ ਦਾ ।
ਸੂਖਮ ਸਰੀਰ ਦੁਆਰਾ ਕਢੀ ਕਾਰ ਦੁਆਲੇ,
ਪੜ੍ਹਿਆ ਮੰਤ੍ਰ ਚੌਕੀ ਚੌਗਿਰਦੋਲਿਆਂ ਦਾ ।
ਗੁਰ ਕਾ ਸ਼ਬਦ ਰਖਵਾਰ [6]ਕੁਟਵਾਰ ਬਣਿਆ,

---

੧. ਪ੍ਰੇਮ । ੨. ਬਿਜਲੀ ਦੀ ਤੇਜ਼ੀ ਵਰਗਾ ਰੋਹ । ੩. ਰਸੀ ਨੂੰ ਚਾੜ੍ਹਨ ਵਾਲਾ ਬਟਣਾ (ਡੰਡਾ) । ੪. ਨਾਈ । ੫. ਦੇਰੀਆਂ ਦਾ । ੬. ਚੌਕੀਦਾਰ ।

ਚੱਲੇ ਜ਼ੋਰ ਨਾ ਦੁਸ਼ਟ ਦੂਤੋਲਿਆਂ ਦਾ।
ਸਭ ਭੂਮੱਤਰੇ ਦੂਤ ਜਮ-ਰੂਪ ਨਾਈ,
ਹੀਆ ਪੈ ਨਾ ਸਕੇ [1]ਬੇਹਿਓਲਿਆਂ ਦਾ।੨੨।

ਤੁਰਤ ਉਘੜੀ ਅੱਖ ਬੇਸੁਰਤਿਆਂ ਦੀ,
ਮੁੜਿਆ ਸੁਾਸ ਅਸਬੂਲ ਸ੍ਰੀਰੋਲਿਆਂ ਦਾ।
ਸੁਰਤ ਉਤਰੀ ਸੁਖਮੀ ਮੰਡਲਾਂ ਤੋਂ,
ਪਾਠ ਅਲਾਪਦੀ ਕੀਰਤਨ ਸੋਹਲਿਆਂ ਦਾ।
ਪਈ ਸੱਦ ਅਸਬੂਲ ਸਰੀਰ ਤਾਈਂ,
ਵੇਲਾ ਸੰਭਲੋ ਵੀਰ ਰਖਛੋਲਿਆਂ ਦਾ।
ਕਰਨੀ ਰੱਖਿਆ ਵੀਰ ਦੀ ਜ਼ਾਲਮਾਂ ਤੋਂ,
ਪਰਮ ਧਰਮ ਧਰਮੱਗ ਵੀਰੋਲਿਆਂ ਦਾ।੨੩।

ਕਮਰਕਸੇ ਕਰ ਸੋਧ ਅਰਦਾਸੜੇ ਨੂੰ,
ਧਰਿਆ ਧਿਆਨ ਗੁਰ ਮੇਹਰਬਾਨੋਲਿਆਂ ਦਾ।
ਕੀਤੇ ਧਾਵਣੇ ਜਲਵ ਅਸਥਾਨ ਵਲੇ,
ਵੇਲਾ ਗੁਜ਼ਰਿਆ ਪਹਿਰ ਰਾਤੋਲਿਆਂ ਦਾ।
ਇਕ [2]ਧੀਰ ਧਰਮੀ ਦੂਜੇ [3]ਵੀਰ ਮਰਮੀ,
ਸੋਹਣਾ ਸਾਥ ਅਧੀ ਅਵਸਰੋਲਿਆਂ ਦਾ।
ਧਰਮੀ ਵੀਰ ਦੋਈ ਧਾਈ ਕਰੀ ਜਾਵਣ,
ਵੱਡਾ ਜੋਸ਼ ਜਜ਼ਬਾ ਧਾਵਣੋਲਿਆਂ ਦਾ ।੨੪।

ਕੀਤੀ ਖਬਰ ਨਾ ਹੋਰਨਾਂ ਵੀਰਨਾਂ ਨੂੰ,
ਵੇਲਾ ਤੰਗ ਨਾ [4]ਬਿਲਮ-ਬਿਲਮੋਲਿਆਂ ਦਾ।
ਆਪਣੀ ਜਾਨ ਤੇ ਝਲਣੇ ਕਸ਼ਟ ਸਾਰੇ,
ਨਾ ਦੁਖਾਵਣਾ ਦਿਲ ਦੁਲੋਲਿਆਂ ਦਾ।
ਸੋਧਕ ਦਲ ਦੇ ਦੋ ਸੇਵਾਦਾਰ ਕਾਫ਼ੀ,
ਟੁਟੇ ਮੋਰਚਾ ਗੜ੍ਹ [5]ਮਵਾਸੋਲਿਆਂ ਦਾ।
ਸਾਰੀ ਫ਼ੌਜ ਨੂੰ ਖੇਚਲਾਂ ਹੋਣ ਐਵੇਂ,
ਕੇਵਲ ਕੰਮ ਦੋ ਵੀਰ [6]ਸੂਰੋਲਿਆਂ ਦਾ।੨੫।

---

੧. ਬੇ-ਹਯਾਵਾਂ ਦਾ। ੨. ਭਾਈ ਅਤਰ ਸਿੰਘ ਜੀ। ੩. ਭਾਈ ਰਣਧੀਰ ਸਿੰਘ ਜੀ।
੪. ਦੇਰੀਆਂ ਦਾ। ੫. ਆਕੀਆਂ ਦਾ। ੬. ਸੂਰਮਿਆਂ।

ਜਿਨ੍ਹਾਂ ਸੱਦ ਪਈ ਸੋਈ ਹੁਕਮ ਮੰਨਣ,
ਡੰਕਾ ਵਜਿਆ ਹੁਕਮ ਬਜੌਲਿਆਂ ਦਾ।
ਜਿਨ੍ਹਾਂ ਹੁਕਮ ਬਜਾਵਣੇ ਤੁਰਤ ਫੁਰਤੀ,
ਤਿਨ੍ਹਾਂ ਸੱਬਰ ਨ ਠਹਿਰ ਠਰੌਲਿਆਂ ਦਾ।
ਜੱਕਾਂ ਤੱਕਾਂ ਨਾ ਭਾਉਣ ਪਰਵਾਨਿਆਂ ਨੂੰ,
ਚੜ੍ਹਿਆ ਚਾਉ ਜਿਨ ਦੀਪ-ਦਰਸੌਲਿਆਂ ਦਾ।
ਧਰਨਿ ਧੀਰ ਹੁਣ ਸ਼ਾਂਤਕੀ ਵੀਰ ਦੋਈ,
ਅਬ ਸੁ ਦਾਉ ਰਣ ਜੂਝ ਜੁਝੌਲਿਆਂ ਦਾ।੨੬।

ਖੁੰਝੇ ਮੋਰਚਾ ਬੇੜਤੀ ਢਿਲ ਕੀਤੇ,
ਮਥਿਆ ਮਰਨ ਰਣ ਖੇਤ-ਮਾਂਡੌਲਿਆਂ ਦਾ।
ਪੁੱਜੇ ਤੋੜ ਬੁਲਬੁਲ ਗੁਲ ਨਿਗਰਾਨੀਆਂ ਦੇ,
ਬੰਧਨ ਤੋੜ ਦੇਣਾ ਫੁਲ-ਫੰਧੌਲਿਆਂ ਦਾ।
ਨਾਗਾਂ ਫਾਸ ਪਾਈ ਗਲ ਚੰਦਨੌਲੜੇ ਦੇ,
ਹਰਿਜਨ ਕਰਨਿ ਉਪਕਾਰ ਗਰੜੌਲਿਆਂ ਦਾ।
ਤਕੜੀ ਰਾਤ ਬੀਤੀ ਸੁੱਤੀ ਘੂਕ ਨਗਰੀ,
ਜਾਗੇ ਪਹਿਰੂਆ ਨਗਰ ਨਿਗਰੌਲਿਆਂ ਦਾ।੨੭।

ਨਗਰ ਦੁਆਰ ਖਲੋਤੜੇ ਸਿੰਘ ਸੋਚਣ,
ਕਿਤ ਵਲ ਦੁਆਰੜਾ ਨਜ਼ਰਬੰਦੌਲਿਆਂ ਦਾ।
ਪਹਿਲੀ ਵਾਰ ਆਏ ਅੱਜ ਏਸ ਨਗਰੀ,
ਪਤਾ ਕੁਝ ਨਾ ਦਿਸ਼ਟ ਕੁੰਟੌਲਿਆਂ ਦਾ।
ਕਿਸ ਤੋਂ ਪੁਛੀਏ ਕੱਢੀਏ ਖੋਜ ਕਿਥੋਂ,
ਕਿਸ ਬਿਧ ਸੋਧਣਾ ਹੋਇ ਬੁਰਛੌਲਿਆਂ ਦਾ।
ਐਨ ਸਾਹਮਣੇ ਪਾਸ ਦੋ ਕਰਮ ਉਤੇ,
ਡਿੱਠਾ ਇਕ ਬਾੜਾ ਡੰਗਰੌਲਿਆਂ ਦਾ ।੨੮।

ਰਾਖੀ ਡੰਗਰਾਂ ਦੀ ਇਕ ਪੁਰਸ਼ ਸੁੱਤਾ,
ਸੌਣਾ ਭਾਸਦਾ [1]ਨੀਮ ਖੁਫ਼ਤੌਲਿਆਂ ਦਾ।
ਲੈ ਕੇ ਬਿੜਕ ਚੁਕਸਾਇ ਕੇ ਉਠਿ ਬੈਠਾ,
ਸਿਆਤਾ ਚਿਹਨ ਜਾਂ ਨਿਕਟਿ ਖਲਤੌਲਿਆਂ ਦਾ।

---

੧. ਜਾਗੋ-ਮੀਟੇ ਨੀਂਦ ਵਾਲਾ।

ਡਿੱਗਾ ਧਾਇ ਕੇ ਸਿੰਘਾਂ ਦੇ ਚਰਨ ਉਤੇ,
ਆਦਰ ਭਾਉ ਕਰਿ ਬੋਲ ਨਿਮਰੋਲਿਆਂ ਦਾ।
ਧੰਨ ਭਾਗ ਇਸ ਨਗਰ ਦੀ ਭੂਮੜੀ ਦੇ,
ਜਿਥੇ ਚਰਨ ਪਿਆ ਪਿਆਰੜੋਲਿਆਂ ਦਾ।੨੯।
ਅੱਜ ਮੇਰੜੇ ਵੀ ਧੰਨ ਭਾਗ ਹੋਏ,
ਜਿਸ ਦੀਦਾਰ ਹੋਇਆ ਗੁਰਮੁਖੋਲਿਆਂ ਦਾ।
ਮੇਰੇ ਲਾਇਕ ਹੋਵੇ ਜੋਈ ਟਹਿਲ ਸੇਵਾ,
ਸੋਈ ਕਰੋ ਹੁਕਮ ਮਨ-ਭਾਵੋਲਿਆਂ ਦਾ।
ਲਿਆਵਾਂ ਤੁਰਤ ਬਜਾਇ ਮੈਂ ਘੋਲ ਘਤਾਂ,
ਮੈਨੂੰ ਚਾਉ [1]ਰਾਵਰ ਆਗਮੋਲਿਆਂ ਦਾ।
ਸਿੰਘਾਂ ਆਖਿਆ ਮੁਖ ਤੋਂ ਧੰਨ ਸਤਿਗੁਰ,
ਕੀਤਾ ਮੇਲ ਅਚੇਤ ਮਿਲਣੋਲਿਆਂ ਦਾ।੩੦।
ਸੇਵਾ ਟਹਿਲ ਦੀ ਹੋਰ ਨਾ ਲੋੜ ਸਾਨੂੰ,
ਦਸੋ ਮਹਿਲ ਨਵਰੰਗ ਮਹੋਲਿਆਂ ਦਾ।
ਦੀਪ ਦਰਸ਼ਨੀ ਦੇ ਕਿਵੇਂ ਦਰਸ ਹੋਵਨਿ,
ਸਾਨੂੰ ਦਾਹੁ ਵਡ ਦਰਦ-ਰੰਦੋਲਿਆਂ ਦਾ।
ਦਸੋ ਤੁਰਤ ਜਿਵੇਂ ਵੀਰ ਨਾਲ ਬੀਤੀ,
ਦੇਹੋ ਦਰਸ ਦਿਖਾਲਿ ਦੀਪੋਲਿਆਂ ਦਾ।
ਡਿਠੇ ਬਾਝ ਨਾ ਸਾਨੂੰ ਪਤੀਜ ਆਵੇ,
ਧੀਰੇ ਜੀਉ ਨ ਬਲਿ ਬਲਿ ਗਇਓਲਿਆਂ ਦਾ।੩੧।
ਪੁਰਸ਼ ਆਖਿਆ ਜੋੜ ਕੇ ਹੱਥ ਅਗੋਂ,
ਸੁਣੋ ਸੱਚ ਸੰਦੇਸ਼ ਸਜਨੋਲਿਆਂ ਦਾ।
ਅੱਖੀਂ ਡਿਠੜਾ ਸੋਈ ਮੈਂ ਸੱਚ ਆਖਾਂ,
ਪ੍ਰਬਲ ਸਿਦਕ ਹੈ ਸਿਦਕ-ਪਰਬਤੋਲਿਆਂ ਦਾ।
ਸਾਰੇ ਵਾਹ ਜਹਾਨ ਦੀ ਲਾਇ ਥਕੇ,
ਸਿਦਕ ਡੋਲਿਆਂ ਨਾ ਸਿਦਕੜੋਲਿਆਂ ਦਾ।
ਛਡੀ ਕਸਰ ਨਾ ਧਰਮ ਦੇ ਵੈਰੀਆਂ ਨੇ,
ਸਭ [2]ਉਤਪਾਤ ਨਿਹਫਲ ਗੰਵਾਰੋਲਿਆਂ ਦਾ।੩੨।
ਅਜੇ ਤੀਕ ਨਾ ਹੋਇਆ ਵਾਲ ਵਿੰਗਾ,

---

੧. ਆਪ ਜੀ। ੨. ਉਪੱਦਰ।

ਧਰਮ ਦ੍ਰਿੜ੍ਹ ਗੁਰਮਤਿ-ਸੁਧਰਮੋਲਿਆਂ ਦਾ।
ਜਾਗੇ ਭਾਗ ਇਸ ਪਿੰਡ ਅਰਿੰਡੜੇ ਦੇ,
ਕੱਲਰ ਕਵਲ ਬੂਟਾ ਚੰਦਨੋਲਿਆਂ ਦਾ।
ਨਹੀਂ ਲਾਲ ਦੀ ਸਾਰ ਬੇਕਦਰਿਆਂ ਨੂੰ,
ਹੋਸੀ ਮੁਖ ਕਾਲਾ ਬੇਮੁਖੋਲਿਆਂ ਦਾ।
ਸਾਡੀ ਪੇਸ਼ ਨਾ ਜਾਵੰਦੀ ਮੂਲ ਕੋਈ,
ਹੋਇਆ 'ਕੱਠ ਕਬੀਲ ਕੁੜਮੋਲਿਆਂ ਦਾ।੩੩।

ਨਾਮ-ਧਰੀਕ ਏਥੇ ਅਸੀਂ ਸਿਖ ਟਾਵੇਂ,
ਨਹੀਂ ਜ਼ੋਰ ਚਲੇ [1]ਨਾ-ਜ਼ੋਰੋਲਿਆਂ ਦਾ।
ਆਇਆ ਰਪਟੀਆ ਏਤਨੀ ਗੱਲ ਕਰਦੇ,
ਦਸੇ ਸੱਜਰਾ ਹਾਲ ਸਜਨੋਲਿਆਂ ਦਾ।
ਆਇਆ ਦੇਖ ਕੇ ਹੁਣੇ ਹੀ ਨਿਜ ਅਖੀਂ,
ਦੀਵਾ ਜਗਦਾ ਦੀਪ ਘਰੋਲਿਆਂ ਦਾ।
ਸਮੀ ਸੰਝ ਤੋਂ ਅਧੜੀ ਰਾਤ ਹੋ ਗਈ,
ਸਮਾਂ ਗੁਜ਼ਰਿਆ ਕਹਿਰ ਕਸ਼ਟੋਲਿਆਂ ਦਾ।੩੪।

ਅੰਦਰ ਲਾਇ ਕਵਾੜ ਕਰਿ ਬੰਦ ਬੂਹਾ,
ਖਾੜਾ ਰਚਿਆ ਘੋਰ ਜ਼ੁਲਮੋਲਿਆਂ ਦਾ।
ਬਾਹਰੋਂ ਝੀਤੀਆਂ ਵਿਚ ਦੀ ਦੇਖਿਆ ਮੈਂ,
ਕੁਫ਼ਰ, ਕਸਬ ਕਾਫ਼ਰ ਜ਼ਾਲਮੋਲਿਆਂ ਦਾ।
ਨਾਈ ਸਦ ਬਹਾਲਿਆ ਪਾਸ ਮੰਜੇ,
ਅੰਤਰ ਧਿਆਨ ਸੀ [2]ਮੰਚ ਸਜੋਲਿਆਂ ਦਾ।
ਧੰਨ ਮੰਚ ਸਸ਼ੋਭਤੀ ਵੀਰ ਬਾਂਕੇ,
ਹਿਲੇ ਅੰਗ ਨਾ ਰੰਗ-ਰਤੋਲਿਆਂ ਦਾ।੩੫।

ਸੰਦ ਮੰਦ ਹਜਾਮ ਨੇ ਤਿਆਰ ਕੀਤੇ,
ਲਾਣਾ ਤਿਆਰ ਹੋਇਆ ਕਾਫ਼ਰੋਲਿਆਂ ਦਾ।
ਵਧੇ ਸੀਸ ਤੋਂ ਪੱਗ ਉਤਾਰਨੇ ਨੂੰ,
ਭਾਣਾ ਵਰਤਿਆ ਵਡ ਅਚੰਭੋਲਿਆਂ ਦਾ।
ਲਗੇ ਕੰਬਣੇ ਹੱਥ ਕੁਹੱਥਿਆਂ ਦੇ,

---

੧. ਕਮਜ਼ੋਰਾਂ ਦਾ। ੨. ਮੰਜਾ, ਤਖ਼ਤਪੋਸ਼।

ਉਠੇ ਪੈਰ ਨਾ ਵੈਰ-ਵਧੋਲਿਆਂ ਦਾ।
ਸਭ ਠਠੰਬਰੇ [1]ਗਰਦਨੀ ਖਾਇ ਡਿਗੇ,
ਕੱਠ ਖਿੰਡਿਆ ਲੱਠ-ਲਠੋਲਿਆਂ ਦਾ।੩੬।

ਉਠਿ ਨਠਿਆ ਬੁਗਚੜਾ ਬੰਨ੍ਹ ਨਾਈ,
ਭੈਜਲ ਦੇਖਿਆ ਕੋਈ ਗੈਬੋਲਿਆਂ ਦਾ।
ਥੋੜੀ ਦੇਰ ਪਿਛੋਂ ਇਕ ਵੇਰ ਹੋਇਆ,
'ਕੱਠ ਫੇਰ ਚੁਫੇਰ-ਗੜ੍ਹੀਓਲਿਆਂ ਦਾ।
ਮਿਠੇ ਹੋਇ ਲਗੇ ਕਰਨ ਚਾਪਲੋਸੀ,
ਲਾਰਾ ਲੈਣ ਕੂੜੇ ਲਾਰੜੋਲਿਆਂ ਦਾ।
ਛਲੀਏ ਚਲ ਕੇ ਆਏ ਸੁਸਰਾਲ ਵਲੋਂ,
ਵਲ ਛਲ ਵਰਤਣਾ ਝੱਤ-ਲੰਘੋਲਿਆਂ ਦਾ।੩੭।

ਟੇਢੀ ਚਾਲ ਵਾਲਾ ਕੋਈ ਜਾਲ ਰਚਣਾ,
ਉਤੋਂ ਮੇਮਣਾਪਣ ਮੀਸਣੋਲਿਆਂ ਦਾ।
ਗੋਂਦ ਗੁੰਦਣੇ ਨਵੇਂ ਮਨਸੂਬਿਆਂ ਦੇ,
ਖੋਟਾ ਮਨਮਤਾ ਮਨ-ਖੋਟੜੋਲਿਆਂ ਦਾ।
ਏਦੂ ਪ੍ਰੰਦ ਨ ਹੋਰ ਹੈ ਖ਼ਬਰ ਮੈਨੂੰ,
ਹਾਲ ਵਰਤਿਆ ਡੀਠ-ਡੀਠੋਲਿਆਂ ਦਾ।
ਇਕ ਸਿੰਘ ਹਮਦਰਦ ਗੁਆਂਢ ਰਹਿੰਦਾ,
ਜਾਣੇ ਹਾਲ ਬਿਰਤਾਂਤ ਵਰਤੋਲਿਆਂ ਦਾ।੩੮।

ਸਿੰਘ ਸੱਦ ਬੁਲਾਇਆ ਓਸ ਤਾਈਂ,
ਜੋਸ਼ ਡਾਢੜਾ ਬੀਰ ਰਸੋਲਿਆਂ ਦਾ।
ਅਸਾਂ ਪੁਜਣਾ ਤੋੜ ਧੁਰ ਮੌਕੜੇ ਤੇ,
ਮੌਕਾ ਦੇਹੋ ਦਿਖਾਇ ਗੁਆਂਢੋਲਿਆਂ ਦਾ।
ਗੁਆਂਢੀ ਆਖਿਆ ਨਿਮਰੀਭੂਤ ਹੋ ਕੇ,
ਪਾਇਆ ਵਾਸਤਾ ਗੁਰੂ ਦਯੜੋਲਿਆਂ ਦਾ।
ਖੇਚਲ ਕਰੋ ਨਾ ਆਪ ਖ਼ੁਦ ਜਾਵਣੇ ਦੀ,
ਹਾਜ਼ਰ ਖੜਾ ਹੈ ਦਾਸ ਦਸੋਲਿਆਂ ਦਾ।੩੯।

ਜੈਸਾ ਹੁਕਮ ਕਰੋ ਸੋ ਬਜਾਇ ਲਿਆਵਾਂ,

---

੧. ਭੁਆਂਟਣੀ।

ਲਾਵਾਂ ਬਿਲਮ ਨ ਨਿਮਖ ਭਰੋਲਿਆਂ ਦਾ।
ਖ਼ੁਦ ਬੁਲਾਇ ਲਿਆਵਾਂ ਦੀਪ ਦਰਸ਼ਨੇ ਨੂੰ,
ਮਿਟੇ ਦਰਸ ਕਰ ਜੋਸ਼ ਦਿਲੜੋਲਿਆਂ ਦਾ।
ਹੱਡ ਬੀਤੀਆਂ ਆਪ ਸੁਣਾਇ ਦੇਵਣ,
ਧਰੇ ਧੀਰ ਦਿਲ-ਬੀਰ ਬਿਰਹੋਲਿਆਂ ਦਾ।
ਕਰਨੀ ਵੱਡੜੀ, ਜਿੰਦੜੀ ਛੋਟੜੀ ਦੀ,
ਕਰੇ ਕਦਰ ਕੋ ਲਾਲ ਅਮੋਲਿਆਂ ਦਾ।੪੦।

ਦੁਸ਼ਟ ਚੌਕੜੀ ਵਿਚਿ ਨਾ ਰਹਿਣ ਲਾਇਕ,
ਲਾਲ ਗੁਝੜਾ ਗੁਰ-ਸੰਗਤੋਲਿਆਂ ਦਾ।
ਗੁਰੂ ਸੰਗਤਾਂ ਦੇ ਯੋਗ ਗੁਰ ਦੁਲਾਰਾ,
ਏਥੇ ਨਗਰ ਸਾਰਾ ਬੇ-ਕਦਰੋਲਿਆਂ ਦਾ।
ਸੰਗੇ ਆਪਣੇ ਲਾਲ ਨੂੰ ਲੈ ਸਿਧਾਵੋ,
ਜਿਥੇ ਸੰਗ ਵਡ ਕਦਰ-ਦਾਨੋਲਿਆਂ ਦਾ।
ਏਥੇ ਬਾਹਰੂ ਏਸ ਦਾ ਕੋਇ ਨਾਹੀ,
ਸਾਰਾ 'ਕੱਠ ਤਮਾਸ਼ਬੀਨੋਲਿਆਂ ਦਾ।੪੧।

ਕੋਈ ਦਰਦ-ਹਿਤੈਸ਼ੀਆ ਬਣੇ ਨਾਹੀਂ,
ਮਾਂ - ਮਹੱਟਰਾਂ ਬਾਪ - ਹੀਣੋਲਿਆਂ ਦਾ।
ਬਾਝ ਸੰਗਤਾਂ ਦੇ ਕੋ ਹਮਾਇਤੀ ਨਾ,
ਬੁਢੀ ਦਾਦੜੀ ਦੇ ਪੋਤੜੋਲਿਆਂ ਦਾ।
ਸਭ ਸ਼ਰੀਕ ਮੁਸ਼ਟੰਡੜੇ ਧਰਮ-ਹੀਣੇ,
ਓਹਨਾਂ ਮਰਮ ਕੀ ਗੁਰ-ਲਾਲੜੋਲਿਆਂ ਦਾ।
ਮਮਤਾ ਮਾਰੜੀ ਬੁਢੜੀ ਮਤਿ-ਹੀਣੀ,
ਪਾਇਆ ਰੌਲੜਾ ਰੌਲ-ਘਚੋਲਿਆਂ ਦਾ।੪੨।

ਚੜ੍ਹੀ ਹੱਥ ਸ਼ਰੀਕ ਅਨਮੱਤੀਆਂ ਦੇ,
ਸਥਰ ਘਤਿਆ ਸੱਥ-ਘਤੋਲਿਆਂ ਦਾ।
ਸਭ ਸ਼ਰੀਕੜੇ ਲੂਤੀਆਂ ਲੌਣ ਵਾਲੇ,
ਵੇਹੜਾ ਮੋਕਲਾ ਲਾਈ-ਲਗੋਲਿਆਂ ਦਾ।
ਲਾਈ-ਲੱਗਿ ਮਾਈ ਪਿੱਛੇ ਲਗ ਤੁਰਦੀ;
ਫੁਰਿਆ ਮੰਤ ਕੁਮੰਤ ਸ਼੍ਰੀਕੋਲਿਆਂ ਦਾ।

ਬੁੱਢੀ ਦਾਦੜੀ ਕਾਲਜਾ ਫੜੀ ਬੈਠੀ,
ਮੋਹ ਵਡੜਾ ਅੰਸ ਮਮਤੋਲਿਆਂ ਦਾ।੪੩।

ਬੌਰੀ ਆਖਦੀ ਬਿਗੜਿਆ ਬਾਲ ਮੇਰਾ,
ਵਿੰਗਾ ਬਾਲ ਨਾ ਲਾਲ ਬਿਗੜੋਲਿਆਂ ਦਾ।
ਆਪੇ ਪਊ ਸੁਮਤੜੀ ਬੁਢੜੀ ਨੂੰ,
ਕਰੋ ਹੀਲੜਾ ਲੈ ਚੁਲਣੋਲਿਆਂ ਦਾ।
ਸੰਗਤ ਜੋਗ ਸੁਗਾਤ ਗੁਰ-ਸੰਗਤਾਂ ਦੀ,
ਨ ਕੁਸੰਗ ਚੰਗਾ ਅਨਮਤੋਲਿਆਂ ਦਾ।
ਬਾਹਲਾ ਜ਼ੋਰ ਏਥੇ ਆਨਮੱਤੀਆਂ ਦਾ,
ਟਾਵਾਂ ਟੱਲੜਾ ਘਰ ਗੁਰ-ਸਿੱਖੋਲਿਆਂ ਦਾ।੪੪।

ਦਾਲ ਗਲੇ ਨ ਦਬੜੂਆਂ ਘੁਸੜੂਆਂ ਦੀ,
ਸਾਰਾ ਪਿੰਡ ਕੋਰੜ-ਮੋਠੜੋਲਿਆਂ ਦਾ।
ਨਾਲ ਕੁੱਕੜਾਂ ਦੇ ਨਹੀਂ ਨਰੜ ਚੰਗਾ,
ਹੰਸ ਬੱਚਿਆਂ ਹੀਰ ਚੁਗੋਲਿਆਂ ਦਾ।
ਹੰਸ ਸੋਭਦੇ ਮਾਨ ਸਰੋਵਰਾਂ ਤੇ,
ਕੋੜ੍ਹਾ ਵਾਸ ਟੋਭੇ ਛਪੜੋਲਿਆਂ ਦਾ।
ਰੱਖੋ ਹੰਸਲੇ ਨੂੰ ਵਿਚ ਸੰਗਤਾਂ ਦੇ,
ਸੰਗਮ ਸੋਭਦਾ ਹੰਸ-ਹੰਸੋਲਿਆਂ ਦਾ।੪੫।

ਸੁਹਬਤ ਮੰਦੜੀ ਕਾਗ ਕੁਪੰਖੀਆਂ ਦੀ,
ਸੋਭੇ ਮੇਲੁ ਸੱਜਨ ਸਜਨੋਲਿਆਂ ਦਾ।
ਭੈੜੀ ਰੀਤ ਬਿਪਰੀਤ ਹੈ ਸਾਕਤਾਂ ਦੀ,
ਮੰਦ ਕੁਸੰਗ ਭੈੜਾ ਦੁਰਜਨੋਲਿਆਂ ਦਾ।
ਸਾਕਤ ਸੋਧਿਆਂ ਭੀ ਨ ਦਰੁਸਤ ਹੁੰਦੇ,
ਤਾਂਤੇ ਤਿਆਗ ਚੰਗਾ ਸਾਕਤੋਲਿਆਂ ਦਾ।
ਲੈ ਕੇ ਲਾਲ ਨੂੰ ਆਪਣੇ ਸੰਗ ਜਾਵੇਂ,
ਮਿਟੇ ਧੁਖਧੁਖਾ ਦਿਲ ਧੁਖਧੁਖੋਲਿਆਂ ਦਾ।੪੬।

ਲਿਆਵਾਂ ਜਾਇ ਝੱਬੇ ਦੀਪ ਦਰਸ਼ਨੇ ਨੂੰ,
ਇਹ ਇਸ਼ਨਾਨ ਵੇਲਾ ਸੁਜਾਨੋਲਿਆਂ ਦਾ।
ਆਵੇ ਸੁਘੜ ਸੁਜਾਨ ਇਸ਼ਨਾਨ ਕਰਨੇ,

ਸਾਡੇ ਵੇਹੜੇ ਕੂਪ ਉਦਕੋਲਿਆਂ ਦਾ।
ਕਰੇ ਨਿਤ ਇਸ਼ਨਾਨ ਘਰ ਆਇ ਸਾਡੇ,
ਤੜਕ ਸਾਰ ਜਦ ਸਵਾ ਪਹਿਰੋਲਿਆਂ ਦਾ।
ਸਹਿਜ ਸ਼ਾਂਤ ਤੇ ਚੁਪ ਚੁਪਾਂਤ ਸੇਤੀ,
ਕਾਰਜ ਕਰਾਂ ਮੈਂ ਰਾਜਨੀਤੋਲਿਆਂ ਦਾ।੪੭।

ਚੁਪਕੇ ਕੂਪ ਅਸਥਾਨ ਤੋਂ ਖਿਸਕ ਆਈਏ,
ਪਵੇ ਸ਼ੋਰ ਨ ਸ਼ੋਰ-ਮਚੋਲਿਆਂ ਦਾ।
ਕਿਰਪਾ ਧਾਰ ਤੁਸੀਂ ਵੀ ਇਕਾਂਤ ਮੱਲੋ,
ਨੇੜਾ ਛਡਿ ਕੇ ਨਗਰ ਜੂਹੋਲਿਆਂ ਦਾ।
ਮਤੇ ਖ਼ਬਰ ਹੋਵੇ ਥੋੜੇ ਆਗਮਨ ਦੀ,
ਬਿਗੜੇ ਕਾਜ ਸਭ ਸਹਿਜ ਮਤੋਲਿਆਂ ਦਾ।
ਸਿੰਘਾਂ ਆਖਿਆ ਵੀਰ ਨੂੰ ਅਸਾਂ ਮਿਲਣਾ,
ਭਾਵੇ ਮਤਾ ਨਾ ਹਰਨ-ਹੋਵੋਲਿਆਂ ਦਾ।੪੮।

ਪਹਿਲਾਂ ਪੁਛੀਏ ਵੀਰ ਨੂੰ ਹਾਲ ਸਾਰਾ,
ਪਿਛੋਂ ਹੁਕਮ ਜੋ ਹੁਕਮ-ਰਜੋਲਿਆਂ ਦਾ।
ਵੀਰ ਕਹਿਣਗੇ ਜੇ ਨਾਲ ਚਲਣੇ ਨੂੰ,
ਸੁਧੂ ਫੇਰ ਗੁਰਮਤਾ ਹਰਨੋਲਿਆਂ ਦਾ।
ਹਰਨ ਹੋਵਣਾ ਆਇ ਕੇ ਮੋਰਚੇ ਤੋਂ,
ਨਹੀਂ ਕੰਮ ਸਿੰਘਾਂ ਸੂਰਮੋਲਿਆਂ ਦਾ।
ਜਿਥੇ ਵੀਰ ਨੂੰ ਮਿਲਣ ਸਰੀਰ ਪੀੜਾਂ,
ਓਥੇ ਹਿੱਲਣਾ ਕੀ [1]ਪਿਰਹੜੋਲਿਆਂ ਦਾ।੪੯।

ਸਾਨੂੰ ਤਾਂਗ ਲੱਗੀ ਵੀਰ ਦਰਸ਼ਨਾਂ ਦੀ,
ਦਰਸ਼ਨ ਪਿਆਰੜਾ ਸੁਖੀ-ਲਧੋਲਿਆਂ ਦਾ।
ਨਹੀਂ ਜਾਨ ਪਿਆਰੀ ਨਹੀਂ ਪ੍ਰਾਨ ਪਿਆਰੇ,
ਪਿਆਰਾ ਇਕ ਦੀਦਾਰ ਦੀਪੋਲਿਆਂ ਦਾ।
ਦੀਪ ਪ੍ਰੀਤ ਦੇ ਦਰਸ ਪਤੰਗਿਆਂ ਨੂੰ,
ਦੁੱਭਰ ਛੱਡਣਾ ਦੀਪ ਦਾਇਰੋਲਿਆਂ ਦਾ।

---

੧. ਸੱਚੀ ਪ੍ਰੀਤੀ ਵਾਲਿਆਂ।

ਦੀਪ ਦਰਸ ਦੇ ਦਾਇਰੇ ਵਿਚ ਫਸ ਕੇ,
ਮੁਸ਼ਕਲ ਨਿਕਲਣਾ ਦਰਸ ਹਿਤੋਲਿਆਂ ਦਾ।੫੦।

ਵੀਰ ਦਰਸ਼ਨਾਂ ਬਾਝ ਨ ਜੀਉਣ ਸਾਡਾ,
ਸਾਡਾ ਹਾਲ ਬੇਹਾਲ ਮੁਰੀਦੋਲਿਆਂ ਦਾ।
ਅਸੀਂ ਵੀਰ ਪਿਆਰੇ ਵੀਰ-ਮਿੱਤੜੇ ਦੇ,
ਜਫਰ ਜਾਲਿਆਂ ਜਿਨ ਵਡ ਜਫਰੋਲਿਆਂ ਦਾ।
ਜਫਰ ਜਾਲਣੇ ਵੀਰੜੇ ਨਾਲ ਰਲ ਕੇ,
ਸਾਡਾ ਸਦਕੜਾ ਪਿਆਰ ਵੰਡੋਲਿਆਂ ਦਾ।
ਅਸੀਂ ਪਿਆਰ ਵੰਡਾਵਣੇ ਸਦਕਿਆਂ ਦੇ,
ਸਦਕਾ ਦੇਵਣਾ ਵੀਰ ਸਿਦਕੋਲਿਆਂ ਦਾ।੫੧।

ਸਦਕੇ ਜਾਈਏ ਵੀਰ ਦੇ ਸਿਦਕ ਵਿਟਹੁ,
ਧਰਮ ਪਾਲਿਆ ਸਿਦਕ ਵਡੋਲਿਆਂ ਦਾ।
ਜਾਓ ਵੀਰ ਨੂੰ ਸੱਦ ਲਿਆਓ ਛੇਤੀ,
ਸਾਨੂੰ ਬਰਸ ਬੀਤੇ ਪਲ ਛਿਨੋਲਿਆਂ ਦਾ।
ਫੇਰ ਆਖਿਆ ਵੀਰ ਪੜਉਸੀਏ ਨੇ,
ਮੰਨੋ ਬਚਨ ਜੇ ਮੂੰ ਜੋਦੜੋਲਿਆਂ ਦਾ।
ਕਰਸਾਂ ਬਚਨ ਪੂਰਾ ਵੀਰ ਮੇਲਣੇ ਦਾ,
ਅਰਸਾ ਲਗਸੀ ਘੜੀ ਮੋਹਤੋਲਿਆਂ ਦਾ।੫੨।

ਬਾਹਰ ਪਿੰਡ ਦੀ ਜੂਹ ਤੇ ਇਕ ਖੂਹੀ,
ਵਡ ਏਕਾਂਤ ਅਸਥਾਨ ਭਜਨੋਲਿਆਂ ਦਾ।
ਕਰੋ ਜਾਇ ਇਸ਼ਨਾਨ ਧਿਆਨ ਓਥੇ,
ਵੇਲਾ ਹੋ ਗਿਆ ਨਿਤ-ਨੇਮੋਲਿਆਂ ਦਾ।
ਮੈਂ ਭੀ ਏਤਨੇ ਨੂੰ ਆਇਆ ਵੀਰ ਲੈ ਕੇ,
ਵਾਅਦਾ ਪੱਕ ਪਰਤੀਤ ਬਚਨੋਲਿਆਂ ਦਾ।
ਪਾਵਾਂ ਵਾਸਤਾ ਆਪ ਦੇ ਵੀਰੜੇ ਦਾ,
ਕਰੋ ਸੁਖਨ ਮਨਜ਼ੂਰ ਸੁਖਨੋਲਿਆਂ ਦਾ।੫੩।

ਸੁਣ ਕੇ ਵਾਸਤਾ ਵੀਰ ਦਾ ਵੀਰ ਦੂਵੇ,
ਲਿਆ ਰਾਹੁ ਉਦਿਆਨ ਕੂਪੋਲਿਆਂ ਦਾ।
ਟੱਪੇ ਪਿੰਡ ਦੀ ਜੂਹ ਨਾ ਖੂਹ ਨੇੜੇ,

ਪੰਧ ਪੂਰੜਾ ਡੇਢ ਕੋਸੋਲਿਆਂ ਦਾ।
ਟਿੱਬੇ ਚਾਰ ਚੁਫੇਰੜੇ ਖੂਹੜੀ ਦੇ,
ਦੁਆਲੇ ਛੰਭ ਝਾੜਾਂ ਛਿਛਰੋਲਿਆਂ ਦਾ।
ਹਾਇ ਵਿਚ ਉਜਾੜ ਬਨਵਾਸ ਮਿਲਿਆ,
ਰਹਿਆ ਦੂਰ ਘਰ ਬਾਰ ਪਿਆਰੋਲਿਆਂ ਦਾ।੫੪।

ਛਲੀਏ ਛਲ ਲਿਆ ਨਿਰਛਲੇ ਸਾਧੂਆਂ ਨੂੰ,
ਪਾ ਕੇ ਵਾਸਤਾ ਛਬ-ਛੈਲੜੋਲਿਆਂ ਦਾ।
ਬੱਧੇ ਬਚਨ ਦੇ ਹਿੱਲ ਨਾ ਸਕਨਿ ਮਜਨੂੰ,
ਆਵੇ ਯਾਦ ਕੂਚਾ ਲੇਲੜੋਲਿਆਂ ਦਾ।
ਵੀਰ ਦੂਰ ਦੁਰਾਡੜੀ ਵਿੱਥ ਨਾਲੋਂ,
ਸੱਥਰ ਚੰਗੜਾ ਵੀਰ ਕੂਚੋਲਿਆਂ ਦਾ।
ਬਿਰਹਾ ਵੀਰ ਦਾ ਸੀਨੜਾ ਚੀਰ ਗਇਆ,
ਰੋਮ ਰੋਮ ਬਿਰਹਾ ਵੀਰੜੋਲਿਆਂ ਦਾ।੫੫।

ਰੋਮ ਰੋਮ ਵਸਿਆ ਵੀਰ ਯਾਰ ਬਣ ਕੇ,
[1]ਪਾਵਨ ਪ੍ਰੇਮ ਢੋਲੇ ਯਾਰੜੋਲਿਆਂ ਦਾ।
ਅੰਗਣ ਦਿਲਾਂ ਦੇ ਯਾਰੜਾ ਮੱਲ ਬੈਠਾ,
ਸੁਆਂਗ ਧਾਰ ਕੇ ਵੀਰ ਰੂਪੋਲਿਆਂ ਦਾ।
ਸਚੇ ਪ੍ਰੇਮ ਸੰਦੀ ਡਾਢੀ ਲਲਤ ਲੀਲਾ,
ਪ੍ਰੇਮ ਡਾਢੜਾ ਚਲਤ ਚਲਤੋਲਿਆਂ ਦਾ।
ਓੜਕ ਬੰਨ੍ਹਿ ਧਰਵਾਸ ਇਕਰਾਰ ਵਾਲਾ,
ਕੀਤਾ ਸੌਚ ਇਸ਼ਨਾਨ ਸ੍ਰੀਰੋਲਿਆਂ ਦਾ।੫੬।

ਚਲੇ ਪਾਠ ਪਰਵਾਹ ਗੁਰਬਾਣੀਆਂ ਦੇ,
ਭੀ ਅਭਿਆਸ ਗੁਰ ਸ਼ਬਦ ਸੁਆਸੋਲਿਆਂ ਦਾ।
ਵੀਰ-ਪ੍ਰੇਮ-ਬਿਰਹਾ ਦੇ ਪ੍ਰਭਾਵ ਕਰਕੇ,
ਖਿੜਿਆ ਰੰਗ ਅਪਾਰ ਰੰਗੋਲਿਆਂ ਦਾ।
ਜਾਇ ਖੇਡੀਆਂ ਬਿਰਤੀਆਂ ਸਹਿਜ ਖੰਡੀਂ,
ਟੋਣਾ ਲਗਿਆ ਪ੍ਰੇਮ-ਬਾਣੋਲਿਆਂ ਦਾ।

---

੧. ਪਵਿਤਰ।

ਸਾਈਂ-ਪ੍ਰੇਮ ਸਮ ਪ੍ਰੇਮ ਗੁਰਭਾਈਆਂ ਦੇ,
ਇਕੋ ਜੋਤਿ ਜਲਵਾ [1]ਸਮ-ਅੰਸੋਲਿਆਂ ਦਾ ।੫੭।

ਲੱਗੀ ਸਹਿਜ ਸਮਾਧ ਵਿਜੋਗੀਆਂ ਦੀ,
ਧਨ ਬਿਰਹਾ ਸੁਲਤਾਨ ਫੁਲੜੋਲਿਆਂ ਦਾ ।
ਵਿਚ ਉਜਾੜ ਦੇ ਫੁਲ ਹੀ ਫੁਲ ਟਹਿਕਣ,
ਝਾੜ ਝਾੜ ਗੁਲਜ਼ਾਰ ਗੁਲੜੋਲਿਆਂ ਦਾ ।
ਝਾੜੀਂ ਜੋਤਿ ਫਾਨੂਸੀਏ ਝਾੜ ਲਟਕਣ,
ਰੂਪ ਧਾਰਿ ਦਰਸ਼ਨ ਦੀਪੜੋਲਿਆਂ ਦਾ ।
ਦੀਪ ਦਰਸ਼ਨਾਂ ਦੇ ਵੱਜਨਿ ਦਰਸ ਝਲਕੇ,
ਝਲਕੇ ਜੋਤਿ ਗੁਲਸ਼ਨ ਗੁਲਸ਼ਨੋਲਿਆਂ ਦਾ ।੫੮।

ਲਗੀ ਜੋਤਿ ਗੁਲ-ਝੜੀ ਉਦਿਆਨ ਅੰਦਰਿ;
ਜੰਗਲ ਵਿਚ ਮੰਗਲ ਜਗਮਗੋਲਿਆਂ ਦਾ ।
ਲਖਾਂ ਜੋਤਿ ਜਲਵੀ ਜੁਗਨੂੰ ਜਗਮਗਾਵਨਿ,
ਪਸਰਿਆ ਦੀਪ ਦਲ ਜੋਤਿ ਪਸਰੋਲਿਆਂ ਦਾ ।
ਲਖਾਂ ਜੋਤਿ ਦਲ ਦੀਪ-ਦਿਲ ਹੋਇ ਜੱਗੇ,
ਹਰਿ ਦਿਲੀਪ ਇਕੋ ਦਿਲ ਦੀਪੋਲਿਆਂ ਦਾ ।
ਸਾਡੇ ਦਿਲਾਂ ਦਾ ਦੀਪ ਦਿਲੀਪ ਇਕੋ,
ਸਾਰੇ ਰਾਜ ਸਾਡੇ ਦਿਲ [2]ਈਸੋਲਿਆਂ ਦਾ ।੫੯।

ਦਿਲ ਦੇ ਈਸ ਦੀਪਾਂ ਦੇ ਸੁਲਤਾਨ ਸੋਹਣੇ,
ਸੋਹਣਾ ਨਾਉਂ ਦਿਲੀਪ ਸਿੰਘੋਲਿਆਂ ਦਾ ।
ਸੋਹਣਾ ਝਲਕ ਨਜ਼ਾਰੜਾ ਸੋਹਣਿਆਂ ਦਾ,
ਇਕ ਦੂੰ ਲੱਖ, ਲੱਖੋ ਲੱਖ ਬੀਸੋਲਿਆਂ ਦਾ ।
ਅਜਬ ਰੰਗ ਬਿਸਮਾਦ ਸਮਾਧੀਆਂ ਦੇ,
ਬਿਸਮ ਰੰਗ ਜੰਗਲ ਮੰਗਲੜੋਲਿਆਂ ਦਾ ।
ਡਿੱਠੇ ਅਧਭੁਤੀ ਚਲਤ ਨਜ਼ਾਰਿਆਂ ਦੇ,
ਸੁਆਦ ਅਗਾਧ ਸਮਾਧ-ਲਗੋਲਿਆਂ ਦਾ ।੬੦।
ਸਵਾ ਪਹਿਰ ਅਖੰਡ ਸਮਾਧ ਲਗੀ,
ਹੋਇਆ ਉਗਵਣਾ ਫੁਨ [3]ਦਿਨਕਰੋਲਿਆਂ ਦਾ ।

---

੧. ਸਮਾਨ-ਅੰਸੀ, ਗੁਰ ਭਾਈ । ੨. ਮਾਲਕਾਂ । ੩. ਸੂਰਜ ।

ਗ਼ੈਬੋਂ ਹੁੱਝ ਵੱਜੀ ਸਾਵਧਾਨੀਆਂ ਦੀ,
ਖੁਲ੍ਹਾ ਧਿਆਨ ਅੰਤਰ-ਧਿਆਨੜੋਲਿਆਂ ਦਾ।
ਵੀਰ ਬਾਹੁੜੇ ਨਾ ਉਠੀ ਸਾਂਗ ਸੀਨੇ,
ਅਰਸਾ ਬੀਤਿਆ ਸਵਾ ਪਹਿਰੋਲਿਆਂ ਦਾ।
ਬੂੜੇ-ਬਾਜ਼ ਕਮਾ ਗਏ ਧਰਮ ਧੋਖਾ,
ਕੂੜਾ ਵਾਇਦਾ ਕਪਟ ਕੂੜੋਲਿਆਂ ਦਾ ।੬੧।

ਬਹੁੜੇ ਆਪਣਾ ਵੀਰ ਦਿਲਧੀਰ ਬਹੁੜੇ,
ਜਲ ਬਲ ਜੀਉ ਹੀਨਾ ਜਲ-ਹੀਨੋਲਿਆਂ ਦਾ।
ਮੱਛੀ ਵਾਂਗ ਤਲੱਫਦੇ ਵੀਰ ਦੋਈ,
ਮਿਲਿਆ ਨੀਰ ਨ ਵੀਰ ਦਰਸੋਲਿਆਂ ਦਾ।
ਬਾਲੂ ਟਿੱਬਿਆਂ ਤੇ ਬੈਠੇ ਰਾਹ ਤੱਕਣ,
ਹੁਣ ਭੀ ਪਏ ਮੌੜਾ [1]ਮੁਹਾਣੋਲਿਆਂ ਦਾ।
ਸੱਸੀ ਵਾਂਗ ਕੂਕਣ ਥਲਾਂ ਵਿਚ ਬਿਰਹੀ,
ਬਿਰਹਾ ਸੱਲ ਡਾਢਾ ਬਿਰਹੜੋਲਿਆਂ ਦਾ ।੬੨।

ਪਲਾਂ ਵਿਚ ਭਾਣੇ ਹੋਰ ਵਰਤ ਜਾਣਾ,
[2]ਵਰਨਾਂ ਹਾਲ ਕਿਵ ਬਿਖਮ ਭਾਣੋਲਿਆਂ ਦਾ।
ਅਗੋਂ ਹਾਲ ਨ ਵਰਨਿਆ ਜਾਏ ਮੂਲੋਂ,
ਕਹਿਰ ਵਰਤਿਆ ਜਿਵ ਕਹਿਰੋਲਿਆਂ ਦਾ।
ਸਾਕੇ ਵਡੜੇ ਡਾਢੜੇ ਕਹਿਰ ਵਾਲੇ,
ਅਹਿਰਨ ਸਹਿਣ [3]ਘਣ ਹੀਰ-ਜੁਗਤੋਲਿਆਂ ਦਾ।
ਅਹਿਰਣ ਸੱਟ ਸਹਿਣੀ ਹੀਰੇ ਤਾਉ ਸਹਿਣਾ,
ਪੈਣਾ ਮੁੱਲ ਲੱਖ ਕੋਟ ਪਦਮੋਲਿਆਂ ਦਾ ।੬੩।

ਪ੍ਰੇਮ ਗਲੀ ਦੇ ਪਾਂਧੀਆਂ ਲੱਖ ਮੁਹਿੰਮਾਂ,
ਨਿਤ ਨਵਲ ਸਾਕਾ ਪ੍ਰੇਮਣੋਲਿਆਂ ਦਾ ।
ਚੜ੍ਹ ਕੇ ਸੂਲੀਆਂ ਸੀਸ ਤੇ ਛਤਰ ਝੁਲਣੇ,
ਪੋਸਤ ਪ੍ਰੇਮ-ਲਹਿਰਾ ਸਿਰ ਝੁਕੋਲਿਆਂ ਦਾ ।
ਸਾਨੂੰ ਤਾਬ ਨ ਰਹੀ ਸਭ ਯਾਦ ਭੁਲੀ,
ਕਿੱਸਾ ਕਹਾਂ ਕਿਵੇਂ [4]ਸਰ-ਗੁਜ਼ੱਸ਼ਤੋਲਿਆਂ ਦਾ।

---

੧. ਮਲਾਹ, ਵਿਚੋਲਾ। ੨. ਬਿਆਨ ਕਰਾਂ। ੩. ਵੱਡਾ ਹਥੌੜਾ। ੪. ਸਿਰ ਬੀਤੀਆਂ ਦਾ।

ਹਾਲ ਕਹਿਣ ਮੁਹਾਲ ਜੁਦਾਈਆਂ ਦੇ,
ਸੀਲ[1] ਸਹਿਣੂ ਵਡ ਲਾਲ ਝੁਲਣੋਲਿਆਂ ਦਾ ।੬੪।

ਬਹੁੜ ਵਿਛੜੇ ਜੁੜੇ ਜਦ ਪ੍ਰੇਮ ਜੋੜੇ,
ਵਡ ਬਿਸਮਾਦ ਕਿੱਸਾ ਬਿਸਮੜੋਲਿਆਂ ਦਾ ।
ਪਿਛਲੇ ਪ੍ਰੇਮ ਨਜ਼ਾਰੜੇ ਯਾਦ ਰਹਿ ਗਏ,
ਵਿਸਰ ਗਿਆ ਝਾਕਾ ਵਿਸੂਰੋਲਿਆਂ ਦਾ ।
ਸੁਣ ਸੁਣ ਸੋਇ ਜੀਵਾਂ ਪਿਛਲ ਬੀਤੀਆਂ ਦੀ,
ਵਿਗਸਾਂ ਯਾਦ ਕਰ ਹਾਲ ਸ਼ਾਦੋਲਿਆਂ ਦਾ ।
ਸ਼ਾਦ ਮਸਤੀਆਂ ਦੀ ਯਾਦ ਸਦਾ ਵਿਗਸੇ;
ਐਸਾ ਪ੍ਰੇਮ ਖੇੜਾ ਖਿੜ-ਹਿਰਦੋਲਿਆਂ ਦਾ ।੬੫।

ਸਾਕੇ ਵਰਤਿਆਂ ਬੀਤੜੇ ਬਰਸ ਅਠਾਰ੍ਹਾਂ,
ਅੱਜ ਸੱਜਰਾ ਸੀਨ ਡ੍ਰਾਮੋਲਿਆਂ ਦਾ ।
ਡ੍ਰਾਮਾ ਅਖੀਆਂ ਅਗੇ ਪ੍ਰਤੱਖ ਸਾਰਾ;
ਅੱਜ ਲੰਘਿਆ ਚਸ਼ਮ ਦੀਦੋਲਿਆਂ ਦਾ ।
'ਠਾਰਾਂ ਬਰਸੜੇ ਸੁਪਨ ਸਮਾਨ ਲੰਘੇ,
ਤਾਜ਼ਾ ਨਕਸ਼ ਭਾਸੇ ਕੱਲ੍ਹ-ਪਰਸੋਲਿਆਂ[2] ਦਾ ।
ਵਰਹਾ ਸੋਲ੍ਹਵਾਂ ਜੇਲ੍ਹ ਦੀ ਯਾਤ੍ਰਾ ਦਾ
ਸਾਨੂੰ ਸੁਪਨ ਸੋਲ੍ਹਾਂ ਦਿਵਸੜੋਲਿਆਂ ਦਾ ।੬੬।

---

੧. ਸੀਲਵੰਤ ਤੇ ਸਹਿ ਗੁਜ਼ਰਨ ਵਾਲੇ । ੨. ਕਲ ਪਰਸੋਂ ਦਾ ।

## ੧੨

# ਸਿੱਖਾਂ ਦਾ 'ਆਦਰਸ਼' ਗੁਣਾਂ ਦੀ ਸਾਂਝ ਹੈ

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥
ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥੩॥

ਸੂਹੀ ਛੰਤ ਮ: ੧, ਪੰਨਾ ੭੬੫-੬੬

ਵਾਹ ! ਕਿਆ ਸੁੰਦਰ ਗੁਰ-ਸਿਖਸ਼ਾ ਭਰਿਆ ਗੁਰ-ਵਾਕ ਹੈ । ਗੁਣ ਗ੍ਰਾਹਕ ਗੁਰਮੁਖ ਜਨਾਂ ਨੂੰ ਗੁਣਾਂ ਦੇ ਵਾਸਲੇ ਵਿਚੋਂ ਕੇਵਲ ਗੁਣਾਂ ਰੂਪੀ ਵਾਸ਼ਨਾ ਦੇ ਹੀ ਕਢ ਲੈਣ ਦੀ ਗਾਹਕੀ ਹੈ । ਗੁਣਾਂ ਰੂਪੀ ਵਾਸ਼ਨਾ ਦੇ ਭਉਰਿਆਂ ਨੂੰ ਸਿਰਫ਼ ਫੁੱਲਾਂ ਦੀ ਵਾਸ਼ਨਾ ਸੰਦੀ ਹੀ ਆਸ਼ਕੀ ਹੁੰਦੀ ਹੈ । ਗੁਰਮੁਖ ਗੁਣ-ਗ੍ਰਾਹਕਾਂ ਨੂੰ ਗੁਰਸਿੱਖ ਸੱਜਣਾਂ ਦੇ ਗੁਰਮਤਿ ਗੁਣਾਂ ਨਾਲ ਹੀ ਵਾਸਤਾ ਹੁੰਦਾ ਹੈ । ਗੁਰਮਤਿ ਗੁਣਾਂ ਦੀ ਸਾਂਝ ਕਰਿ ਹੀ ਗੁਰਸਿੱਖ, ਗੁਰਸਿਖਾਂ ਦੇ ਪ੍ਰਸਪਰ ਪ੍ਰੇਮੀ ਹੁੰਦੇ ਹਨ । ਉਹਨਾਂ ਨੂੰ ਗੁਰਸਿੱਖ ਮੀਤਾਂ ਸੱਜਣਾਂ ਦੇ ਗੁਣਾਂ ਦੀ ਹੀ ਪ੍ਰੀਤਿ-ਆਸ਼ਕੀ ਹੁੰਦੀ ਹੈ । ਇਸ ਗੁਣ-ਪ੍ਰੀਤੀ ਦੀ ਗੰਢ ਕਰਿ ਹੀ ਗੁਰਸਿੱਖ, ਗੁਰਸਿੱਖ ਦਾ ਸ਼ੈਦਾਈ ਹੁੰਦਾ ਹੈ । ਗੁਰਸਿੱਖ ਪ੍ਰੇਮ ਸ਼ੈਦਾਈਆਂ ਨੂੰ ਗੁਰਸਿੱਖੀ ਦੇ ਗੁਣਾਂ ਦੀ ਸਾਂਝ ਹੀ ਪ੍ਰਸਪਰ ਬਣੀ ਰਹਿੰਦੀ ਹੈ । ਗੁਰਸਿੱਖ ਪ੍ਰਸਪਰ ਮਿਲ ਕੇ ਪ੍ਰਸਪਰੀ ਗੁਣਾਂ ਦੀ ਸਾਂਝ ਹੀ ਸਦੀਵੀ ਪਾਈ ਰਖਦੇ ਹਨ । "ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ" ਵਾਲੀ ਗੁਰਵਾਕ ਦੀ ਤੁਕ ਉਪਰ ਅਮਲ ਕਰਦੇ ਹੋਏ ਅਵੱਸ਼ ਅਗਲੀ ਤੁਕ ਦੀ ਅੰਦਰਲੀ ਗੁਣ-ਧਾਰਨਾ ਦੇ ਭੀ ਧਾਰਨੀ ਬਣਦੇ ਹਨ—"ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥" ਵਾਹੁ ਕੈਸੀ ਉੱਤਮ ਗੁਰਮੱਤੜੀ ! ਕੈਸੀ ਸੁਹਣੀ ਗੁਰ ਸਿੱਖਿਆ ਹੈ !! ਵਾਹੁ ! ਧੰਨ !! ਗੁਰਸਿੱਖਾਂ ਨੂੰ ਗੁਰਸਿਖਾਂ ਦੇ ਪ੍ਰਸਪਰੀ ਗੁਣਾਂ ਦੀ ਸਾਂਝ ਦਾ ਹੀ ਇਸ਼ਕ ਬਣਿਆ ਰਹਿੰਦਾ ਹੈ । ਉਹਨਾਂ ਨੂੰ ਇਕ ਦੂਜੇ ਦੇ ਅਉਗੁਣਾਂ ਨਾਲਿ ਕੋਈ ਵਾਸਤਾ ਨਹੀਂ ਹੁੰਦਾ । "ਛੋਡਿ ਅਵਗਣ ਚਲੀਐ" ਵਾਲੀ ਗੁਰਸਿੱਖੀ ਉੱਤੇ ਉਹਨਾਂ ਦਾ ਪੂਰਾ ਅਮਲ ਹੁੰਦਾ ਹੈ । ਕਿਸੇ ਦੇ ਅਉਗੁਣਾਂ ਨੂੰ ਨਾ ਚਿਤਾਰਨਾ,

ਦੂਜੇ ਦੇ ਅਉਗਣਾਂ ਵਲ ਨ ਤੱਕਣਾ, ਜੇ ਤੱਕਣਾ ਤਾਂ ਵੇਖ ਕੇ ਅਣਡਿੱਠ ਕਰ ਦੇਣਾ, ਗੁਰਮੁਖ ਗੁਰਸਿੱਖਾਂ ਦਾ ਬਿਰਦ ਹੈ।

ਗੁਰਸਿੱਖਾਂ ਸੇਤੀ ਗੁਣਾਂ ਦੀ ਸਾਂਝ ਅਤੇ ਅਵਗੁਣਾਂ ਦਾ ਤਿਆਗ ਇਹ ਪ੍ਰਸਪਰ ਪਿਆਰ ਉਪਜਾਊ ਸੱਚਾ ਪ੍ਰੇਮ-ਨੁਸਖ਼ਾ ਹੈ, ਜਿਸ ਦੇ ਵਰਤਣ ਕਰਿ ਪ੍ਰੇਮ ਦੀ ਪੀਡੀ ਗੰਢ ਗੁਰਸਿਖਾਂ ਵਿਚਕਾਰ ਪਈ ਰਹਿੰਦੀ ਹੈ, ਜੋ ਕਦੇ ਨਹੀਂ ਟੁਟਦੀ। ਟੁਟੇ ਕਿਵੇਂ, ਨਾਮ ਦੀ ਆਕ੍ਰਖਣੀ ਤਾਰ-ਡੋਰੀ ਇਹ ਗੰਢ ਜੋੜੀ ਰਖਦੀ ਹੈ। ਗੁਰਮੁਖਿ ਨਾਮ-ਤਾਰ-ਪ੍ਰੋਤੇ ਹਿਰਦਿਆਂ ਅੰਦਰ ਇਕੋ ਜਲਵ-ਜਗੰਨ-ਜੋਤੀਸ਼ ਦੀ ਸਾਂਝੀ ਤਾਰ ਜੁ ਫਿਰੀ ਹੋਈ ਹੈ। ਸੱਚੀ ਸਾਂਝੀਵਾਲਤਾ ਦੀ ਇਹ ਨਾਮ-ਤਰਬ-ਤੁੰਗੀ-ਤਾਰ ਕਦੇ ਤੋੜੀ ਤੁਟਦੀ ਨਹੀਂ ਅਤੇ ਛੱਡੀ ਛੁੱਟਦੀ ਨਹੀਂ। ਨਾਮ ਅਭਿਆਸ ਕਮਾਈ ਤੋਂ ਸੱਖਣੇ ਜਗਿਆਸੂ ਜਨਾਂ ਦੇ ਹਿਰਦੇ, ਇਸ ਸਦ ਨਵਤਨ ਮਨ-ਵਿਗਾਸਨੀ ਤਾਰ ਤੋਂ ਸੁੰਞੇ ਹੋਣ ਕਰਿ ਸੱਚੇ ਪ੍ਰੇਮ ਪਿਆਰ ਤੋਂ ਵੀ ਵਾਂਞੇ ਰਹਿ ਜਾਂਦੇ ਹਨ।

ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ ॥
ਕਬਹੂ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ ॥੧੧॥

ਵਾਰਾਂ ਤੇ ਵਧੀਕ, ਸਲੋਕ ਮ: ੪, ਪੰਨਾ ੧੪੨੨

ਪਰ ਇਹ ਸੱਚਾ ਪ੍ਰੇਮ ਪਿਆਰੁ ਇਸ ਉਪਰਲੇ ਗੁਰਵਾਕ ਦੇ ਭਾਵ ਅਨੁਸਾਰ ਗੁਰੂ ਪੂਰੇ ਦੀ ਕਲਾ-ਕ੍ਰਿਸ਼ਮੀ-ਕਿਰਪਾ ਕਟਾਖਸ਼ ਦੁਆਰਾ ਹੀ ਪਾ ਸਕੀਦਾ ਹੈ। ਜਿਨ੍ਹਾਂ ਦੇ ਉਪਰ ਸਤਿਗੁਰ ਪੂਰੇ ਦੀ ਇਹ ਕਿਰਪਾ ਹੋ ਗਈ ਓਹਨਾਂ ਦੇ ਅੰਦਰੋਂ ਇਹ ਸੱਚਾ ਪ੍ਰੇਮ ਪਿਆਰ-ਰੰਗ "ਕਬਹੂ ਨ ਹੋਵੈ ਭੰਗੁ" ਕਦੇ ਭੰਗ ਨਹੀਂ ਹੋਵੇਗਾ। ਇਸ ਪ੍ਰੇਮ ਪਿਆਰ ਰੰਗ ਰਤੇ ਹੋਣ ਕਰਿ ਓਹਨਾਂ ਦੇ ਅੰਤਰਿ "ਹਰਿ ਗੁਣ ਗਾਈਐ"। ਪ੍ਰਸਪਰ ਹਰਿ ਗੁਣ ਗਾਉਣ, ਹਰਿ ਹਰਿ ਕੀਰਤਨ ਕਰਨ ਦਾ ਅਤਿ ਗੁਣ ਅਮਲ ਦਿਨੋ ਦਿਨ ਜਿਉਂ ਜਿਉਂ ਬਣਿਆ ਬਣਾਤਾ ਰਹੇਗਾ, ਤਿਉਂ ਤਿਉਂ ਓਹਨਾਂ ਗੁਰਸਿੱਖਾਂ, ਹਰਿ-ਗੁਣ-ਗਾਵਣਹਾਰਿਆਂ ਦਾ ਪ੍ਰਸਪਰੀ ਪ੍ਰੇਮ ਪਿਆਰ ਭੀ ਹਰਿਆ ਭਰਿਆ ਅਤੇ ਵਧਿਆ ਫੁਲਿਆ ਰਹੇਗਾ। ਗੁਰ ਸਤਿਗੁਰ ਸੱਚੇ ਪਾਤਸ਼ਾਹ ਦੇ ਹੁਕਮ ਅਨੁਸਾਰ ਜਿਉਂ ਜਿਉਂ ਨਿੱਤ ਨਿਯਮ ਅਨੁਸਾਰ ਗੁਰੂ ਕੇ ਸਿਖ ਪ੍ਰਸਪਰ ਰਲ ਮਿਲ ਕੇ ਹਰਿ ਗੁਣ ਗਾਵਣਗੇ, ਜਿਉਂ ਜਿਉਂ ਨਾਮ ਅਭਿਆਸ ਦੀਆਂ ਕਮਾਈਆਂ ਕਰਨਗੇ, ਤਿਉਂ ਤਿਉਂ ਤਿਨ੍ਹਾਂ ਉਪਰ ਸਤਿਗੁਰੂ ਦੀ ਕਿਰਪਾ ਦਾ ਕਟਾਖਸ਼ੜਾ ਦਿਨੋ ਦਿਨ ਵਧੇਰਾ ਖਿੜਦਾ ਰਹੇਗਾ ਅਤੇ ਤਿਨ੍ਹਾਂ ਦਾ ਪ੍ਰਸਪਰੀ ਪ੍ਰੇਮ ਪਿਆਰ ਭੀ ਦਿਨੋ ਦਿਨ ਗੂੜ੍ਹਾ ਅਤੇ ਅਤਿ ਗੂੜ੍ਹਾ ਰੂੜਾ ਹੁੰਦਾ ਜਾਏਗਾ। ਪਰ ਇਹ ਕਿਰਪਾ-ਕਟਾਖਸ਼ੀ ਗੁਰੂ ਮੇਹਰ ਤਿਨ੍ਹਾਂ ਜਨਾਂ ਪਰ ਹੀ ਹੋਵੇਗੀ ਜੋ ਗੁਰੂ ਦੀ ਆਗਿਆ ਸਤਿ ਸਤਿ ਕਰਿ ਮੰਨਣਗੇ। ਆਗਿਆਕਾਰੀ ਗੁਰਸਿੱਖਾਂ ਉਤੇ ਜ਼ਰੂਰ ਹੀ ਗੁਰੂ ਦੀ ਕਿਰਪਾ ਦਾ ਛਾਜ ਵਹਾਰ (ਅਮੁਕ ਵਹਾ)

ਸਤਿਗੁਰੂ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੱਚਾ

ਹੁਕਮ ਹੈ :–

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥
ਬਸੰਤੁ ਮ: ੫ ਹਿੰਡੋਲੁ, ਪੰਨਾ ੧੧੮੫

ਗੁਰੂ ਸੱਚੇ ਪਾਤਸ਼ਾਹ ਦੇ ਇਸ ਸੱਚੇ ਹੁਕਮ ਅਨੁਸਾਰੀ ਤਾਮੀਲਦਾਰੀ ਹੁੰਦੇ ਹੋਏ ਜੋ ਗੁਰਸਿਖ ਕੀਰਤਨ-ਮੰਡਲ ਵਿਚ ਇਕੱਤਰ ਹੋਇ ਕੇ ਪ੍ਰਸਪਰੇ ਮਿਲ ਬੈਠਣ ਦਾ ਅਤੇ ਹਰਿਗੁਣ ਗਾਵਣ ਦਾ ਹੁਕਮ ਕਮਾਵੰਦੇ ਹਨ ਓਹਨਾਂ ਦੀ ਹਰਿ-ਕੀਰਤਨ-ਲਿਵਤਾਰ ਦੀ ਪਾਰਸ-ਕਲਾ ਦੁਆਰਾ ਦੁਬਿਧਾ ਦੂਰ ਹੋ ਜਾਂਦੀ ਹੈ। ਓਹਨਾਂ ਦੇ ਹਰਿ-ਕੀਰਤਨੀ-ਮੰਡਲ ਵਿਚ ਜੁੜਿ ਬੈਠਣਹਾਰਿਆਂ, ਹਰਿ-ਗੁਣ-ਲਿਵ-ਤਾਰੀਆਂ ਦੇ ਹਿਰਦਿਆਂ ਅੰਦਰ ਨਾਮ-ਕਿਰਨ-ਰਸ-ਜੋਤਿ ਦੀ ਸਾਂਝੀ ਤਾਰ ਫਿਰ ਜਾਂਦੀ ਹੈ ਅਤੇ ਇਹੀ ਕਿਰਨ-ਰਸ-ਜੋਤਿ-ਬੇਧਵੀਂ-ਸਾਂਝੀ ਤਾਰ ਸਗਲ ਹਰਿ ਜਨਾਂ ਦੇ ਘਟਾਂ ਅੰਦਰ ਜੋਤਿ ਜੁੜੰਨੀ ਅਤੇ ਤਰਬ ਤੁੰਗਨੀ ਹੋਣ ਕਰਿ ਸਭ ਨੂੰ ਹਰਿ ਨਾਮੈ ਦੇ ਜੋੜੀ, ਸੱਚੇ ਜੋੜੀ, ਸੱਚੀ ਜੋਤਿ-ਜੁੜੰਨੇ-ਜੋੜੀ ਬਣਾਇ ਦੇਂਦੀ ਹੈ। ਐਸੇ ਹਰਿ ਨਾਮੈ ਦੇ ਜੋੜੀ ਗੁਰਮੁਖ ਭਗਤ ਜਨ ਸੱਚੇ ਪਾਤਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰਿ ਸਫਾ ਵਿਛਾਇ ਕੈ ਬਹਿੰਦੇ ਹਨ, ਧੂੜੀ ਵਿਚ ਲੁਡੰਦੜੇ ਹੀ ਸੋਹੰਦੇ ਹਨ। ਇਕੋ ਸਫਾ ਵਿਚ, ਇਕ ਸਫ ਉਤੇ ਨਿਰਮਾਣ ਹੋ ਕੇ ਗੁਰੂ ਸਤਿਗੁਰੂ ਜੀ ਦੀ ਧੂੜ ਲਡਨੂਰੀ ਹਜ਼ੂਰੀ ਵਿਚਿ ਪ੍ਰਸਪਰ ਪ੍ਰੇਮ ਪਿਆਰ ਦਾ ਸੰਧੂਰ ਲਾਇ ਮੁਸਕਾਇ ਕੇ ਬਹਿੰਦੇ ਹਨ।

ਇਕੋ ਸੰਗਤ ਪੰਗਤ ਵਿਚ ਨੀਵੇਂ ਨਿਰਮਾਣ ਹੋ ਕੇ ਗੁਰੂ ਹਜ਼ੂਰੀ ਮਜਨ-ਧੂਰੀਆਂ ਅਤੇ ਨਾਮ ਰਸ ਸੰਧੂਰੀ ਗੁਰਮੁਖ ਰੂਹਾਂ ਨੂੰ, ਭਲਾ ਕੁਰਸੀ-ਨਸ਼ੀਨੀਆਂ ਦਾ ਕਮਲ ਅਤੇ ਚੁਧਰੇਮ ਬਫ਼ਰੇਮੀ ਰੋਗ ਕਾਹਨੂੰ ਸੁਖਾਉਂਦਾ ਸੋਹਾਉਂਦਾ ਹੈ। ਓਹ ਕੁਰਸੀਆਂ ਉਪਰ ਉਸਰਿ ਉਸਰਿ ਕੇ ਬੈਠਣ ਨਾਲੋਂ ਇਕੋ ਸਾਂਝੀ ਸਫਾ ਵਿਚਿ ਅਦਬ ਸਹਿਤ ਗੁਰੂ ਹਜ਼ੂਰੀ ਵਿਚ ਰਲ ਮਿਲ ਕੇ ਬੈਠਣਾ ਅਤੇ ਇਸ ਬਿਧ ਰਲ ਮਿਲ ਬੈਠ ਕੇ ਹਰਿ ਨਾਮੈ ਦੀ ਜੋੜੀ ਹੋਵਣਾ ਹੀ ਸਤਿਗੁਰੂ ਦੀ ਸੱਚੀ ਆਗਿਆ ਦਾ ਸੱਚਾ ਪਾਲਨ ਸਮਝਦੇ ਹਨ ਅਤੇ ਇਸ ਆਗਿਆ ਪਾਲਨ ਤੇ ਓਹਨਾਂ ਨੂੰ ਅਵੱਸ਼ ਸੱਚੇ ਰੰਗ ਲਗਦੇ ਹਨ। ਇਸ ਸੱਚੀ ਸਾਂਝੀਵਾਲਤਾ ਦੀ ਸੱਚੀ ਸਿਪਿਰਟ ਵਿਚ ਕੀਤੀ ਹੋਈ ਕੋਈ ਭੀ ਗੁਰੂ ਕੀ ਕਾਰ-ਸੇਵਾ ਆਪਣਾ ਰੰਗ ਲਿਆਏ ਬਿਨਾਂ ਆਹਲੀ ਨਹੀਂ ਜਾਂਦੀ। ਇਸ ਸੱਚੀ ਸਿਪਿਰਟ ਵਿਚ ਗੁਰੂ ਅਤੇ ਗੁਰੂ ਪੰਥ ਦੀ ਸੇਵਾ ਕਮਾਵਣਹਾਰਿਆਂ ਦਾ ਹਿਰਦਾ ਸਦਾ ਹੀ ਇਕ ਦੂਜੇ ਦੀ ਰੇਣ ਹੋਇ ਰਹਿਣ ਨੂੰ ਪਸੀਜਿਆ ਪਸਮਿਆ ਰਹਿੰਦਾ ਹੈ। ਉਹ ਇਕ ਦੂਜੇ ਦੇ ਅਉਗੁਣ ਚਿਤਾਰਦੇ ਹੀ ਨਹੀਂ। ਉਹਨਾਂ ਨੂੰ ਆਪਣੇ ਸਾਂਝੀਵਾਲ ਸੇਵਕ ਜਨ ਭਰਾਵਾਂ

ਅੰਦਰ ਸਾਰੇ ਗੁਣ ਹੀ ਗੁਣ ਭਾਸਦੇ ਹਨ। ਸੱਚੀ ਪ੍ਰੀਤਿ ਦੀ ਸ਼ੁਭ ਨੀਸ਼ਾਨੀ ਇਹੀ ਹੈ। ਪ੍ਰੀਤਵਾਨ ਨੂੰ ਆਪਣੇ ਪ੍ਰੀਤਮ ਦੇ ਅਉਗਣ ਭੀ ਗੁਣ ਹੀ ਪ੍ਰਤੀਤ ਹੁੰਦੇ ਹਨ।

## ਅਕਾਲੀ ਲਹਿਰ ਦਾ ਸਮਾਂ ਤੇ ਗੁਣਾਂ ਦਾ ਪਿਆਰ—

ਏਸ ਸੱਚੇ ਪ੍ਰੀਤ ਪਿਆਰ ਦੀ ਸੱਚੀ ਝਲਕ ਦਾ ਨਜ਼ਾਰਾ ਗੁਰੂ ਪੰਥ ਦੇ ਸੇਵਕਾਂ ਅੰਦਰਿ ਅੱਜ ਤੋਂ ਦਸ ਗਿਆਰਾਂ ਸਾਲ ਪਹਿਲਾਂ (੧੯੨੬-੨੭ ਵਿਚ) ਕੈਸਾ ਚੜ੍ਹਦੀਆਂ ਕਲਾਂ ਵਿਚ ਰੰਗ ਦਿਖਾ ਰਿਹਾ ਸੀ। ਉਸ ਸਮੇਂ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਹੋਇ ਕੇ ਅਤੇ "ਸੁਣਿ ਮੀਤਾ ਧੂਰੀ ਕਉ ਬਲਿ ਜਾਈ"* ਦੇ ਆਸ਼ਕ ਹੋਇਕੈ ਅਸਾਡੇ ਪੰਥ-ਸੇਵਕ ਸੇਵਾ ਕਮਾਇ ਰਹੇ ਸਨ। ਓਹ ਆਪਣੇ ਸਜਣ ਮਿੱਤਰ ਗੁਰਸਿਖ ਭਰਾਵਾਂ ਦੇ ਸਦ ਗੁਣ ਹੀ ਸਦਾ ਦੇਖਦੇ ਚਿਤਾਰਦੇ ਅਤੇ ਸਤਿਕਾਰਦੇ ਸਨ। ਓਹਨਾਂ ਨੂੰ ਓਦੋਂ ਇਕ ਦੂਜੇ ਦੇ ਅਵਗੁਣ ਦੇਖਣ ਦਾ ਅਤੇ ਛਿੱਦਰ ਫੋਲਣ ਦਾ ਵਿਹਲ ਕੁਰਸਕਾ ਹੀ ਨਹੀਂ ਸੀ। ਓਹਨਾਂ ਦੀ ਗੁਰ-ਗੰਮ-ਗੁਣੀ-ਸੱਚੀ-ਸਾਂਝੀਵਾਲਤਾ ਤੋਂ ਉਪੰਨੀ ਨਿਰਮਾਣ ਸੇਵਾ ਆਪਣਾ ਅਲੌਕਿਕ ਰੰਗ ਲਿਆਈ ਅਤੇ ਫੇਰ ਭੀ ਲਿਆਵੇਗੀ। ਭਾਣੇ ਅੰਦਰ ਗੁਰੂ ਨੂੰ ਇਹ ਮਨਜ਼ੂਰ ਹੋਸੀ ਕਿ ਗੁਰਸਿਖ ਸੇਵਕ ਆਗੂਆਂ ਵਿਚ ਵੀ ਹਉਮੈ, ਕਾਂਪ-ਖਾ-ਗਈ-ਬਿਰਤੀ ਅੰਦਰ, ਰਾਈ ਮਾਤਰ ਰੋਗ ਭੀ ਨਾ ਰਹਿ ਜਾਵੇ। ਗੁਰੂ ਸੱਚੇ ਪਾਤਸ਼ਾਹ ਨੂੰ ਇਹ ਦੇਖਣਾ ਨਹੀਂ ਭਾਂਵਦਾ ਕਿ ਗੁਰੂ ਦੇ ਸਿੱਖਾਂ ਸੇਵਕਾਂ ਵਿਚ ਕਿਸੇ ਰੋਗ ਦੀ ਕਣੀ, ਕੋਈ ਖਾਮੀ, ਕਚਿਆਈ ਬਾਕੀ ਰਹਿ ਜਾਵੇ। ਹਉਮੈ ਬਫਣ-ਬਫ਼ਾਈ ਵਿਚ ਹੁਣ ਬਹੁਤ ਹੰਢਿਆ ਹੰਭਿਆ ਗਿਆ ਹੈ। ਹੁਣ ਜ਼ਰੂਰ ਸੁਰਤਿ ਪਰਤਣੀ ਚਾਹੀਏ, ਪਰ ਪਰਤੇਗੀ ਇਸ ਲੇਖ ਦੇ ਸਿਰਲੇਖ ਵਾਲੇ ਗੁਰਵਾਕ ਦੇ ਉਚ-ਭਾਵੀ ਪ੍ਰਭਾਵ ਹੇਠ। ਹਾਂ ਜੀ "ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ"। ਹਾਂ ਜੀ! ਫੇਰ ਪੜ੍ਹੋ "ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ ॥ ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥" ਹਾਂ ਪਿਆਰੇ ਜੀ "ਛੋਡਿ ਅਵਗਣ ਚਲੀਐ"। ਵਾਹੁ ਵਾਹੁ ਕਿਆ ਸੋਹਣੀ ਗੁਰਵਾਕ ਚੇਤਾਵਨੀ ਚੇਤੇ ਆਈ ਹੈ :—

ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥
ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ ॥
ਲੀਆ ਤ ਦੀਆ ਮਾਨੁ ਜਿਨ੍ ਸਿਉ ਸੇ ਸਜਨ ਕਿਉ ਵੀਸਰਹਿ ॥
ਜਿਨ੍ ਦਿਸਿ ਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ ॥

---

* ਸੋਰਠਿ ਮ: ੫, ਪੰਨਾ ੬੧੧-੧੨

ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ ॥
ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥੨॥
ਸੂਹੀ ਛੰਤ ਮ: ੧, ਪੰਨਾ ੭੬੫

ਹਾਂ ਜੀ ! ਹਉ ਬਲਿਹਾਰੀ ! ਬਲਿਹਾਰੀ ਸਾਜਨਾ ! ਬਲਿਹਾਰੀ ! ਹਾਂ ਜੀ ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ !! ਮੀਤਾ ਅਵਰੀਤਾ ! ਅਵਰੀਤਾ ਵਿਸੇਖ ਰੀਤਿ ਵਾਲੇ ਸ੍ਰੇਸ਼ਟ ਕਰਮੀ ਗੁਰਸਿੱਖ ਸੇਵਕ ਸਜਨ ਜਨ ਮੀਤ ਅਵਰੀਤ ਜਨਾਂ ਤੋਂ ਹਉ ਬਲਿਹਾਰੀ । ਹਾਂ ਜੀ ਸਾਨੂੰ ਤਾਂ ਓਹ ਜੇਲ੍ਹ ਬੈਠਿਆਂ ਭੀ, ਹਜ਼ਾਰੀ ਬਾਗ਼, ਰਾਜ ਮੰਦਰੀ, ਨਾਗ ਪੁਰ ਦੇ ਸੁਰਾਜ ਮੰਦਰਾਂ ਵਿਚ ਬੈਠਿਆਂ ਭੀ ਅਸਾਡੇ ਪੰਥ ਸੇਵਕ ਰਤਨ ਭੂਸ਼ਨਾਂ ਦੇ "ਸਗਲ ਗੁਣ ਅਵਗਣੁ ਨ ਕੋਈ" ਹੀ ਭਾਸਦੇ ਸਨ ਅਤੇ ਹੁਣ ਭੀ ਨਿਰੇ ਗੁਣ ਹੀ ਗੁਣ ਭਾਸ ਰਹੇ ਹਨ । ਆਹ ! ਅਸਾਨੂੰ ਯਾਦ ਹੈ, ਦਾਸ ਅਤੇ ਦਾਸ ਦਾ ਸੱਚੜਾ ਸੁਹਿਰਦ ਵੀਰ ਭਾਈ ਕਰਤਾਰ ਸਿੰਘ ਕੈਨੇਡੀਅਨ ਚੰਦ ਨਿਵਾਸੀ ਕੋਈ ਜਾਣੇ ਨਾਗਪੁਰ ਜੇਲ੍ਹ ਦੀਆਂ ਕਾਲ-ਕੋਠੜੀਆਂ ਵਿਚ ਬੈਠੇ ਦਰਜਨਾਂ ਵਰ੍ਹਿਆਂ ਦੇ ਦੂਰ-ਧਿਆਨੀ ਹੋਏ ਬੈਠੇ, ਕਿਸ ਹਸਰਤ, ਕਿਸ ਫ਼ਖ਼ਰ, ਕਿਸ ਸਨਮਾਨ ਭਰੇ ਚਾਉ ਨਾਲ ਆਪਣੇ ਦੂਲੇ ਪੰਥ ਦੇ, ਬਾਹਰ ਦੀ ਦੁਨੀਆ ਵਿਚ ਘਾਲਾਂ ਘਾਲ ਰਹੇ, ਪੰਥ ਦੁਲਾਰਿਆਂ ਦੀਆਂ ਕਮਲ ਜਮਾਲ ਕਰਨੀਆਂ ਨੂੰ ਵਿਚਾਰ ਵਿਚਾਰ ਵਿਗਸਦੇ ਹੁੰਦੇ ਸੀ ਅਤੇ ਅਸਾਡੇ ਦਿਲਾਂ ਦਿਮਾਗ਼ਾਂ ਅੰਦਰ ਹੁਣ ਤਾਈਂ ਭੀ ਓਹਨਾਂ ਕਮਲ ਜਮਾਲ ਕਰਨੀਆਂ ਦੀ ਖ਼ੁਸ਼ਬੋਈ ਸਮਾਈ ਪਈ ਹੈ । ਸਾਨੂੰ ਤਾਂ ਓਹਨਾਂ ਦੇ ਗੁਣ ਹੀ ਗੁਣ ਚੇਤੇ ਹਨ । ਅਸੀਂ ਹੈਰਾਨ ਹਾਂ ਕਿ ਅਸਾਡੇ ਉਕਤ ਕਮਲ ਕਮਾਲੀ ਭਰਾਵਾਂ ਦੇ ਹਿਰਦਿਆਂ ਵਿਚ ਭੀ ਓਹੀ ਕਣੀ ਕਿਉਂ ਨਹੀਂ ਸਮਾਇ ਰਹੀ ! ਪ੍ਰਸਪਰ ਇਕ ਦੂਜੇ ਦੇ ਗੁਣ ਕਿਉਂ ਨਹੀਂ ਦੇਖ ਰਹੇ ! ਗੁਣਾਂ ਦੀ ਸਾਂਝ ਕਿਉਂ ਨਹੀਂ ਰੱਖ ਰਹੇ ! "ਛੋਡਿ ਅਵਗਣ ਚਲੀਐ" ਵਾਲੀ ਗੁਰ-ਫੁਰਮਾਨ-ਦਰਸਾਈ ਕਰਨੀ ਕਿਉਂ ਨਹੀਂ ਕਮਾਇ ਰਹੇ ! ਸਤਿਗੁਰੂ ਨੇ ਆਪਣੀ ਅਪਾਰ ਕਿਰਪਾ ਕਰਿ ਇਕ ਵਾਰ ਭੀ ਜਿਨ੍ਹਾਂ ਵਿਅਕਤੀਆਂ ਤੋਂ ਉਚ ਦਰਜੇ ਦੀ ਸੇਵਾ ਲਈ ਹੈ, ਓਹਨਾਂ ਤੋਂ ਦਾਸ ਦਾ ਇਹ ਹੀਅੜਾ ਵਾਰਨੇ ਬਲਿਹਾਰਨੇ ਜਾ ਰਹਿਆ ਹੈ । ਉਹਨਾਂ ਦੀਆਂ ਸੇਵਾ ਘਾਲਾਂ ਚੇਤੇ ਕਰਿ ਕਰਿ ਸਾਨੂੰ ਤਾਂ ਓਹਨਾਂ ਦੇ ਉਕਤ ਕਾਰਨਾਮੇ ਹੀ ਚਿਤਾਰਨੇ ਭਾਵੰਦੇ ਹਨ ।

ਅਉਗੁਣ ਨ ਚਿਤਾਰੋ–

ਅਸੀਂ ਅਲਪੱਗ ਹਾਂ । ਭੁੱਲਾਂ ਅਸਾਡੇ ਸਾਰਿਆਂ ਵਿਚ ਹੀ ਹਨ–

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥੮॥੧੨॥
ਸਿਰੀਰਾਗੁ ਮ: ੧, ਪੰਨਾ ੬੧

ਤਥਾ—ਭੂਲਣ ਵਿਚਿ ਕੀਆ ਸਭੁ ਕੋਈ ਕਰਤਾ ਆਪੁ ਨ ਭੂਲੈ ॥੮॥੪॥
ਪ੍ਰਭਾਤੀ ਮ: ੧, ਪੰਨਾ ੧੩੪੪

ਗੁਰਵਾਕਾਂ ਅਨੁਸਾਰ ਗੁਰੂ ਕਰਤਾਰ ਤੋਂ ਛੁਟ ਅਸੀਂ ਸੱਭੇ ਹੀ ਭੁਲਣਹਾਰ ਹਾਂ। ਫੇਰ ਕਿਸੇ ਦੇ ਅਵਗੁਣ ਕਾਸਨੂੰ ਚਿਤਾਰੀਏ ? ਆਉ ਸਭਸ ਦੇ ਗੁਣ-ਚਿਤਾਰੀ-ਵਾਸ-ਭੌਰੇ ਹੀ ਬਣੀਏ। ਸਾਨੂੰ ਤਾਂ ਰਹਿ ਰਹਿ ਕੇ ਅਸਾਡੀ ਪੰਥ-ਫੁਲਵਾੜੀ ਦੇ ਫੁੱਲਾਂ ਦੀ ਮਹਿਕ ਹੀ ਮਹਿਕ ਚੇਤੇ ਆ ਰਹੀ ਹੈ।

ਸਭ ਤੋਂ ਪਹਿਲੇ ਅਸਾਡੇ ਪੁਰਾਤਨੀ ਕਮਲ ਕਮਾਲ ਭੌਰੇ ਸਰਦਾਰ ਹਰਚੰਦ ਸਿੰਘ ਜੀ ਲਾਇਲਪੁਰੀ ਅਸਾਡੀ ਪ੍ਰੀਤ-ਯਾਦਗਾਰੀ ਸਫ ਵਿਚ ਆਇ ਸਸ਼ੋਭਤ ਹੋਏ ਹਨ। ੧੯੧੪ ਤੋਂ ਪਹਿਲਾਂ ਨਵ-ਜਾਗ੍ਰਤੀ-ਲਹਿਰ ਦਾ ਤੋਰਾ ਓਦੋਂ ਹੀ ਅਤੇ ਉਹਨਾਂ ਤੋਂ ਹੀ ਤੁਰਿਆ। ਅਸਾਨੂੰ ਤਾਂ ਉਹਨਾਂ ਦੀ ਕੁਰਬਾਨੀ ਹੀ ਕੁਰਬਾਨੀ ਚੇਤੇ ਹੈ। ਦਿਲ-ਜਾਨੀਆਂ ਦੀਆਂ ਦਿਲਦਾਨੀਆਂ ਹੀ ਚੇਤੇ ਹੋਣੀਆਂ ਹੋਈਆਂ।

ਓਸੇ ਸਫ਼ ਵਿਚ ਆਣ ਬੈਠੇ ਓਦੋਂ ਦੇ ਹੀ ਉਨ੍ਹਾਂ ਦੇ ਨਾਲ ਲਗਵੇਂ ਅਤੇ ਅਸਾਡੇ ਸੰਗੀ ਸਾਥੀ ਗੁਰਦਵਾਰਾ ਰਕਾਬ ਗੰਜ ਐਜੀਟੇਸ਼ਨ ਦੇ ਸਾਂਝੀਵਾਲਾਂ ਵਿਚੋਂ ਪੁਰਾਤਨ ਪੰਥ ਦਰਦੀ ਅਸਾਡੇ ਨਵਤਨ ਬਾਲੜੇ ਬੀਰ ਵੀਰ ਤਾਰਾ ਸਿੰਘ ਜੀ (ਮਾਸਟਰ), ਜੋ ਉਦੋਂ ਤੋਂ ਭੀ ਦੋ ਚਾਰ ਸਾਲ ਪਹਿਲਾਂ ਦੇ ਹੀ ਲਗਾਤਾਰ ਹੁਣ ਤਕ ਹਮਾ-ਤਨ ਹੋਇ ਪੰਥ ਸੇਵਾ ਦੀਆਂ ਘਾਲਾਂ ਘਾਲ ਰਹੇ ਹਨ। ਸਾਨੂੰ ਇਸ ਵੀਰ ਦੀ ਅਥੱਕ ਕੁਰਬਾਨੀ ਹੀ ਕੁਰਬਾਨੀ ਚੇਤੇ ਆ ਰਹੀ ਹੈ ਅਤੇ ਅਸਾਡੇ ਹਿਰਦਿਆਂ ਵਿਚ ਇਸ ਗੁਰਬਾਣੀ ਦਾ ਅਤੁਟ ਸਨਮਾਨ ਜਮਾਇ ਰਹਿਆ ਹੈ।

ਓਦੋਂ ਹੀ ਐਨ ਉਸ ਸਮੇਂ ਸਰਦਾਰ ਹਰਚੰਦ ਸਿੰਘ ਦੀ ਸੱਜੀ ਬਾਂਹ ਪੰਥ ਦੇ ਗੁਝੇ ਲਾਲ ਗੁਰਪੁਰ ਨਿਵਾਸੀ ਸ੍ਰੀ ਯੁਤ ਸਰਦਾਰ ਤੇਜਾ ਸਿੰਘ ਜੀ ਸਮੁੰਦਰੀ ਪੰਥ ਕੁਰਬਾਨੀ ਦੀ ਕਰਬਲਾ ਵਿਚ ਆਣ ਚਮਕੇ। ਇਹ ਨਿਰੋਲ ਨਿਰਮਾਣ ਨਿਸ਼ਕਾਮ ਕਰਨੀਆਂ ਪੰਥ ਲਈ ਖ਼ਾਸ ਫ਼ਖ਼ਰ ਦਾ ਕਾਰਨ ਹਨ। ਭਾਵੇਂ ਉਹ ਪੰਥ ਅਤੇ ਦੇਸ ਦੀ ਕੁਰਬਾਨੀ ਵਾਲੇ ਹਵਨ-ਕੁੰਡ ਵਿਚਿ ਆਪਣੀ ਅਹੂਤੀ ਦੇ ਕੇ ਕਈ ਸਾਲਾਂ ਤੋਂ ਗੁਰਪੁਰੀ ਨੂੰ ਪਧਾਰ ਚੁਕੇ ਹਨ, ਪਰ ਓਹਨਾਂ ਦੀ ਅਦੁੱਤੀ ਯਾਦਗਾਰ ਕਦੇ ਭੀ ਨਹੀਂ ਵਿਸਾਰੀ ਜਾ ਸਕਦੀ।

ਓਦੋਂ ਦੀ ਹੀ ਇਹਨਾਂ ਉਪਰਲਿਆਂ ਪੰਥ-ਪਰਵਾਨਿਆਂ ਦੇ ਨਾਲ ਲਗਵੀਂ ਹੀ ਸਰਦਾਰ ਸੁੰਦਰ ਸਿੰਘ ਜੀ ਲਾਇਲਪੁਰੀ ਦੀ ਯਾਦ-ਆਵਰੀ ਕੁਛ ਘਟ ਦਿਲ ਮੋਹਣੀ ਤਾਂ ਨਹੀਂ। ਓਦੋਂ ਦੀਆਂ ਵੀਰ ਸੁੰਦਰ ਸਿੰਘ ਲਾਇਲਪੁਰੀ ਦੀਆਂ ਦਲੇਰੀਆਂ ਅਤੇ ਨਿਰਭੈ ਭਬਕਾਂ ਅਤੇ ਨਿੱਗਰ ਕਾਰਨਾਮਿਆਂ ਨੇ ਹੀ ਅਕਾਲੀ ਲਹਿਰ ਦੇ ਪਹੁ-ਫੁਟਾਲੇ ਵਿਚ ਅਦੁੱਤੀ ਪੰਥ-ਦੂਲਿਆਂ ਦੇ ਨਾਲ ਮਿਲ ਕੇ ਪਹਿਲ ਕੀਤੀ ਸੀ ਅਤੇ ਖਾਸੇ ਚਿਰ ਤਕ ਡਟੇ ਰਹੇ। ਓਹਨਾਂ ਦੀਆਂ ਬੜੀਆਂ ਬੜੀਆਂ ਪੰਥ ਅਤੇ ਦੇਸ ਸੇਵਾ ਦੀਆਂ

ਕਾਰ-ਗੁਜ਼ਾਰੀਆਂ ਅਸਾਡੇ ਚੇਤੇ ਹਨ। ਪਰ ਏਥੇ ਵਿਥਾਰ ਕੀ ਕਰਨਾ ਹੈ; ਲੇਖ ਵਧ ਜਾਏਗਾ। ਗੁਰੂ ਨੇ ਹੀ ਪ੍ਰੇਰ ਕੇ ਇਹ ਸੇਵਾ ਓਹਨਾਂ ਤੋਂ ਕਰਾਈ, ਭੁਲ-ਭੁਲਈਆਂ ਦਿਲਾਵਣਹਾਰਾ ਆਪੇ ਹੀ ਓਹਨਾਂ ਨੂੰ ਭਾਣੇ ਅੰਦਰ ਫੇਰ ਪੰਥਕ ਮੈਦਾਨ ਵਿਚ ਲੈ ਆਵੇਗਾ।

ਏਹਨਾਂ ਦੇ ਨਾਲ ਲਗਦੇ ਹੀ ਪੰਥ ਅਤੇ ਦੇਸ ਸੇਵਾ ਦੀ ਅਤੇ ਕਾਹਲੀ ਆਸ਼ਕੀ ਵਾਲੇ ਅਨਿੰਨ ਪਰਵਾਰੇ ਉਪਜੇ ਤਾਂ ਅਸਾਡੇ ਸ਼ੇਰ ਦਿਲ ਸ਼ੇਰ ਦੀਆਂ ਭਬਕਾਂ ਨੂੰ ਭੀ ਮਾਤ ਕਰਨਹਾਰੇ ਫ਼ਖ਼ਰੇ ਕੌਮ ਮਾਸਟਰ ਮੋਤਾ ਸਿੰਘ ਜੀ ਅਨੰਦਪੁਰੀ ਅਕਾਲੀ ਉਪਜੇ, ਜਿਨ੍ਹਾਂ ਨੇ ਆਪਣੀ ਕੁਰਬਾਨੀ ਦਾ ਮੁੱਢ ਅਸਾਡੇ ਨਾਲ ਹੀ ਗੁਰ-ਦਵਾਰਾ ਰਕਾਬ ਗੰਜ ਦੀ ਸੇਵਾ ਤੋਂ ਬੰਨ੍ਹਿਆ। ਉਸ ਸਮੇਂ ਦੇ ਇਕੋ ਇਕ ਉਘੇ ਪੰਥ ਅਖਬਾਰ 'ਖਾਲਸਾ ਅਖਬਾਰ' ਦੀ ਅਰੰਭਕ ਧੜੱਲੇਦਾਰ ਐਡੀਟਰੀ ਦੀ ਧਾਂਕ ਪਾਈ, ਤਾਂ ਮਾਸਟਰ ਮੋਤਾ ਸਿੰਘ ਜੀ ਨੇ ਪਾਈ। ਪਿਛੋਂ ਮਾਰਸ਼ਲ-ਲਾ ਦੇ ਸਮੇਂ ਪੰਥ ਦੀ ਰਖ ਵਿਖਾਈ ਤਾਂ ਇਸੇ ਮੁਕਟ ਮੋਤੀਸ਼ਰ ਨੇ ਰਖ ਵਿਖਾਈ। ਫੇਰ ਸਤਿਗੁਰੂ ਨੇ ਏਸ ਜੰਗ ਬਹਾਦਰ ਨੂੰ ਪ੍ਰੇਰ ਕੇ ੧੯੧੪ ਵਾਲੇ ਸ਼ਹੀਦਾਂ ਅਤੇ ਉਮਰ ਕੈਦੀਆਂ ਦੀਆਂ ਕਰਨੀਆਂ ਉਤੇ ਫੁੱਲ ਚੜ੍ਹਾਇ ਕੇ ਦੇਸ ਅਤੇ ਕੌਮ ਨੂੰ ਆਪਣੀ ਗਰਜਵੀਂ ਅਵਾਜ਼ ਨਾਲਿ ਹਲੂਣਿਆ ਅਤੇ ਆਪ ਖ਼ੁਦ ਅਗਿਣਤ ਕਾਰਨਾਮਿਆਂ ਕਰਿ ਬੜੇ ਤਸੀਹੇ ਸਹੇ ਅਤੇ ਜਫਰ ਜਾਲੇ, ਜਿਨ੍ਹਾਂ ਦੀ ਦਾਸਤਾਨ ਅਸਾਡੇ ਹਿਰਦੇ ਉਤੇ ਅਤਿ ਉੱਚ ਜ਼ਿਕਰੇ ਖ਼ੈਰ ਨਾਲ ਉੱਕਰੀ ਪਈ ਹੈ। ਸਤਿਗੁਰੂ ਨੇ ਹੀ ਇਸ ਵਿਅਕਤੀ ਵਿਖੇ ਇਹ ਅਮਿੱਤ ਬਲ ਪ੍ਰਦਾਨ ਕਰ ਕੇ ਅਟੁਟ ਕੁਰਬਾਨੀਆਂ ਕਰਾਈਆਂ। ਗੁਰੂ ਬਰਕਤਾਂ ਤੇ ਗੁਣ ਹੀ ਗੁਣ ਅਸਾਡੇ ਚੇਤੇ ਹਨ ਅਤੇ ਇਹੋ ਕਹਿਣੇ ਚਾਹੀਏ।

ਪੁਰਾਤਨ ਪਾਰਗਰਾਮੀ ਸੌ ਸਾਖੀਆਂ ਅੰਦਰ ਬਿਦਤਾਏ "ਮੇਰੇ ਇਕ ਵਣਜਾਰੇ ਸਿੱਖ" ਸ੍ਰੀ ਮਾਨ ਪ੍ਰਸਿਧ ਬਾਬਾ ਗੁਰਦਿਤ ਸਿੰਘ ਜੀ ਦੀਆਂ ਸੁਭ ਕਰਨੀਆਂ ਦਾ ਚੇਤਾ ਭੀ ਸਾਨੂੰ ਵਿਗਸਾਇ ਫੁਲਾਇ ਰਿਹਾ ਹੈ।

ਅਸਾਡੀ ਲੰਬੀ ਜੇਲ੍ਹ ਯਾਤਰਾ ਦੇ ਸਮੇਂ ਅੰਦਰ ਫੇਰ ਅਨੇਕਾਂ ਹੀ ਇਕ ਦੂੰ ਇਕ ਚੜ੍ਹਦੀਆਂ ਕੁਰਬਾਨੀਆਂ-ਪੁੰਜ ਪੰਥਕ ਹਸਤੀਆਂ ਉਪਜੀਆਂ, ਜਿਨ੍ਹਾਂ ਦਾ ਟੂਕ ਮਾਤਰ ਰਮਜ਼ ਚੇਤਾਵਨੀ ਏਥੇ ਚਿਤਾਰਨੀ ਕਾਫ਼ੀ ਹੋਊ। ਹਜ਼ਾਰੀ ਬਾਗ ਦੀ ਜੇਲ੍ਹ ਅੰਦਰ ਸਾਨੂੰ ਸਭ ਤੋਂ ਪਹਿਲਾਂ ਮੁਖੀ ਪੰਥ ਨਵ ਯੁਵਕਾਂ ਵਿਚੋਂ ਗਿਆਨੀ ਸਰਦੂਲ ਸਿੰਘ ਕਵੀਸ਼ਰ ਦਾ ਉਘਾ ਨਾਉਂ ਵਿਦਮਾਨ ਹੋਇਆ। ਇਹਨਾਂ ਨੇ ਹੰਭਲਾ ਮਾਰ ਕੇ ਅਤੇ ਪੁਰਾਤਨ ਬਹਾਦਰ ਸਿੰਘਾਂ ਵਾਲਾ ਮਾਰਗ ਵਿਖਾ ਕੇ ਗੁਰਦਵਾਰਾ ਰਕਾਬ ਗੰਜ ਦੀ ਰਹਿੰਦੀ ਸੇਵਾ ਨੂੰ ਸਰਅੰਜਾਮ ਦਿੱਤਾ। ਓਹਨਾਂ ਦੀ ਲਿਖਤੀ ਇਕ ਕਿਤਾਬ ਅਸਾਨੂੰ ਪਹਿਲੇ ਪਹਿਲ ਜੇਲ੍ਹ ਵਿਚ ਮਿਲੀ, ਜਿਸ ਤੋਂ ਅਸਾਨੂੰ "ਸ੍ਰੀ ਨਨਕਾਣੇ ਸਾਹਿਬ" ਦੇ ਸਾਕੇ ਦਾ ਸਮਾਚਾਰ ਮਿਲਿਆ।

ਨਾਲ ਲਗਵੇਂ ਹੀ ਵੀਰ ਹੀਰਾ ਸਿੰਘ ਜੀ ਦਰਦ ਰਚਿਤ "ਦਰਦ ਸੁਨੇਹੇ" ਸਾਨੂੰ ਦੂਰ ਦਰਾਜ਼ ਬੈਠਿਆਂ ਨੂੰ ਮਿਲੇ ਅਤੇ ਸ੍ਰੀ ਨਨਕਾਣਾ ਸਾਹਿਬ ਦੇ ਦਰਦਨਾਕ ਸਾਕੇ ਦੀ ਤਸਵੀਰ ਅਸਾਡੇ ਸਾਹਮਣੇ ਖੜੀ ਹੋ ਗਈ। ਸ਼ਹੀਦ ਲਛਮਣ ਸਿੰਘ, ਦਲੀਪ ਸਿੰਘ ਅਤੇ ਸਮੂਹ ਸ਼ਹੀਦਾਂ ਦੀਆਂ ਸ਼ਹੀਦੀਆਂ ਅਸਾਡੀਆਂ ਦਿਲ ਦੀਆਂ ਤਖ਼ਤੀਆਂ ਉਤੇ ਅੰਕਰਾਈਆਂ ਤਾਂ ਏਹਨਾਂ ਵੀਰਾਂ ਹੀ ਅੰਕਰਾਈਆਂ। ਏਹਨਾਂ ਦੋਹਾਂ ਵੀਰਾਂ ਦੀ ਉਘੀ ਪੰਥ ਅਤੇ ਦੇਸ਼ ਸੇਵਾ ਕਦੇ ਭੀ ਅਖੀਓਂ ਓਹਲੇ ਨਹੀਂ ਕੀਤੀ ਜਾ ਸਕਦੀ। ਬਲਕਿ ਉਸਦੀ ਯਾਦ ਮਾਤ੍ਰ ਹੀ ਹਿਰਦਿਆਂ ਨੂੰ ਤਰੋ ਤਾਜ਼ਾ ਕਰ ਰਹੀ ਹੈ।

ਹਜ਼ਾਰੀ ਬਾਗ ਜੇਲ੍ਹ ਵਿਚੋਂ ਰਾਜ ਮੰਦਰੀ ਜੇਲ੍ਹ ਦਾ ਚਲਾਣ ਹੋਣ ਸਮੇਂ ਕਈਆਂ ਸਾਲਾਂ ਪਿਛੋਂ ਅਸਾਨੂੰ ਬਾਹਰਲੀ ਹਵਾ ਲਗੀ। ਤਾਂ ਅਸਾਨੂੰ ਪੰਥਕ ਕਾਰਨਾਮਿਆਂ ਦੀਆਂ ਬੇਅੰਤ ਹੀ ਪਵਨ ਝਕੋਲੀਆਂ ਸੁਗੰਧਾਂ ਆਈਆਂ। ਹੁਣ ਤਾਂ ਅਸਾਨੂੰ ਪੰਥਕ ਅਖਬਾਰਾਂ ਦੀਆਂ ਭੀ ਉਡੰਤ ਆਗਮਨੀਆਂ ਹੋਣ ਲਗ ਪਈਆਂ। ਪੰਥ ਨਵਲ, ਨਵਲ ਪੰਥ ਸੇਵਕਾਂ ਦੇ ਨਾਉਂ ਅਤੇ ਓਹਨਾਂ ਦੀਆਂ ਅਦੁਤੀ ਕੁਰਬਾਨੀਆਂ ਦੀ ਸੋਇ ਸੁਣਿ ਸੁਣਿ ਕੇ ਹੀ ਕ੍ਰਿਤ ਕ੍ਰਿਤ ਹੋਇ ਜਾਂਦੇ ਰਹੇ।

ਸਰਦਾਰ ਖੜਕ ਸਿੰਘ ਦਾ ਨਾਮ ਭੀ ਅਸਾਨੂੰ ਰਾਜ ਮੰਦਰੀ ਜਾ ਕੇ ਵਿਦਤ ਹੋਇਆ। ਜਿਸ ਜੁੜਵੇਂ ਪਿਆਰ ਸਤਿਕਾਰ ਨਾਲ ਸਰਦਾਰ ਖੜਕ ਸਿੰਘ ਜੀ ਅਤੇ ਮਾਸਟਰ ਤਾਰਾ ਸਿੰਘ ਜੀ, ਮਾਸਟਰ ਤਾਰਾ ਸਿੰਘ ਜੀ ਅਤੇ ਗਿਆਨੀ ਸ਼ੇਰ ਸਿੰਘ ਜੀ, ਗਿਆਨੀ ਸ਼ੇਰ ਸਿੰਘ ਜੀ ਅਤੇ ਸ: ਮੰਗਲ ਸਿੰਘ ਜੀ, ਸਰਦਾਰ ਮੰਗਲ ਸਿੰਘ ਜੀ ਅਤੇ ਸਰਦਾਰ ਬਹਾਦਰ ਮਹਿਤਾਬ ਸਿੰਘ ਜੀ, ਸਰਦਾਰ ਮਹਿਤਾਬ ਸਿੰਘ ਜੀ ਅਤੇ ਪੰਥ ਦੇ ਪ੍ਰਸਿੱਧ ਤੇ ਨਿਰਭੈ ਯੋਧੇ ਝਬਾਲ ਬ੍ਰਾਦਰਜ਼ ਸ੍ਰੀ ਯੁਤ ਸਰਦਾਰ ਅਮਰ ਸਿੰਘ ਜੀ ਸਾਹਿਬ, ਸਰਦਾਰ ਸਰਮੁਖ ਸਿੰਘ ਜੀ ਅਤੇ ਸਰਦਾਰ ਜਸਵੰਤ ਸਿੰਘ ਜੀ ਸਾਹਿਬਾਨ ਪ੍ਰਸਪਰ ਮਿਲ ਕੇ ਅਤੇ ਇਕ ਜਾਨ ਹੋ ਕੇ ਪੰਥ ਸੇਵਾ ਵਿਖੇ ਜੁਟੇ ਰਹਿੰਦੇ ਸਨ, ਓਹ ਦਿਵਸ ਪੰਥ ਦੇ ਸੁਨਹਿਰੀ ਇਤਿਹਾਸ-ਪਤਰਿਆਂ-ਪੂਰਤ ਹੈ। ਓਦੋਂ ਕੋਈ ਕਿਸੇ ਦੀ ਤਤੀ ਵਾਉ ਭੀ ਸਹਾਰਨ ਦਾ ਰਵਾਦਾਰ ਨਹੀਂ ਸੀ ਹੁੰਦਾ।

ਪਿਆਰੇ ਵੀਰਨੋ! ਗੁਰ ਤੁੱਠੇ ਸੱਚੇ ਪਾਤਸ਼ਾਹ ਨੇ ਤੁਸਾਡੇ ਪਾਸੋਂ ਵਧ ਤੋਂ ਵਧ ਪੰਥ ਦੀਆਂ ਖ਼ਿਦਮਤਾਂ ਲਈਆਂ ਹਨ। ਅਸਾਡੀ ਅਰਦਾਸ ਹੈ ਕਿ ਤੁੱਠਾ ਸਾਹਿਬ ਤੁਸਾ-ਡੀਆਂ ਉਕਤ ਖ਼ਿਦਮਤਾਂ ਦਾ ਸਿਲਾ ਤੁਸਾਨੂੰ ਇਹੋ ਬਖਸ਼ੇ ਕਿ ਤੁਸਾਡੇ ਅੰਦਰ ਪ੍ਰਸਪਰ ਓਹੋ ਪਿਆਰ-ਕਣੀ ਪ੍ਰਵੇਸ਼ ਹੋਵੇ ਤੇ ਤੁਸਾਡੀਆਂ ਮਤਸਰਾਂ ਅਤੇ ਸ਼ਕਰ-ਰੰਜੀਆਂ ਦਾ ਵਿਨਾਸ ਹੋਵੇ।

## ਪੰਥ ਦੀ ਚੜ੍ਹਦੀ ਕਲਾ ਕਦੋਂ ਹੋਣੀ ਹੈ ?—

ਗੁਰੂ ਨੇ ਆਪਣੇ ਪੰਥ ਦੀ ਚੜ੍ਹਦੀ ਕਲਾ ਜ਼ਰੂਰ ਰਖਣੀ ਹੈ, ਅਰ "ਨਾਨਕ ਨਾਮ ਚੜ੍ਹਦੀ ਕਲਾ" ਵਾਲਾ ਹੁਲਾਰਾ ਜਦੋਂ ਕਦੀ ਵੱਜਿਆ ਹੈ ਅਤੇ ਵਜਣਾ ਹੈ ਤਾਂ

ਨਾਮ ਬਾਣੀ ਦੀਆਂ ਅਤੁੱਟ ਕਮਾਈਆਂ ਦੁਆਰਾ ਹੀ ਵਜਿਆ ਹੈ ਤੇ ਵਜਣਾ ਹੈ । ਨਾਮ ਦੁਆਰਾ ਹੀ ਚੜ੍ਹਦੀ ਕਲਾ ਹੈ। ਨਾਮ ਕਮਾਈਆਂ ਦੁਆਰਾ ਪਹਿਲਾ ਚੜ੍ਹਦੀ ਕਲਾ ਵਾਲੇ ਜੋਤਿ-ਜੀਵਨ ਪੈਦਾ ਹੋਣੇ ਹਨ, ਫਿਰ ਓਹਨਾਂ ਚੜ੍ਹਦੀ ਕਲਾ ਵਾਲੇ ਜੋਤਿ-ਜੀਵਨੀ-ਖਾਲਸ-ਜਨਾਂ ਦੇ ਸਮੁਦਾਇ ਦੁਆਰਾ ਸਰਬੱਤ ਦਾ ਭਲਾ ਹੋਣਾ ਹੈ। ਨਵੀਆਂ ਰੂਹਾਂ ਭੀ ਪੈਦਾ ਹੋਣਗੀਆਂ ਅਤੇ ਪੁਰਾਣੀਆਂ ਰੂਹਾਂ ਸੁਰਜੀਤ ਹੋ ਕੇ ਜਦੋਂ ਨਵ-ਜੀਵਨੀ ਰੂਹਾਂ ਹੋ ਜਾਣਗੀਆਂ ਤਾਂ ਓਹ ਭੀ ਆਉਣ ਵਾਲੀ ਸਰਬੱਤ ਦੇ ਭਲੇ ਵਾਲੀ ਸਾਂਝੀ-ਵਾਲਤਾ ਵਿਚ ਭਾਈਵਾਲ ਹੋਣਗੀਆਂ । ਪਿੱਛੇ ਵੀ ਜੋ ਕਲਾ ਵਰਤੀ, ਉਹ ਨਾਮ ਕਮਾਈ ਵਾਲਿਆਂ ਦੀ ਬਰਕਤ ਸੀ। ਅਨੇਕ ਗੁਪਤ ਪ੍ਰਗਟ ਜੀਵਨ ਜੇਲ੍ਹ ਅੰਦਰ ਬੈਠੇ ਅਤੇ ਬਾਹਰ ਬਿਚਰਦੇ ਹੋਏ ਓਹਨੀਂ ਦਿਨੀਂ ਨਾਮ ਦੀਆਂ ਸਿਰਤੋੜ ਅਭਿਆਸ ਕਮਾਈਆਂ ਕਰ ਰਹੇ ਸਨ, ਜਿਨ੍ਹਾਂ ਦਾ ਪ੍ਰਭਾਵ ਸਾਰੇ ਪੰਥ ਵਿਖੇ ਵਰਤ ਰਿਹਾ ਸੀ, ਹੁਣ ਭੀ ਵਰਤੇਗਾ ।

ਗੁਰੂ ਸੱਚਾ ਪਾਤਸ਼ਾਹ ਆਪਣੇ ਪੰਥ ਦਾ ਆਪ ਵਾਲੀ ਹੈ। ਮਤ ਕੋ ਕਿਸੇ ਨੂੰ ਇਹ ਗੁਮਾਨ ਰਹੇ ਕਿ ਕਿਸੇ ਖ਼ਾਸ ਪੰਥਕ ਆਗੂ ਦੀ ਕੁਰਬਾਨੀ ਬਿਨਾਂ ਪੰਥ ਨੇ ਨਹੀਂ ਉਭਰਨਾ। ਕੁਰਬਾਨੀ ਕਰਨ ਕਰਾਵਨਹਾਰਾ ਸਤਿਗੁਰ ਆਪ ਹੈ।

ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥੩॥
(੫॥੫॥੧੨੬) ਗਉੜੀ ਮ: ੫, ਪੰਨਾ ੨੦੬

ਇਸ ਵਿਚ ਰੰਚਕ ਸੰਦੇਹ ਨਹੀਂ ਕਿ ਗੁਰਦੁਆਰਾ ਸੁਧਾਰ ਲਹਿਰ ਵਿਚ ਜੋ ਜੋ ਨੁਮਾਇਆਂ ਖ਼ਿਦਮਤਾਂ ਪੰਥ ਦੇ ਉਘੇ ਨਾਵਾਂ ਵਾਲੇ ਸੇਵਕਾਂ ਨੇ ਕੀਤੀਆਂ ਹਨ, ਉਹ ਕਦੇ ਭੁਲਾਉਣ ਵਾਲੀਆਂ ਨਹੀਂ, ਤੇ ਨਾ ਕਦੇ ਓਹਨਾਂ ਦੀ ਸ਼ਲਾਘਾ ਘਟ ਹੋ ਸਕਦੀ ਹੈ। ਗੁਰਦਵਾਰਿਆਂ ਨੂੰ ਪੰਥ ਦੀ ਹਵਾਲਗੀ ਵਿਚ ਲਿਆਉਣ ਲਈ ਜੋ ਨਿਗਰ ਸੇਵਾ ਪੰਥ ਦੇ ਜਬਰਜੰਗ ਜੋਧਿਆਂ ਸ੍ਰੀ ਮਾਨ ਭਾਈ ਤੇਜਾ ਸਿੰਘ ਜੀ ਭੁੱਚਰ ਤੇ ਭਾਈ ਕਰਤਾਰ ਸਿੰਘ ਜੀ ਝੱਬਰ ਪਾਸੋਂ ਸਤਿਗੁਰੂ ਨੇ ਲਈ ਹੈ, ਉਸ ਸੇਵਾ ਦੇ ਗੁਣਾਂ ਨੂੰ ਪੰਥ ਕਦੇ ਨਹੀਂ ਭੁਲਾ ਸਕਦਾ। ਜਥੇਬੰਦੀ ਦੀ ਉਸਾਰੀ ਵਿਚ ਜੋ ਅਤੀ ਸ਼ਲਾਘਾ ਯੋਗ ਸੇਵਾ ਉਸ ਸਮੇਂ ਸਤਿਗੁਰੂ ਪੰਥ ਦੇ ਵਾਲੀ ਸ੍ਰੀ ਗੁਰੂ ਦਸਮੇਸ਼ ਜੀ ਨੇ ਆਪਣੇ ਪੰਥ ਸੇਵਕ ਸਰਦਾਰ ਖੜਕ ਸਿੰਘ ਜੀ, ਸਰਦਾਰ ਅਮਰ ਸਿੰਘ ਜੀ ਝਬਾਲੀਆ ਪਾਸੋਂ ਲਈ ਹੈ, ਇਹ ਸਦਾ ਸੁਨਹਿਰੀ ਅੱਖਰਾਂ ਨਾਲ ਲਿਖੀ ਜਾਣ ਵਾਲੀ ਹੈ। ਓਹਨਾਂ ਉਪਰ ਜਿੰਨਾ ਭੀ ਪੰਥ ਮਾਣ ਕਰੇ, ਥੋੜਾ ਹੈ।

ਪਿਆਰਿਓ ! ਊਣਤਾਈਆਂ ਤੇ ਭੁਲਾਂ ਤਾਂ ਹੋਇਆ ਹੀ ਕਰਦੀਆਂ ਹਨ, ਪਰ ਕੌਣ ਕਹਿ ਸਕਦਾ ਹੈ ਕਿ ਗਿਆਨੀ ਸ਼ੇਰ ਸਿੰਘ ਨੇ ਮਾਸਟਰ ਤਾਰਾ ਸਿੰਘ ਤੇ ਮਾਸਟਰ ਤਾਰਾ ਸਿੰਘ ਨੇ ਭਾ: ਸ਼ੇਰ ਸਿੰਘ ਗਿਆਨੀ ਦੇ ਹਮ-ਪੱਲਾ ਹੋ ਕੇ ਅਥੱਕ ਅਤੇ ਅਮੋਲਕ ਸੇਵਾ ਨਹੀਂ ਕੀਤੀ। ਉਹਨਾਂ ਦੇ ਇਹਨਾਂ ਗੁਣਾਂ ਨੂੰ ਭੁਲਾਉਣਾ

ਅਯੋਗ ਹੈ। ਪਰ ਉਕਤ ਦੋਹਾਂ ਪੰਥ ਮੁਖੀਆਂ ਨੂੰ ਭੀ ਇਕ ਦੂਜੇ ਦੇ ਗੁਣ ਸਾਰਗ੍ਰਾਹੀ ਹੋਇ ਕੇ ਪ੍ਰਸਪਰ ਪ੍ਰੇਮ ਵਧਾਉਣਾ ਚਾਹੀਦਾ ਹੈ, ਨਾ ਕਿ ਇਕ ਦੂਜੇ ਦੀਆਂ ਭੁਲਾਂ ਵਲ ਵੰਗਾਰਿ ਵੰਗਾਰਿ ਕੇ ਵਧਣਾ ਚਾਹੀਦਾ ਹੈ। ''ਸਾਂਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ'' ਵਾਲੇ ਗੁਰਵਾਕ ਉਪਰ ਚਲਣਾ ਚਾਹੀਦਾ ਹੈ ਅਤੇ ਚਲ ਕੇ ਗੁਰੂ ਦੀਆਂ ਖੁਸ਼ੀਆਂ ਲੈਣੀਆਂ ਚਾਹੀਦੀਆਂ ਹਨ।

ਸ੍ਰੀ ਦਸਮੇਸ਼ ਜੀ ਦੇ ਪਵਿੱਤਰ ਅਵਤਾਰ ਦਿਹਾੜੇ ਦੀ ਯਾਦਗਾਰ ਵਿਚ ਅੱਜ ਜੇਕਰ ਇਹ ਕੋਈ ਪੰਥ ਭੂਸ਼ਨ ਖ਼ਾਸ ਕਰਕੇ ਤੇ ਹੋਰ ਸਾਰੇ ਮੁਖੀ ਸੇਵਕ ਆਪੋ ਆਪਣੀ ਮਤਸਰੀ ਧੜੇਬੰਦੀਆਂ ਨੂੰ ਛਡ ਦੇਣ ਤਾਂ ਉਨ੍ਹਾਂ ਦੀ ਏਸ ਕੁਰਬਾਨੀ ਦਾ ਸਦਕਾ ਤੁੱਠਾ ਪਾਤਸ਼ਾਹ ਓਹਨਾਂ ਦੇ ਅਵਗੁਣਾਂ ਉਤੇ ਮੇਹਰ ਦਾ ਪੜਦਾ ਪਾਏਗਾ। ਅੱਜ ਕਲ੍ਹ ਜਿੰਨੇ ਭੀ ਪੰਥ ਵਿਖੇ ਧੜੇ ਬਣ ਰਹੇ ਹਨ, ਇਹ ਸਭ ਇਕ ਦੂਜੇ ਦੇ ਅਵਗੁਣ ਚਿਤਾਰਨ ਅਤੇ ਛਿੱਦਰ ਫੋਲਣ ਦੇ ਕਾਰਨ ਹੋਏ ਹਨ। ਜੇਕਰ ਸਿਰਲੇਖ ਵਿਚ ਦਿਤੇ ਗੁਰਪ੍ਰਮਾਣਾਂ ਦੀ ਪੂਰਨ ਵਰਤੋਂ ਇਸ ਲੇਖ ਦੇ ਮੁਢ ਵਿਚ ਦਿਤੀ ਬਿਧੀ ਅਨੁਸਾਰ ਕੀਤੀ ਜਾਵੇ ਤਾਂ ਸਭ ਝਗੜੇ ਮਿੱਟ ਸਕਦੇ ਹਨ।

ਐ ਪੰਥ ਭੂਸ਼ਨੋ ! ਅਤੇ ਪੰਥ ਮੁਖੀਓ ਤੇ ਪੰਥ ਪ੍ਰਸਿਧ ਸੇਵਕ ਜਨੋ ! ਤੁਸਾਡੀਆਂ ਸਾਰੀਆਂ ਕੀਤੀਆਂ ਖ਼ਿਦਮਤਾਂ ਅਤੇ ਕੁਰਬਾਨੀਆਂ ਦੇ ਸਿਰ ਕੁਰਬਾਨੀ ਤੁਸਾਡੀ ਇਹ ਹੋਵੇਗੀ, ਜੇ ਅੱਜ ਦੇ ਪਵਿੱਤਰ ਦਿਹਾੜੇ ਪੰਥ ਵਾਲੀ ਦੇ ਪਵਿੱਤਰ ਅਵਤਾਰ ਪੁਰਬ ਦਿਹਾੜੇ ਤੁਸੀਂ ਆਪੋ ਆਪਣੀਆਂ ਮਨ ਦੀਆਂ ਮਤਸਰਾਂ ਛੱਡਣ ਦੇ ਰਾਹ ਪੈ ਜਾਵੋਗੇ ਅਤੇ ਧੜੇਬੰਦੀਆਂ ਤੇ ਚੌਧਰਾਂ ਦੇ ਕੁਚੱਸਕੇ ਨੂੰ ਛਡਦੇ ਹੋਏ ਇਕ ਦੂਜੇ ਦੇ ਗੁਣ-ਗ੍ਰਾਹੀ ਹੋਣ ਦੀਆਂ ਪਧਰੀਆਂ ਪਾੜੀਆਂ (ਪਟੜੀਆਂ) ਤੇ ਪੈ ਜਾਵੋਗੇ ਅਤੇ ਗੁਰਮਤਿ ਦੇ ਉੱਚ ਆਦਰਸ਼ ਅਨੁਸਾਰ ਇਸ ਗੁਰਵਾਕ ਨੂੰ ਆਪਣੇ ਉਪਰ ਘਟਾਉਣ ਦੀਆਂ ਖੁਸ਼ੀਆਂ ਪ੍ਰਾਪਤ ਕਰੋਗੇ :—

ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥
ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥੩॥
ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ ॥
ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ ॥੪॥੩॥

ਧਨਾਸਰੀ ਮ: ੫, ਪੰਨਾ ੬੭੧

## ੧੩

# ਸੱਚੀ ਸੂਰਮਤਾਈ

ਅਸਲ ਸੂਰਮੇ ਉਹ ਨਹੀਂ, ਹਰਗਿਜ਼ ਨਹੀਂ ਕਹਾ ਸਕਦੇ ਜੋ ਮਨ ਦੇ ਹੰਕਾਰ ਕਰਕੇ ਲੜ ਭਿੜ ਮਰਦੇ ਹਨ। ਨਿਸ਼ਕਾਮ ਸੂਰਮਤਾਈ, ਸੱਚੀ ਸੂਰਮਤਾਈ ਕੇਵਲ ਗੁਰੂ ਘਰ ਦੇ ਵਰੋਸਾਏ ਗੁਰਮੁਖ ਜਨਾਂ ਦੀ ਆਤਮਾ ਅੰਦਰ ਹੀ ਆ ਸਕਦੀ ਹੈ। ਗੁਰੂ ਨਾਨਕ ਸਾਹਿਬ ਦੇ ਘਰ ਨਾਮ-ਰੰਗ-ਰਤੜੇ, ਗੁਰਮੁਖ ਜਨ ਹੀ ਸੱਚੇ ਸੂਰਮੇ ਹੋ ਸਕਦੇ ਹਨ। ਯਥਾ ਗੁਰਵਾਕ:—

> ਜਾ ਕਉ ਹਰਿ ਰੰਗੁ ਲਾਗਉ ਇਸੁ ਜੁਗ ਮਹਿ
> ਸੋ ਕਹੀਅਤ ਹੈ ਸੂਰਾ...੧॥ (੨॥੪॥੩੫)

ਧਨਾਸਰੀ ਮ: ੫, ਪੰਨਾ ੬੮੦

ਸਪੱਸ਼ਟ ਭਾਵ ਹੈ ਅਤੇ ਸੱਚੇ ਸੂਰਮੇ ਦੀ ਗੁਰਮੁਖ ਡੈਫ਼ੀਨੀਸ਼ਨ ਕਿਆ ਸੁੰਦਰ ਦਸੀ ਕਿ ਸੱਚਾ ਸੂਰਮਾ ਸੱਚ ਮੁੱਚ ਉਹੀ ਹੈ ਜਿਸ ਨੂੰ ਵਾਹਿਗੁਰੂ ਨਾਮ ਦੇ ਰੰਗ ਪ੍ਰਾਪਤ ਹਨ। ਵਾਹਿਗੁਰੂ ਨਾਮ ਦੇ ਰੰਗਾਂ ਵਿਚ ਹੀ ਆ ਕੇ, ਦੇਹੋਂ ਬਿਦੇਹ ਹੋ ਕੇ ਸੱਚੇ ਆਤਮ-ਰਸ-ਰੰਗ ਖਿੜਦੇ ਹਨ ਅਤੇ ਆਤਮ-ਰੰਗ ਖਿੜੇ ਬਾਝੋਂ ਮਨੂਆ ਜਿਤਿਆ ਨਹੀਂ ਜਾ ਸਕਦਾ, ਅਤੇ ਨਾ ਹੀ ਨਿਸ਼ਕਾਮ ਭਗਤੀ ਅਤੇ ਸੱਚੀ ਉਪਕਾਰ-ਗੀਧੀ ਨਿਰੋਲ ਸੂਰਮ-ਤਾਈ ਹਿਰਦੇ ਅੰਦਰ ਪ੍ਰਵੇਸ਼ ਹੁੰਦੀ ਹੈ। ਜਿਸ ਜਨ ਨੇ ਆਪਣਾ ਆਤਮਾ ਜਿਣ ਲਿਆ, ਉਹ ਜਨ ਹੀ ਬੇਪਰਵਾਹ ਅਤੇ ਬੇਮੁਹਤਾਜ ਹੋ ਕੇ ਜਗਤ-ਕਾਰ ਨੂੰ ਮਿਟਾ ਮੁਟਾ ਕੇ ਸਾਰੇ ਜਗਤ ਨੂੰ ਆਪਣੇ ਵਸਗੱਤ ਕਰ ਸਕਦਾ ਹੈ। ਪ੍ਰੰਤੂ ਇਹ ਬੇਪਰਵਾਹੀ ਅਤੇ ਬੇਮੁਤਾਜੀ, ਸੱਚੀ ਕੁਰਬਾਨੀ, ਕੇਵਲ ਉਸ ਗੁਰਮੁਖ ਜਨ ਦੇ ਅੰਦਰ ਹੀ ਆ ਸਕਦੀ ਹੈ ਜਿਸ ਨੂੰ ਸੱਚੇ ਸਤਿਗੁਰੂ ਦੀ ਸੱਚੀ ਗੁਰ-ਦੀਖਿਆ ਪ੍ਰਾਪਤ ਹੋ ਗਈ ਹੋਵੇ। ਸੱਚਾ ਸਤਿਗੁਰੂ ਗੁਰੂ ਬਾਝੋਂ ਹੋਰ ਕੋਈ ਨਹੀਂ ਹੋ ਸਕਦਾ। ਤਾਂਤੇ ਸਿਰ ਧੜ ਦੀ ਬਾਜ਼ੀ ਲਾਉਣ ਵਾਲੀ ਸੱਚੀ ਸੂਰਬੀਰਤਾ ਗੁਰੂ ਘਰ ਦੇ ਰੰਗ-ਰੱਤੜੇ ਗੁਰਮੁਖ ਜਨਾਂ ਦੇ ਨਿਰਭੈ ਆਤਮਾ ਵਿਖੇ ਹੀ ਆ ਸਕਦੀ ਹੈ। ਆਤਮ-ਰੰਗਾਂ ਵਿਚ ਵਾਹਿਗੁਰੂ ਦੀ ਸਿਫ਼ਤ ਸਲਾਹ ਕਰਨਹਾਰੇ, ਵਾਹਿਗੁਰੂ ਦਾ ਜਸ ਗਾਵਣਹਾਰੇ ਨਿਸ਼ਕਾਮ ਗੁਰਮੁਖ ਭਗਤ ਜਨਾਂ ਦੇ ਆਤਮ ਜੀਵਨ ਅੰਦਰ ਹੀ ਪਰਵੇਸ਼ ਹੋ ਸਕਦੀ ਹੈ। ਇਸ ਬਿਧਿ ਪਰਵੇਸ਼ ਹੋਈ ਆਤਮ-ਕਣੀ ਜਿਸ ਜਨ ਅੰਦਰ ਮੌਜੂਦ ਹੈ, ਉਸ ਦੇ ਆਤਮ-ਰੰਗ-ਰੱਤੜੇ-ਜੀਵਨ ਅੰਦਰ ਹੀ ਸੱਚੀ

ਸੂਰਬੀਰਤਾ ਵਾਲੀ ਸੱਚੀ ਸਪਿਰਿਟ ਆ ਸਕਦੀ ਹੈ। ਗੁਰੂ ਘਰ,ਗੁਰੂ ਨਾਨਕ ਸਾਹਿਬ ਦਾ ਬਖਸ਼ਿਆ ਹੋਇਆ ਚਲੂਲਾ ਰੰਗ ਹੀ ਸਹਿਜ ਅਵਸਥਾ ਨੂੰ ਅਪੜਾ ਸਕਦਾ ਹੈ। ਇਸ ਸਹਿਜ ਅਵਸਥਾ ਵਿਚ ਲੀਨ ਹੋਏ ਬਾਝੋਂ ਸੱਚੀ ਨਿਰਭੈਤਾ ਨਹੀਂ ਉਪਜਦੀ ਅਤੇ ਤਿਥੇ ਹੀ ਸੱਚੇ ਆਤਮ ਰੰਗਾਂ ਵਾਲੀ ਨਿਸ਼ਕਾਮ ਸੂਰਬੀਰਤਾ ਉਪਜਦੀ ਹੈ। ਤਾਂ ਤੇ ਗੁਰੂ ਘਰ ਦੇ ਆਤਮ ਜੀਵਨ ਵਾਲੇ ਰੰਗ ਰੱਤੜੇ ਸੱਚੇ ਗੁਰਮੁਖ ਜਨਾਂ ਅੰਦਰ ਹੀ ਸੱਚੀ ਸੂਰਮਤਾਈ ਉਪਜਦੀ ਹੈ।

ਆਤਮ ਜਿਣੈ ਸਗਲ ਵਸਿ ਤਾ ਕੈ, ਜਾ ਕਾ ਸਤਿਗੁਰੁ ਪੂਰਾ ॥੧॥

ਧਨਾਸਰੀ ਮ:੫,ਪੰਨਾ ੬੮੦

ਮਈ ਗੁਰ-ਸੱਚੀ-ਵਾਕ-ਪੰਗਤੀ ਨੇ ਸਪੱਸ਼ਟ ਹੀ ਫ਼ੈਸਲਾ ਕਰ ਦਿਤਾ ਕਿ ਸਤਿਗੁਰ ਪੂਰੇ ਦੀ ਗੁਰ-ਦੀਖਿਆ ਜਿਸ ਨੂੰ ਪ੍ਰਾਪਤ ਹੋਈ ਹੈ, ਉਹੀ ਸੱਚਾ ਸੂਰਮਾ ਬਣ ਸਕਦਾ ਹੈ।

ਇਸ ਗੱਲ ਵਿਚ ਰੰਚਕ ਸੰਦੇਹ ਨਹੀਂ ਕਿ "ਗੁਰ ਪੂਰੇ ਵਾਲੀ" ਸੱਚੀ ਘਟਨਾ ਕੇਵਲ ਗੁਰੂ ਨਾਨਕ ਸਾਹਿਬ ਅਤੇ ਗੁਰ ਨਾਨਕ ਸਾਹਿਬ ਦੇ ਦਸੇ ਗੁਰ ਜਾਮਿਆਂ ਉਪਰ ਘਟ ਸਕਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਸਪੱਸ਼ਟ ਫ਼ੈਸਲਾ ਕਰ ਦਿਤਾ ਹੋਇਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਪਿਛੋਂ ਕਚ-ਪਿਚ ਪੂਰੇ ਸੂਰੇ ਦੇਹਧਾਰੀ ਗੁਰੂਆਂ ਦਾ ਸਿਲਸਿਲਾ ਉਕਾ ਹੀ ਮੁਕ ਚੁਕਾ ਹੈ। ਸਤਿਗੁਰ ਨਾਨਕ ਸਾਹਿਬ ਬਾਝੋਂ ਹੋਰ ਪੂਰਾ ਗੁਰੂ ਕੋਈ ਨਹੀਂ ਕਹਾ ਸਕਦਾ। ਗੁਰ ਨਾਨਕ ਸੱਚਾ ਪਾਤਸ਼ਾਹ ਰੰਗ ਰਤੜੇ ਗੁਰਮੁਖ ਜਨਾਂ ਦੇ ਰੰਗ ਰਤੜੇ ਘਟਾਂ ਅੰਦਰ ਹਰ ਦਮ ਮੌਜੂਦ ਹੈ ਅਤੇ ਜਿਹੋ ਜਿਹੀ ਸ਼ਰਧਾ ਕਰਿ ਗੁਰ ਨਾਨਕ ਸਾਹਿਬ ਜੀ ਨੂੰ ਅਰਾਧਦੇ ਹਨ ਤਿਥੇ ਹੀ ਗੁਰ ਨਾਨਕ ਸੱਚਾ ਪਾਤਸ਼ਾਹ, ਪੂਰਾ ਗੁਰੂ ਨਾਨਕ ਸਾਹਿਬ, ਪੂਰੀ ਬਣਤ ਬਣਾਇ ਕੇ ਪਰਤੱਖ ਦਰਸ਼ਨ ਦਿਖਾਇ ਦੇਂਦਾ ਹੈ। ਤਾਂਤੇ ਪੂਰੇ ਅਪੂਰੇ ਕੱਚ-ਪਿਚੇ ਗੁਰੂ ਦੀ ਗੁੰਜਾਇਸ਼ ਹੀ ਨਹੀਂ ਰਹਿੰਦੀ। ਸੱਚਾ ਸਤਿਗੁਰੂ, 'ਸਤਿਗੁਰ ਬਾਝਹੁ ਗੁਰੁ ਨਹੀ ਕੋਈ"* ਨਿਰਸੰਦੇਹ ਹੈ ਹੀ ਨਹੀਂ।

ਤਾਂਤੇ ਗੁਰੂ ਘਰ, ਗੁਰੂ ਸਾਹਿਬ ਸੱਚੇ ਸਤਿਗੁਰੂ ਦੇ ਦੀਖਿਅਕ ਗੁਰਮੁਖ ਜਨ ਨੂੰ ਹੀ ਇਹ ਵਡਾਈ ਪ੍ਰਾਪਤ ਹੈ। ਜਿਸ ਦੇ ਸਿਰ ਉਪਰ ਸਦਾ ਸਦਾ ਸੱਚਾ ਸਤਿ-ਗੁਰ ਨਾਨਕ ਦੇਵ ਹਰਦਮ ਹਾਜ਼ਰ ਨਾਜ਼ਰ ਹੈ ਉਸ ਨੂੰ ਕਿਸੈ ਵੀ ਗੱਲ ਦੀ ਥੁੜ ਨਹੀਂ ਰਹਿੰਦੀ। ਯਥਾ ਗੁਰਵਾਕ :—

ਸਿਰ ਊਪਰਿ ਠਾਢਾ ਗੁਰੁ ਸੂਰਾ ॥ ਨਾਨਕ ਤਾ ਕੇ ਕਾਰਜ ਪੂਰਾ ॥੭॥

(੨੨) ਗਉੜੀ ਸੁਖਮਨੀ ਮ: ੫, ਪੰਨਾ ੨੯੩

ਇਸ ਬਿਧਿ ਸੱਚੇ ਸਤਿਗੁਰੂ ਨੂੰ ਜੋ ਰੰਗ ਰਤੜਾ ਗੁਰਮੁਖ ਜਨ ਹਰਦਮ

---

* ਆਸਾ ਮ: ੩ ਪੱਟੀ ॥੧੩॥, ਪੰਨਾ ੪੩੫

ਹਿਰਦੇ ਵਿਚ ਵਸਾਈ ਰੱਖਦਾ ਹੈ, ਕੇਵਲ ਉਸੇ ਜਨ ਨੂੰ ਹੀ ਸੱਚੀ ਸੂਰਮਤਾਈ ਦੀ ਦਾਤਿ ਪ੍ਰਾਪਤ ਹੁੰਦੀ ਹੈ। ਗੁਰਮਤਿ ਅਨੁਸਾਰ ਸੱਚਾ ਸੂਰਮਾ ਸੋਈ ਕਹਾ ਸਕਦਾ ਹੈ ਜਿਸ ਨੂੰ ਸੱਚੇ ਸਤਿਗੁਰੂ ਦੀ ਨਿਕਟਤਾਈ ਵਾਲੀ ਸੱਚੀ ਦਾਤਿ ਪ੍ਰਾਪਤ ਹੋਵੇ। ਸੱਚੇ ਨਿਰਭੈ ਸੂਰਮੇ ਗੁਰੂ ਘਰ ਅੰਦਰ ਹੀ ਉਪਜੇ ਹਨ ਤੇ ਸਦਾ ਗੁਰੂ ਘਰ ਅੰਦਰ ਹੀ ਉਪਜਣਗੇ। ਤਿਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਦੀ ਜੁਗ ਜੁਗ ਵਡਿਆਈ ਅਤੇ ਨਿਕਟਤਾਈ ਪ੍ਰਾਪਤ ਹੁੰਦੀ ਰਹੇਗੀ। ਤਿਨ੍ਹਾਂ ਨੂੰ ਨਿਜ ਨਿਸ਼ਕਾਮ ਸੂਰਮਤਾ ਵਾਲੀ ਸੱਚੀ ਸਪਿਰਿਟ ਪ੍ਰਾਪਤ ਰਹੇਗੀ। ਉਹ ਸਦਾ ਹੀ ਜੰਗਾਂ ਜੁਧਾਂ ਵਿਚ ਨਿਰਭੈ ਅਤੇ ਬੇਪਰਵਾਹ ਹੋ ਕੇ ਆਤਮ-ਰੰਗਾਂ ਵਿਚ ਜੂਝਣਗੇ। ਸੱਚੀ ਸੂਰਮਤਾਈ, ਸੂਰਬੀਰਤਾ ਤਿਨ੍ਹਾਂ ਦੇ ਹੀ ਵਿਰਸੇ ਵਿਚ ਸਦੀਵ ਲਈ ਮਖ਼ਸੂਸ ਰਹੇਗੀ ਅਤੇ ਮਖ਼ਸੂਸ ਹੁੰਦੀ ਚਲੀ ਆਉਂਦੀ ਹੈ। ਸੱਚੇ ਸੂਰਮਿਆਂ ਵਾਲੀ ਸੱਚੀ ਸੂਰਮਗਤੀ ਕੇਵਲ ਤਿਨ੍ਹਾਂ ਨੂੰ ਹੀ ਪ੍ਰਾਪਤ ਹੋ ਸਕਦੀ ਹੈ ਜੋ ਆਤਮ-ਰੰਗਾਂ ਵਿਚ ਰੰਗ ਕੇ ਕੇਵਲ ਗੁਰੂ ਪਰਾਇਣ ਹੋ ਕੇ ਸਿਰਲੱਥ ਸਿਰ ਧੜ ਦੀ ਬਾਜ਼ੀ ਲਾਉਣਗੇ। ਆਤਮ-ਜੀਵਨ-ਰੰਗ ਦੇ ਚਲੂਲੇ ਰੰਗ ਕੇਵਲ ਸੱਚੀ ਗੁਰ-ਭਗਤੀ ਦੇ ਆਸਰੇ ਹੀ ਗੁਰਮੁਖ ਰੰਗ-ਰੱਤੜੀਆਂ-ਰੂੜ੍ਹੀਆਂ ਰੂਹਾਂ ਅੰਦਰ ਪਰਵੇਸ਼ ਹੋ ਸਕਦੇ ਹਨ ਅਤੇ ਤਿਨ੍ਹਾਂ ਨੂੰ ਹੀ ਸੱਚੀ ਸੂਰਮਤਾਈ ਵਾਲੇ ਸੁਭਾਗ ਪ੍ਰਾਪਤ ਹੁੰਦੇ ਹਨ।

ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥੧॥
(੧੧) ਸਲੋਕ ਮ: ੩, ਵਾਰ ਸਿਰੀਰਾਗ, ਪੰਨਾ ੮੬

ਗੁਰਵਾਕ ਦੇ ਭਾਵ ਅਨੁਸਾਰ ਸੱਚਾ ਸੂਰਮਾ ਅਤੇ ਬਹਾਦਰ ਸੋਈ ਜਨ ਹੈ ਜਿਸ ਨੇ ਆਪਣੇ ਅੰਦਰੋਂ ਦੁਸ਼ਟ 'ਅਹੰਕਰਣ ਮਈ' ਹਉਮੈ ਦਾ ਬਿਨਾਸ ਅਤੇ ਬੀਜ ਨਾਸ਼ ਕੀਤਾ ਹੈ। ਇਸ ਹਉਮੈ ਦਾ ਬਿਨਾਸ ਗੁਰਮਤਿ ਨਾਮ ਅਭਿਆਸ ਦੀ ਅਥਾਹ ਕਮਾਈ ਦੁਆਰਾ ਹੀ ਹੋ ਸਕਦਾ ਹੈ। ਗੁਰਮਤਿ ਨਾਮ ਅਭਿਆਸ ਕਮਾਈ ਦੇ ਪ੍ਰਤਾਪ ਕਰਕੇ ਹੀ ਹਉਮੈ ਅੰਦਰ ਸੱਚੀ ਗਰੀਬੀ (ਨਿੰਮ੍ਰਤਾ) ਆਉਂਦੀ ਹੈ। ਜਿਸ ਦੇ ਅੰਦਰ ਇਹ ਨਿੰਮ੍ਰਤਾ ਨਹੀਂ ਆਈ ਅਤੇ ਜਿਸ ਦੇ ਅੰਦਰੋਂ ਹਉਮੈ ਦਾ ਬਿਨਾਸ ਨਹੀਂ ਹੋਇਆ, ਉਸ ਦੇ ਅੰਦਰ ਸੱਚੀ ਸੂਰਮਤਾ ਕਦੇ ਆ ਹੀ ਨਹੀਂ ਸਕਦੀ। ਯਥਾ :—

ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ ॥(੯)
ਮਾਰੂ ਵਾਰ ਮ: ੩, ਪੰਨਾ ੧੦੮੯

ਬਲਕਿ ਸੱਚਾ ਸੂਰਮਾ ਉਹ ਹੈ ਜੈਸੇ ਕਿ ਅਗਲੇ ਗੁਰਵਾਕ ਦਾ ਭਾਵ ਹੈ—

ਸੂਰਬੀਰ ਧੀਰਜ ਮਤਿ ਪੂਰਾ ॥
ਸਹਜ ਸਮਾਧਿ ਧੁਨਿ ਗਹਿਰ ਗੰਭੀਰਾ...੨॥(੪॥੧੫॥੨੬)
ਰਾਮਕਲੀ ਮ: ੫, ਪੰਨਾ ੮੯੦-੯੧

ਇਸ ਗੁਰਵਾਕ ਦੇ ਭਾਵ ਅਨੁਸਾਰ ਸੱਚੀ ਬੀਰਤਾ ਵਾਲਾ ਸੂਰਮਾ ਸੋਈ

ਹੈ ਜਿਸ ਦੇ ਅੰਤਰ-ਆਤਮੇ ਸੱਚੀ ਧੀਰਜ ਰੂਪੀ ਸ਼ਾਂਤਮਈ ਆਉਂਦੀ ਹੈ। ਇਹ ਸੱਚੀ ਸ਼ਾਂਤਮਈ ਕੇਵਲ ਗੁਰਮਤਿ ਨਾਮ ਅਭਿਆਸ ਕਮਾਈ ਦੁਆਰਾ ਆ ਸਕਦੀ ਹੈ। ਗੁਰਮਤਿ ਦੇ ਰੰਗਾਂ ਵਿਚ ਰੰਗੀਜ ਕੇ ਨਾਮ ਅਭਿਆਸੀ ਜਨ ਦੀ ਐਸੀ ਸਹਿਜ ਸਮਾਧੀ ਲਗਦੀ ਹੈ ਕਿ ਉਸ ਨੂੰ ਆਪਣੇ ਸਰੀਰਕ ਅੰਗਾਂ ਦੀ ਸੁਧ ਬੁਧ ਹੀ ਨਹੀਂ ਰਹਿੰਦੀ। ਉਹ ਗਹਿਰ ਗੰਭੀਰੇ ਰੰਗਾਂ ਵਿਚ ਲਿਵਲੀਨ ਹੋ ਜਾਂਦਾ ਹੈ। ਜਿਸ ਦੇ ਆਪੇ ਦਾ ਅਭਾਵ ਨਹੀਂ ਹੋਇਆ, ਉਸ ਨੇ ਹੋਰਤ ਜਗਤ ਨੂੰ ਕੀ ਪ੍ਰਬੋਧਨਾ ਸੋਧਨਾ ਹੈ। ਜਿਸ ਦੇ ਅੰਦਰੋਂ ਅਹੰਕਾਰ ਨਹੀਂ ਮਰਿਆ, ਉਸ ਨੇ ਦੂਜਿਆਂ ਨੂੰ ਕੀ ਮਾਰ ਸਕਣਾ ਹੈ। ਜਿਸ ਦਾ ਅੰਦਰਲਾ ਭਉ ਨਹੀਂ ਗਿਆ, ਉਹ ਪੁਰਸ਼ ਹੋਰਨਾਂ ਤੇ ਭਾਰੂ ਹੋ ਹੀ ਨਹੀਂ ਸਕਦਾ। ਅੰਦਰਲੇ ਭਉ ਗਏ ਬਿਨਾਂ ਨਿਰਭੈਤਾ (ਸੱਚੀ ਸੂਰਮਤਾ) ਆ ਵੀ ਨਹੀਂ ਸਕਦੀ। ਗੁਰਮਤਿ ਨਾਮ ਅਭਿਆਸ ਦੀ ਅਟੁਟ ਕਮਾਈ ਦੇ ਤੁਫ਼ੈਲ ਸੱਚੇ ਸਹਿਜ ਰੰਗਾਂ ਵਿਚ ਲੀਨ ਹੋ ਕੇ ਸੱਚੀ ਨਿਰਭੈਤਾ ਪ੍ਰਾਪਤ ਹੋਈ ਬਾਝੋਂ, ਸੱਚੀ ਸੂਰਮਤਾ ਕਿਥੇ? ਸੱਚੇ ਸੂਰਮੇ ਉਹ ਹਨ ਜੋ ਆਪਾ ਖੋਇ ਕੇ, ਆਪਾ ਬਿਗੋਇ ਕੇ, ਇਸ ਲੋਕ ਅੰਦਰ ਅਤੇ ਪਰਲੋਕ ਅੰਦਰ ਸੱਚੜਾ ਮਾਣ ਪਾਉਂਦੇ ਹਨ। ਯਥਾ ਗੁਰਵਾਕ :—

ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥੩॥

(੪॥੨) ਵਡਹੰਸੁ ਮ: ੧, ਪੰਨਾ ੫੮੦

ਸੱਚਾ ਸੂਰਮਾ ਉਹੀ ਹੈ ਜਿਸ ਨੇ ਪ੍ਰਿਥਮ ਆਪਣਾ ਆਪ ਮਿਟਾਇਆ ਹੈ-ਤੇ ਆਪਣਾ ਆਪ ਮਿਟਾਇ ਕੇ ਹੀ ਸੱਚੀ ਦੀਨਤਾ (ਗ਼ਰੀਬੀ) ਆਉਂਦੀ ਹੈ। ਐਸੀ ਦੀਨਤਾ ਵਾਲਾ ਗੁਰਮੁਖ ਜਨ ਹੀ ਅੰਦਰੋਂ ਬਾਹਰੋਂ ਦੀਨ ਗਰੀਬ ਹੋਇ ਕੇ ਦੀਨਾਂ ਗਰੀਬਾਂ ਲਈ ਜੂਝ ਸਕਦਾ ਹੈ। ਯਥਾ ਗੁਰਵਾਕ :—

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥ ੨॥

ਰਾਗ ਮਾਰੂ, ਸਲੋਕ ਕਬੀਰ, ਪੰਨਾ ੧੧੦੫

ਆਪਾ-ਪ੍ਰਸਤ ਆਦਮੀ, ਜਿਸ ਨੇ ਆਪਣੇ ਤਨ ਦੀ ਰਖਿਆ ਨੂੰ ਹੀ ਮੁਖ ਰਖਿਆ ਹੈ, ਉਹ ਐਵੇਂ ਹੀ ਡਰ ਡਰ ਮਰਦਾ ਹੈ ਅਤੇ ਇਸ ਮਰਨ ਤੋਂ ਬਚਣ ਲਈ ਬਿਰਥਾ ਹੀ ਆਪਣੇ ਆਪ ਨੂੰ ਲੁਕਾਉਂਦਾ ਫਿਰਦਾ ਹੈ, ਉਸ ਨੇ ਪਰਉਪਕਾਰ ਦੀ ਖ਼ਾਤਰ ਕੀ ਮਰਨਾ ਹੋਇਆ ? ਜਿਹੜਾ ਸੱਚਾ ਸੂਰਮਾ ਗੁਰਮੁਖ ਜਨ ਹੈ ਉਹ ਰਣ-ਤਤਿਆਂ ਵਿਚ ਵੀ ਨਹੀਂ ਡਰਦਾ। ਯਥਾ ਗੁਰਵਾਕ:—

ਸੂਰੁ ਕਿ ਸਨਮੁਖ ਰਨ ਤੇ ਡਰਪੈ...॥੧॥(੨॥੨॥੧੭)

ਗਉੜੀ ਕਬੀਰ ਜੀ, ਪੰਨਾ ੩੩੯

ਉਹ ਸੂਰਮਾ ਕੀ ਆਖ, ਜੋ ਸਨਮੁਖ ਜੂਝਣੋਂ ਡਰੇ ਅਤੇ ਰਣ-ਤੱਤੇ ਵਿਚੋਂ ਭੱਜ

ਨਿਕਲੇ। ਜਿਸ ਗੁਰਮੁਖ ਜਨ ਨੇ ਅਥਾਹ ਗੁਰਮਤਿ ਨਾਮ ਦੀ ਕਮਾਈ ਦੇ ਪ੍ਰਤਾਪ ਸੇਤੀ ਆਪਣਾ ਆਪ ਉੱਕਾ ਹੀ ਗਵਾਇਆ ਹੋਇਆ ਹੁੰਦਾ ਹੈ, ਉਹੀ ਰਣ ਤੱਤੇ ਵਿਚ ਪੂਰਾ ਉਤਰਦਾ ਹੈ। ਗੁਰਮਤਿ ਰੰਗਾਂ ਵਿਚ ਲੀਨ ਹੋ ਕੇ ਉਸ ਨੂੰ ਸੱਚੀ ਨਿਰਭੈਤਾ ਪ੍ਰਾਪਤ ਹੀ ਰਹਿੰਦੀ ਹੈ। ਉਸ ਨੂੰ–

ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ...੧॥(੫॥੧੮)
ਸਿਰੀਰਾਗੁ ਮ: ੧, ਪੰਨਾ ੨੦

ਗੁਰਵਾਕ ਦੇ ਭਾਵ ਅਨੁਸਾਰ ਸਦਾ ਸਦਾ ਲਈ ਆਪਣਾ ਸੀਸ ਤਲੀ ਉਤੇ ਰੱਖੀ ਫਿਰਨ ਲਈ, ਗੁਰਦਵਾਰਿਓਂ ਸੱਚੜੀ ਸੂਝ ਬੂਝ ਅਤੇ ਉਤਸ਼ਾਹ ਮਈ ਤਕੀਆ-ਤਾਣ ਪ੍ਰਾਪਤ ਹੀ ਰਹਿੰਦਾ ਹੈ। ਪਰਉਪਕਾਰ ਦੀ ਖ਼ਾਤਰ ਉਸ ਨੂੰ ਮਰ ਮਿਟਣਾ ਖੱਬੇ ਹੱਥ ਦੀ ਖੇਡ ਹੀ ਦਿਸਦੀ ਰਹਿੰਦੀ ਹੈ। ਤਾਂਤੇ ਸਿਧ ਹੋ ਗਿਆ ਕਿ ਸੱਚੀ ਸੂਰਮਤਾ ਕੇਵਲ ਗੁਰਮਤਿ ਨਾਮ ਅਭਿਆਸ ਕਮਾਈ ਵਾਲੇ ਗੁਰਮੁਖ ਜਨਾਂ ਨੂੰ ਹੀ ਪ੍ਰਾਪਤ ਹੁੰਦੀ ਹੈ। ਗੁਰੂ ਘਰ ਤੋਂ ਬਾਹਰ ਨਾ ਹੀ ਸੱਚੜੀ ਸ਼ਾਂਤਮਈ (ਧੀਰਜਤਾ), ਨਾ ਹੀ ਸੱਚੀ ਸੂਰਬੀਰਤਾ ਪ੍ਰਾਪਤ ਹੋ ਸਕਦੀ ਹੈ। ਸੱਚੇ ਵਾਹਿਗੁਰੂ ਦੇ ਰੰਗਾਂ ਵਿਚ ਰਤੇ ਬਿਨਾਂ ਸਚੀ ਸੂਰਮਤਾ ਆਉਂਦੀ ਹੀ ਨਹੀਂ। ਤਾਂਤੇ ਇਹ ਸੱਚੜਾ ਆਤਮ ਚਲੂਲੀ ਰੰਗ ਜਿਸ ਗੁਰਮੁਖ ਜਨ ਨੂੰ ਹਰਦਮ ਚੜ੍ਹਿਆ ਹੀ ਰਹਿੰਦਾ ਹੈ, ਉਹੀ ਜਨ ਚੜ੍ਹਦੀਆਂ ਕਲਾਂ ਵਾਲੀ ਸੱਚੜੀ ਸੂਰਬੀਰਤਾ ਦੇ ਰੰਗਾਂ ਵਿਚ ਰੱਤਿਆ ਮੱਤਿਆ ਜਾਣੋ। ਇਹ ਸੱਚੜਾ ਰੰਗ ਚੜ੍ਹਦੀਆਂ ਕਲਾਂ ਵਾਲਾ ਕੇਵਲ ਗੁਰੂ ਨਾਨਕ ਸਾਹਿਬ ਦੇ ਘਰ ਅੰਦਰ ਹੀ ਹੈ, ਏਦੂੰ ਬਾਹਰ ਹਰਗਿਜ਼ ਨਹੀਂ। ਸੱਚੀ ਸੂਰਮਤਾਈ ਭੀ ਇਨ੍ਹਾਂ ਹੀ ਸੱਚੜੇ ਗੁਰਮਤਿ ਰੰਗਾਂ ਤੋਂ ਚੜ੍ਹਦੀ ਕਲਾ ਵਿਖੇ ਆਉਂਦੀ ਹੈ। ਸੱਚੀ ਨਿੰਮ੍ਰਤਾ, ਸੱਚੜੀ ਸ਼ਾਂਤਮਈ ਗੁਰਮੁਖਾਂ ਦੇ ਹਿਰਦਿਆਂ ਵਿਚ ਹੀ ਵਸਦੀ ਹੈ, ਹੋਰ ਕਿਤੇ ਨਹੀਂ। ਅਤੇ ਇਨ੍ਹਾਂ ਆਪਾ ਅਭਾਵ ਹੋਏ ਸੱਚੇ ਨਿਮਰੀਭੂਤ-ਰਿਦ-ਸ਼ਾਂਤੀਆਂ ਨੂੰ ਹੀ ਗੁਰੂ ਦੁਆਰਿਓਂ ਸੱਚੜੀ ਸੂਰਮਤਾਈ ਦੀ ਦਾਤਿ ਮਿਲਦੀ ਹੈ। ਹਉਮੈ ਹੰਕਾਰ ਦੇ ਮਿਟੇ ਹਟੇ ਬਿਨਾਂ ਨਾ ਹੀ ਸੱਚੜੀ ਸ਼ਾਂਤਮਈ ਦੀ ਦਾਤਿ ਇਲਾਹੀ ਨਸੀਬ ਹੁੰਦੀ ਹੈ ਅਤੇ ਨਾ ਹੀ ਇਸ ਸੱਚੜੀ ਸੂਰਮਤਾਈ ਵਾਲਾ ਸੱਚਾ ਸੂਰਜ ਉਦੇ ਹੁੰਦਾ ਹੈ।

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥(੫੬੦)

ਗੁਰਵਾਕ ਦਾ ਭਾਵ ਇਹ ਹੈ ਕਿ ਕੇਵਲ ਨਾਮ ਦਵਾਰਾ ਹੀ ਹਉਮੈ ਹੰਕਾਰ ਬਿਨਸਦਾ ਹੈ। ਜਦ ਤਾਈਂ ਇਹ ਮਨ ਹਉਮੈ ਦੀਆਂ ਲਹਿਰਾਂ ਵਿਚ ਹੈ, ਤਦ ਤਾਈਂ ਇਸ ਦੀ ਘਾਲ ਕਮਾਈ, ਭਾਵ ਭਗਤੀ ਮਈ ਸੇਵਾ ਸਭ ਬਿਰਥੀ ਹੀ ਜਾਂਦੀ ਹੈ। ਯਥਾ ਗੁਰਵਾਕ–

ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੧॥(੪॥੯)
ਵਡਹੰਸੁ ਮ: ੩, ਪੰਨਾ ੫੬੦

ਲੋਕੀ ਐਵੇਂ ਹੀ ਸ਼ਾਂਤਮਈ ਸ਼ਾਂਤਮਈ ਕੂਕਦੀ ਹੈ ਅਤੇ ਹਉਮੈ ਵਿਚ ਹੀ ਕੂਕਦੀ ਹੈ। ਸੱਚੜੀ ਸ਼ਾਂਤਮਈ ਨਾ ਕਿਸੇ ਨੂੰ ਪ੍ਰਾਪਤ ਹੋਈ ਹੈ ਨਾ ਹੋਣੀ ਹੈ। ਜਿਥੇ ਹੋਈ ਹੈ ਉਥੇ ਹਉਮੈ ਦਾ ਉਕਾ ਹੀ ਅਭਾਵ ਹੋ ਗਿਆ ਹੈ । ਉਥੇ ਕੇਵਲ ਸੱਚੜੀ ਸੂਰਮਤਾਈ ਵਾਲੀ ਗਤੀ ਕਲਿਆਣ ਮਈ ਹੈ। ਇਹ ਸਭ ਸਦਕਾ ਗੁਰਮਤਿ ਨਾਮ ਦੇ ਰੰਗਾਂ ਵਿਚ ਰੰਗੀਜਣ ਦਾ ਹੀ ਹੈ । ਉਹ ਸ਼ਖ਼ਸ ਉੱਕੇ ਹੀ ਕੂੜਾਵੇ ਹਨ ਜੋ ਇਸ ਸੱਚੜੀ ਲਿਵਲੀਨਤਾ ਬਿਨਾ ਹੀ ਸ਼ਾਂਤਮਈ ਅਤੇ ਸੂਰਮਤਾਈ ਲਭਦੇ ਹਨ। ਆਮ ਲੋਕੀ ਹਨੇਰੇ ਵਿਚ ਅੱਕੀਂ ਪਲਾਹੀਂ ਹੱਥ ਮਾਰਦੇ ਫਿਰਦੇ ਹਨ; ਉਨ੍ਹਾਂ ਨੂੰ ਲੱਭਦਾ ਲੁੱਭਦਾ ਕੁਝ ਵੀ ਨਹੀਂ। ਗੁਰੂ ਨਾਨਕ ਦੇਵ ਜੀ ਦੀ ਸ਼ਰਨੀ ਆਇਆਂ ਹੀ ਇਸ ਲੱਭਤਾ ਦਾ ਚਾਨਣ ਦਿਸਦਾ ਹੈ। ਤਾਂਤੇ ਜਿਸ ਜਨ ਨੂੰ ਸੱਚੀ ਸੂਰਮਤਾ ਦਰਕਾਰ ਹੈ, ਉਹ ਸਗਲ ਹਉਮੈ ਤਿਆਗ ਕੇ ਸੱਚੇ ਸਤਿਗੁਰੂ ਗੁਰੂ ਨਾਨਕ ਦੀ ਸ਼ਰਨੀ ਆਵੇ। ਇਸ ਸੱਚੜੇ ਦਰ ਘਰ ਤੋਂ ਗੁਰਮਤਿ ਨਾਮ ਮਈ ਦੀਖਸ਼ਾ ਦੀਆਂ ਸੱਚੀਆਂ ਮੁਰਾਦਾਂ ਪਾਵੇ, ਤਾਂ ਹੀ ਉਸ ਨੂੰ ਸੱਚੀ ਸੂਰਮਤਾ ਦੇ ਰੰਗ ਚੜ੍ਹ ਸਕਦੇ ਹਨ, ਐਵੇਂ ਨਹੀਂ।

ੴ
ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਿਹ ॥

# ਗਜਾਉਣ ਜੋਗ ਜੈਕਾਰਾ

ਜਗਤ ਗੁਰੂ ਸ੍ਰੀ ਗੁਰੂ ਨਾਨਕ ਦਸਮੇਸ਼ ਜੀ ਸਾਰੇ ਜਗਤ ਦਾ ਉਧਾਰ ਕਰਨ ਆਏ। ਸਾਰੇ ਦੇਸ਼ਾਂਤਰਾਂ ਨੂੰ ਉਭਾਰਨ ਹਿਤ ਦਸਾਂ ਗੁਰੂ ਜੋਤਿ-ਜਾਮਿਆਂ ਵਿਚ ਅਵਤਾਰ ਧਾਰਿਆ। ਇਕ ਅਕਾਲ ਪੁਰਖ ਦਾ ਨਾਮ ਜਪਾਇਆ। ਇਕੋ ਅਕਾਲ ਦੀ ਉਪਾਸ਼ਨਾ ਦ੍ਰਿੜ੍ਹਾਈ ਵਿਚਾਰੀ। ਇਕੋ ਅਕਾਲ ਦੇ ਨਾਮ ਦੀ ਸੱਚੀ ਉਪਾਸ਼ਨਾ ਦਾ ਸੱਚਾ ਢੋਆ ਨਵਖੰਡ ਪ੍ਰਿਥਵੀ ਵਿਖੇ ਢੋਇ ਕੇ ਚਾਰ ਕੁੰਟ ਚੌਦਾਂ ਭਵਨਾਂ ਨੂੰ ਗੁਰੂ ਸਾਹਿਬ ਨੇ ਤਾਰਿਆ, ਉਭਾਰਿਆ, ਉਧਾਰਿਆ। ਇਸ ਡਿਸਕਵਰ (Discover) ਹੋ ਚੁਕੇ ਭਾਰਤ ਖੰਡ ਵਿਖੇ ਹੀ ਨਹੀਂ, ਬਲਕਿ ਅਨੇਕਾਂ ਅਤੇ ਅਣਗਿਣਤ ਗੁਪਤ ਪਰਗਟ ਦੀਪਾਂ, ਲੋਆਂ, ਖੰਡਾਂ, ਬ੍ਰਹਿਮੰਡਾਂ, ਅਣਦਿਸਦੇ ਮੰਡਲਾਂ ਮਈ ਸ੍ਰਿਸ਼ਟੀਆਂ ਵਿਖੇ ਆਪਣੇ ਸੱਚੇ ਮਿਸ਼ਨ ਦਾ ਡੰਕਾ ਬਜਾਇਆ, ਨਾਮ ਦਾ ਖੰਡਾ ਖੜਕਾਇਆ ਅਤੇ ਅਕਾਲ ਨੈਸਾਨੀ ਝੰਡਾ ਝੁਲਾਇਆ, ਇਕ ਅਕਾਲ ਦੇ ਨਾਮ ਦਾ ਹੀ ਜੈਕਾਰਾ ਗਜਾਇਆ। ਸਰਬ ਦੇਸਾਂ ਦੇ ਸਾਂਝੇ ਮਾਲਕ, ਸਭ ਮਾਲਕਾਂ ਦੇ ਸਾਂਝੇ ਪ੍ਰਤਿਪਾਲਕ, ਇਕ ਅਕਾਲ ਪੁਰਖ ਦਾ ਜੈ-ਜੈਕਾਰ ਗਜਾਇਆ।

ਇਸ ਜੈ-ਜੈਕਾਰੀ ਸਰਬੱਗ ਜੈਕਾਰੇ ਦੇ ਸਾਹਮਣੇ ਹੋਰ ਸਰਬੱਤਰ ਅਲਪੱਗ ਜੈਕਾਰੇ ਹੇਚ ਹਨ, ਸਭ ਮਾਨਵੀ ਕਿਰਤ ਦੇ ਫਿਰਕੂ ਜੈਕਾਰੇ ਹਨ। "ਜੈ ਰਾਮ ਜੀ ਕੀ" ਸ੍ਰੀ ਰਾਮ ਚੰਦਰ ਜੀ ਦੇ ਉਪਾਸ਼ਕਾਂ ਦਾ ਫਿਰਕੂ ਜੈਕਾਰਾ ਹੈ। "ਜੈ ਸੀਤਾ ਰਾਮ" ਹੋਰ ਭੀ ਤੰਗ ਦਾਇਰੇ ਵਾਲੇ ਫਿਰਕੂਆਂ ਦਾ ਜੈਕਾਰਾ ਹੈ। "ਰਾਧੇ ਕ੍ਰਿਸ਼ਨ ਕੀ ਜੈ" ਸ੍ਰੀ ਕ੍ਰਿਸ਼ਨ ਜੀ ਅਤੇ ਰਾਧਕਾਂ ਦੇ ਫ਼ਿਰਕੂ ਉਪਾਸ਼ਕਾਂ ਦਾ ਜੈਕਾਰਾ ਹੈ। ਫ਼ੀ ਜ਼ਮਾਨੀਏ ਮਹਾਤਮਾ ਗਾਂਧੀ ਜੀ ਕੀ ਜੈ ਵਾਲਾ ਜੈਕਾਰਾ ਅਤੇ ਇਸ ਪ੍ਰਕਾਰ ਦੇ ਹੋਰ ਮਹਾਤਮਾਵਾਂ ਦੇ ਜੈਕਾਰੇ, ਭਿੰਨ ਭਿੰਨ ਸਿਆਸੀ ਲੀਡਰਾਂ ਦੇ ਨਾਵਾਂ ਦੇ ਜੈਕਾਰੇ ਤਾਂ ਨਿਰੋਲ ਮੜ੍ਹਾ-ਪ੍ਰਸਤੀ ਵਾਲੇ ਨਿਹਾਇਤ ਹੀ ਅਲਪੱਗ ਫਿਰਕੂ ਜੈਕਾਰੇ ਹਨ। ਆਲਮਗੀਰ ਸਰਬੱਗਤਾ ਅਤੇ ਮਹੱਤਤਾ ਵਾਲੇ ਇਕ ਅਕਾਲ ਦੇ ਜੈਕਾਰੇ ਸਮਸਰ (ਤੁੱਲ) ਹੋਰ ਕੋਈ ਜੈਕਾਰਾ ਨਹੀਂ, ਸਭ ਅਹੰਗਤਾ-ਮਈ ਫਿਰਕੂ ਜੈਕਾਰੇ ਹਨ।

ਅਤਿਅੰਤ ਅਫ਼ਸੋਸ ਦੀ ਗੱਲ ਕਿ ਆਨ-ਮਤੀਆਂ ਦੇ ਦੇਖਾ ਦੇਖੀ ਅਤੇ ਰੀਸਾ ਰੀਸੀ ਇਸ ਪ੍ਰਕਾਰ ਦੇ ਫ਼ਿਰਕੂ ਜੈਕਾਰਿਆਂ ਵਾਲੀ ਬੀਮਾਰੀ ਸਾਡੇ ਗੁਰਮਤਿ ਅਵਲੰਬੀ ਖਾਲਸਾ ਪੰਥ ਦੇ ਲੀਡਰ-ਭੂਸ਼ਕੀ (ਲੀਡਰਾਂ ਵਾਂਗ ਸਜੇ ਫਬੇ ਹੋਏ) ਨਮਾ-ਇੰਦਿਆਂ ਵਿਖੇ ਭੀ ਆ ਵੜੀ ਹੈ। ਪਹਿਲੀ ਬੀਮਾਰੀ ਤਾਂ ਲੋਥ-ਭੂਸ਼ਨੀ ਲੀਡਰਾਂ ਦੇ ਜਲੂਸ ਕੱਢਣ ਦੀ ਅਸਾਡੇ ਪੰਥ ਅਵਲੰਬੀਆਂ ਦੇ ਭਿੰਨ ਭਿੰਨ ਬਣ ਬੈਠੇ ਪਾਟੋ-ਧਾੜੀ ਗਰੁਪਾਂ ਵਿਚ ਆ ਪਈ ਸੀ, ਮਹਿਜ਼ ਅਨਮੱਤੀਆਂ ਦੀ ਕੁਚਾਲੇ ਚਲ ਕੇ। ਜਲੂਸ ਲੋਥਕੀ ਬੀਮਾਰੀ ਦੇ ਨਾਲੋ ਨਾਲ ਹੀ ਲੀਡਰ-ਭੂਸ਼ਕੀ ਜੈਕਾਰਿਆਂ ਦੀ ਇੱਲਤ ਭੀ ਆ ਚਿੰਮੜੀ। ਜਦੋਂ ਇਕ ਗਰੁਪ ਦੇ ਲੀਡਰ ਦੀ ਜਲੂਸ-ਜੈਕਾਰੀ-ਸਲਾਮੀ ਹੋਣ ਲੱਗੀ ਤਾਂ ਦੂਜੇ ਗਰੁਪ ਦੇ ਲੀਡਰਾਂ ਨੇ ਓਦੂੰ ਵਧ ਕੇ ਰੀਸ ਦੀ ਘੜੀਸ ਕੀਤੀ। 'ਸਤਿ ਸ੍ਰੀ ਅਕਾਲ' ਦਾ ਆਦਰਸ਼ਕ ਜੈਕਾਰਾ ਛੱਡ ਕੇ ਆਪੋ ਆਪਣੀ ਜੈਕਾਰ ਕਰਾਉਣ ਲਗ ਪਏ। ਬਾਵਲੇ ਲੋਕ ਫੋਕੀ ਵਡਿਆਈ ਮਈ ਕੁਲਹਾਂ ਦੇਣ ਵਾਲੇ ਅਤੇ ਲੈਣ ਵਾਲੇ ਓਦੂੰ ਭੀ ਭਾਰੇ ਨਿਰਲੱਜ ਯਥਾ ਗੁਰਵਾਕ:— "ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ"* ਆਪਣੀ ਚੂੰਹਗਤਾ ਨਾਲ ਫੁੱਲਿਆ ਹੋਇਆ ਚੂਹਾ ਅਜੇ ਮਾਣ ਨਹੀਂ ਸੀ, ਅਫਰੇਮੇ ਨਾਲ ਆਫ਼ਰੇ ਹੋਏ ਚੂਹੇ ਨੂੰ ਫੋਕੀ ਵਡਿਆਈ ਦਾ ਛੱਜ ਚਿੰਮੜ ਗਿਆ ਹੈ, ਉਹ ਖੱਡ ਵਿਚ ਕਿਵੇਂ ਵੜੇ, ਉਹ ਤਾਂ ਅੱਗੇ ਹੀ ਮਿਉਂਦਾ ਨਹੀਂ ਸੀ—"ਚੂਹਾ ਖਡ ਨ ਮਾਵਈ ਤਿਕੁਲਿ ਬੰਨ੍ਹੈ ਛਜ॥"*

ਫੇਰ ਇੱਕ ਹੋਰ "ਜ਼ਿੰਦਾ ਬਾਦ" ਅਵਾਜ਼ੇ ਦਾ ਉਧਮੂਲ ਕਮਿਊਨਿਸਟੀ ਨੇਤਿਆਂ ਵਲੋਂ ਚੱਲਿਆ। ਉਹ ਭੀ ਰੀਸੋ ਰੀਸੀ ਅਸਾਡੇ ਪੰਥ ਅੰਦਰ ਆ ਘੁਸੜਿਆ। ਇਸ ਅਵਾਜ਼ੇ ਦੀ ਐਸੀ ਭਰਮਾਰ ਪਈ ਕਿ ਸਾਰੇ ਫ਼ਿਰਕੂ ਜੈਕਾਰੇ ਮਾਤ ਹੋ ਗਏ। ਜਿਧਰ ਵੇਖੋ ਅਲਪੱਗ ਆਗੂਆਂ ਅਤੇ ਜਣੇ ਖਣੇ ਲੀਡਰਾਂ ਨੂੰ ਜ਼ਿੰਦਾ ਬਾਦ ਦੀਆਂ ਅਲਾਹੁਣੀਆਂ ਮਿਲਣ ਲੱਗ ਪਈਆਂ ਹਨ। ਤਿਸ ਦੇ ਮੁਕਾਬਲੇ ਵਿਚ ਵਿਰੋਧੀ ਜਮਾ-ਇਤ ਨੂੰ, ਕੱਚੀ ਸਰਕਾਰ ਨੂੰ 'ਮੁਰਦਾ ਬਾਦ' ਦੀਆਂ ਝੰਡੀਆਂ ਦਿਖਾਉਣ ਲੱਗ ਗਏ। ਜਿਹੜੀ ਕਾਂਗਰਸੀ ਜਮਾਇਤ ਗੋਰਾ-ਸ਼ਾਹੀ ਆਟੋ ਕਰੇਸੀ (ਇਕ-ਪੁਰਖਾ ਰਾਜ) ਨੂੰ 'ਮੁਰਦਾ ਬਾਦ' ਦੀਆਂ ਸਲਵਾਤਾਂ ਸੁਣਾਉਂਦੀ ਸੀ ਅਤੇ ਹੁਣ ਤਾਈਂ ਸੁਣਾਉਂਦੀ ਰਹੀ ਹੈ, ਉਸੇ ਕਾਂਗਰਸੀ ਜਮਹੂਰੀਅਤ ਵਾਲੀ ਸੱਜਰੀ ਬਣੀ ਸਰਕਾਰ (ਗਵਰਨਮੈਂਟ) ਨੂੰ ਹੀ ਹੁਣ ਉਹੀ ਸਲਵਾਤਾਂ "ਕਾਂਗਰਸ ਮੁਰਦਾ ਬਾਦ" ਵਿਰੋਧੀਆਂ ਵਲੋਂ ਮਿਲ ਰਹੀਆਂ ਹਨ। ਗੱਲ ਕੀ, ਇਹ ਬਿਮਾਰੀ ਐਸੀ ਫੈਲੀ ਹੈ ਕਿ ਦਿਨੋ ਦਿਨ ਛੂਤ ਦੇ ਰੋਗ ਵਾਂਗੂ ਵਧਦੀ ਹੀ ਜਾਂਦੀ ਹੈ। ਚਾਹੇ ਕਿਤਨੀਆਂ ਹੀ ਵਡੀਆਂ ਤੋਂ ਵਡੀਆਂ ਸ਼ੁਹਰਤ ਕਰਕੇ ਵੱਡੀਆਂ ਵਿਅਕਤੀਆਂ ਹੋਣ, ਆਖ਼ਰ ਤੇ ਅਲਪੱਗ ਹਸਤੀਆਂ ਹੀ

---

*ਸਲੋਕ ਮ: ੧, ਵਾਰ ਮਲਾਰ, ਪੰਨਾ ੧੨੮੬

ਹਨ। ਜਿਨ੍ਹਾਂ ਨੇ ਓੜਕ ਇਸ ਦੁਨੀਆ ਵਿਚ ਕਾਇਮ ਦਾਇਮ ਰਹਿਣਾ ਹੀ ਨਹੀਂ, ਉਨ੍ਹਾਂ ਨੂੰ ਜ਼ਿੰਦਾ ਬਾਦ ਆਖਿਆਂ, ਲੋਕਾਂ ਦੇ ਮੂੰਹੋਂ ਭਾਖਿਆਂ, ਕਿਹੜੇ ਜ਼ਿੰਦਾ ਬਾਦ ਮਿਹਰੰਮਤ ਦੇ ਸਦਜੀਵਨੀ ਟੌਰੇ ਲੱਗ ਜਾਂਦੇ ਹਨ। "ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥ ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥"* ਸ੍ਰੀ ਦਸਮੇਸ਼ ਜੀ ਨੇ ਕਿਆ ਖੂਬ ਵਾਕ ਸ੍ਰੀ ਮੁਖ ਤੋਂ ਉਚਾਰਨ ਕੀਤੇ ਹਨ :—

ਸਵਯਾ—ਕਾਲ ਹੀ ਪਾਇ ਭਯੋ ਭਗਵਾਨ
ਸੁ ਜਾਗਤ ਯਾ ਜਗ ਜਾ ਕੀ ਕਲਾ ਹੈ ॥
ਕਾਲ ਹੀ ਪਾਇ ਭਯੋ ਬ੍ਰਹਮਾ ਸਿਵ
ਕਾਲ ਹੀ ਪਾਇ ਭਯੋ ਜੁਗੀਆ ਹੈ ॥
ਕਾਲ ਹੀ ਪਾਇ ਸੁਰਾਸੁਰ ਗੰਧ੍ਰਬ
ਜੱਛ ਭੁਜੰਗ ਦਿਸਾ ਬਿਦਿਸਾ ਹੈ ॥
ਔਰ ਸੁਕਾਲ ਸਭੈ ਬਸ ਕਾਲ ਕੇ
ਏਕ ਹੀ ਕਾਲ ਅਕਾਲ ਸਦਾ ਹੈ ॥੯੪॥

ਬਚਿਤ੍ਰ ਨਾਟਕ, ਅਧਿਆਇ ੧

ਤਾਂਤੇ ਇਕ ਅਕਾਲ ਪੁਰਖ ਦਾ ਜੈਕਾਰਾ, "ਸਤਿ ਸ੍ਰੀ ਅਕਾਲ" ਵਾਲਾ ਜੈਕਾਰਾ ਹੀ ਗਜਾਉਣ ਜੋਗ ਸੱਚਾ ਜੈਕਾਰਾ ਹੈ। ਹੋਰ ਸਭ ਕੱਚੇ ਅਤੇ ਕੱਚ-ਮਤੀਏ ਜੈਕਾਰੇ ਹਨ। "ਕ੍ਰਿਸ਼ਨ ਜੀ ਕੀ ਜੈ" ਜਾਂ "ਰਾਮ ਜੀ ਕੀ ਜੈ" ਵਾਲੇ ਜੈਕਾਰੇ ਅਤੇ ਇਸ ਪ੍ਰਕਾਰ ਦੇ ਹੋਰ ਜੈਕਾਰੇ ਕੁਛ ਅਹਿਮੀਅਤ ਹੀ ਨਹੀਂ ਰੱਖਦੇ। ਯਥਾ ਸ੍ਰੀ ਦਸਮੇਸ਼ ਮੁਖਵਾਕ :—

ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਇ ॥
ਕਿਤੇ ਰਾਮ ਸੇ ਮੇਟਿ ਡਾਰੇ ਉਪਾਇ ॥
ਮਹਾਂ ਦੀਨ ਕਿਤੇ ਪ੍ਰਿਥੀ ਮਾਂਝ ਹੂਏ ॥
ਸਮੈ ਆਪਨੀ ਆਪਨੀ ਅੰਤ ਮੂਏ ॥੨੭॥
ਜਿਤੇ ਅਉਲੀਆ ਅੰਬੀਆ ਹੋਇ ਬੀਤੇ ॥
ਤਿਤਿਓ ਕਾਲ ਜੀਤਾ, ਨਾ ਤੇ ਕਾਲ ਜੀਤੇ ॥
ਜਿਤੇ ਰਾਮ ਸੇ ਕ੍ਰਿਸਨ ਹੋਇ ਬਿਸ਼ਨ ਆਏ ॥
ਤਿਤਿਓ ਕਾਲ ਖਪਿਓ ਨ ਤੇ ਕਾਲ ਘਾਏ ॥੨੮॥

ਬਚਿਤ੍ਰ ਨਾਟਕ, ਅਧਿਆਇ ੧

ਇਸ ਸ੍ਰੀ ਦਸਮੇਸ਼ ਮਹਾਂਵਾਕ ਦੀ ਰੌਸ਼ਨੀ ਤਲੇ ਜਦ ਵਡੇ ਵਡੇ ਔਲੀਆ ਅੰਬੀਆ ਅਤੇ ਅਵਤਾਰ ਸਭ ਬਿਨਾਸਮਾਨ ਹਨ, ਤਾਂ ਉਨ੍ਹਾਂ ਦੇ ਨਾਮਾਂ ਤੇ ਅਲਪੱਗ ਪੁਰਸ਼ਾਂ ਦੇ ਰਚੇ ਅਲਪੱਗ ਜੈਕਾਰੇ ਕੀ ਹੈਸੀਅਤ ਰਖਦੇ ਹਨ ? ਜਦ ਉਪਰ ਦਸੇ ਮਹਾਂ

* ਸੂਹੀ ਮ: ੩,॥੧॥ ਪੰਨਾ ੭੫੫

ਅਵਤਾਰ ਨਹੀਂ ਰਹੇ ਤਾਂ ਅੱਜ ਕੱਲ੍ਹ ਦੇ ਅਲਪੱਗ ਹਸਤੀ ਵਾਲੇ ਆਗੂ ਅਤੇ ਲੀਡਰ ਕਦ ਅਸਥਿਰ ਰਹਿ ਸਕਦੇ ਹਨ ਅਤੇ ਉਨ੍ਹਾਂ ਨੂੰ ਜ਼ਿੰਦਾ ਬਾਦ ਆਖਣਾ, ਜੈਕਾਰਿਆਂ ਵਿਚ ਭਾਖਣਾ ਕੀ ਮਾਅਨੇ ਰੱਖਦਾ ਹੈ।

ਆਲਮਗੀਰ ਸਰਬੱਗਤਾ ਵਾਲਾ ਜੈਕਾਰਾ ਇਕੋ "ਸਤਿ ਸ੍ਰੀ ਅਕਾਲ" ਦਾ ਹੀ ਜੈਕਾਰਾ ਹੈ, ਜੋ ਕਿ ਅਕਾਲ ਪੁਰਖ ਸਰਬ-ਦੇਸ਼-ਦੇਸ਼ਾਂਤਰੀ ਵਿਆਪਕ ਸਰਬ ਸ੍ਰਿਸ਼ਟੀ ਦਾ ਰੱਛਕ ਹੈ। "ਆਦਿ ਸਚੁ, ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ"* ਵਾਲੀ ਅਮਰ ਅਤੇ ਅਟੱਲ ਪਦਵੀ ਕੇਵਲ ਅਕਾਲ ਪੁਰਖ ਤੇ ਹੀ ਘਟਦੀ ਹੈ। ਤਾਂ ਤੇ ਕੇਵਲ ਸਤਿ ਸ੍ਰੀ ਅਕਾਲ ਮਈ ਜੈ-ਜੈਕਾਰ ਹੀ ਸਦਾ ਅਟੱਲ ਤੇ ਅਮਰ ਸਰੂਪ ਹੈ।

ਜੋ ਇਸ ਅਜ਼ਲ ਅਬਦੀ ਸਦਾ ਅਮਰ ਜੈਕਾਰੇ ਨੂੰ ਫ਼ਿਰਕੂ ਜੈਕਾਰਾ ਦਸਦੇ ਹਨ, ਉਹ ਖ਼ੁਦ ਫ਼ਿਰਕੂ ਹਨ। ਟੋਭੇ ਦੇ ਡੱਡੂ ਵਾਂਗ ਉਨ੍ਹਾਂ ਨੂੰ ਟੋਭੇ ਦੇ ਕੰਢਿਆਂ ਤੋਂ ਬਾਹਰ ਹੋਰ ਕੁਝ ਸੁਝਦਾ ਹੀ ਨਹੀਂ। "ਜੈ ਹਿੰਦ" ਦਾ ਜੈਕਾਰਾ ਨਿਰਾ ਅਲਪੱਗ ਫ਼ਿਰਕੂਆਂ ਦੀ ਘਾੜਤ ਹੈ। ਜਿਵੇਂ ਹਿੰਦ ਵਾਸੀਆਂ ਨੇ "ਜੈ ਹਿੰਦ" ਦਾ ਜੈਕਾਰਾ ਘੜ ਲਿਆ, ਏਸੇ ਤਰ੍ਹਾਂ ਹੋਰ ਦੇਸਾਂ ਦੇ ਵਾਸੀ ਆਪੋ ਆਪਣੇ ਦੇਸਾਂ ਦੇ ਜੈਕਾਰੇ ਘੜ ਲੈਣ ਤਾਂ ਇਹ ਉਨ੍ਹਾਂ ਦੇਸ਼ਾਂ ਦੇ ਵਡੇ ਫ਼ਿਰਕੂ ਜੈਕਾਰੇ ਤਾਂ ਕਹਾ ਸਕਦੇ ਹਨ, ਪਰ ਇਹ ਸਦਾ ਅਸਥਿਰ ਰਹਿਣ ਵਾਲੇ ਸਰਬੱਗ ਤੇ ਆਲਮਗੀਰ ਜੈਕਾਰੇ ਹਰਗਿਜ਼ ਨਹੀਂ ਹੋ ਸਕਦੇ, ਕਿਉਂਕਿ ਕਿਸੇ ਭੀ ਦੇਸ਼ ਨੇ ਅਤੇ ਕਿਸੇ ਭੀ ਦੇਸ਼ ਦੇ ਰਾਜੇ ਨੇ ਸਦਾ ਅਟੱਲ, ਅਸਥਿਰ ਅਤੇ ਅਮਰ ਨਹੀਂ ਰਹਿਣਾ। "ਜੈ ਹਿੰਦ" ਕਹਿਣ ਕਹਾਉਣ ਦੇ ਚਾਰ ਦਿਨ ਦੇ ਚਿਤ-ਪਰਚਾਵੇ ਹੀ ਹਨ।

ਸਾਨੂੰ ਬੜਾ ਸ਼ੋਕ ਹੈ ਉਹਨਾਂ ਪੁਰਸ਼ਾਂ ਦੀ ਬੁਧੀ ਉਤੇ, ਜੋ ਸਿੱਖੀ ਦਾ ਜਾਮਾ ਧਾਰ ਕੇ "ਜੈ ਹਿੰਦ" ਦੇ ਜੈਕਾਰੇ ਦੀ ਪੂਛ ਫੜੀ ਫਿਰਦੇ ਹਨ। ਉਹ ਦਰ-ਅਸਲ ਬਹੁ-ਰੂਪੀਏ ਸਿੰਘ ਹਨ। ਹਿੰਦੁਸਤਾਨ ਪ੍ਰਸਤ, ਜੈ ਹਿੰਦ ਦੀ ਧਰਤੀ-ਪ੍ਰਸਤ, ਹਿੰਦ ਰਾਜ ਦੀ ਨਿਜ ਘੜੀ ਮੂਰਤੀ ਦੇ ਬੁੱਤ-ਪ੍ਰਸਤ ਤਾਂ ਉਹ ਕਹਾ ਸਕਦੇ ਹਨ, ਪਰ ਉਹ ਸੱਚੇ ਸਿਆਸਤਦਾਨ ਸਿੱਖ ਹਰਗਿਜ਼ ਨਹੀਂ ਕਹਾ ਸਕਦੇ। ਹਿੰਦ ਦੀ ਆਜ਼ਾਦੀ 'ਜੈ ਹਿੰਦ' ਦੇ ਅਵਾਜ਼ਿਆਂ ਨਾਲ ਕਦੇ ਨਹੀਂ ਆ ਸਕਦੀ। ਇਹ ਤਾਂ ਇਕ ਅਕਾਲ ਪ੍ਰਸਤਾਂ ਦੇ ਸੂਰਬੀਰਤਾ ਭਰੇ "ਸਤਿ ਸ੍ਰੀ ਅਕਾਲ" ਦੇ ਜੈਕਾਰਿਆਂ ਦੀ ਧੁਨਕਾਰ, ਗੁੰਜਾਰ ਅਤੇ ਜੈ-ਜੈਕਾਰ ਨਾਲ ਹੀ ਆ ਸਕਦੀ ਹੈ। ਐਸੇ ਗੁਰੂ ਘਰ ਤੋਂ ਗੁਮਰਾਹ ਹੋ ਚੁਕੇ ਕਚ-ਘਰੜ ਸਿਖਾਂ ਨੂੰ ਸਤਿਗੁਰੂ ਸੁਮੱਤ ਬਖਸ਼ੇ। 'ਜੈ ਹਿੰਦ' ਦਾ ਜੈਕਾਰਾ ਕਚ-ਘਰੜੀਆਂ ਦੀ ਹੀ ਕਾਢ ਹੈ। 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਸਾਰੇ ਮੁਲਕਾਂ, ਦੇਸਾਂ ਅਤੇ ਕੌਮਾਂ ਉਤੇ ਹਾਵੀ ਹੈ।

---

*ਜਪੁਜੀ, ਸਲੋਕ ੧

ਯਾਦ ਰਖੋ ਕਿ ਏਹਨਾਂ ਸਾਰਿਆਂ ਗੁਰੂ ਘਰ ਤੋਂ ਬੇਮੁਖ ਹੋਇਆਂ ਨੇ ਓੜਕ ਆ ਕੇ ਗੁਰੂ ਪੰਥ ਦੀ ਸ਼ਰਨ ਲੈਣੀ ਹੈ। ਇਹ ਗੱਲ ਪੱਥਰ ਤੇ ਲਕੀਰ ਵਾਲੀ ਹਕੀਕਤ ਜਾਣੋ ਕਿ ਇਹਨੀਂ ਸਿੱਖ ਜੈ ਹਿੰਦੀਆਂ ਨੇ, ਆਜ਼ਾਦ ਹਿੰਦੀ ਨਵ 'ਜੈ ਹਿੰਦੀਆਂ' ਨੇ, ਏਹਨਾਂ ਫੋਕੇ ਹੋਕਰੇ ਮਾਰਨ ਵਾਲੇ 'ਜ਼ਿੰਦਾ ਬਾਦੀਆਂ' ਨੇ, ਏਹਨਾਂ ਪੰਥ ਮੁਨਹਰਫ਼ 'ਦੋਇਮ-ਪੰਥੀਆਂ' ਨੇ ਖੁਆਰ ਹੋ ਕੇ ਮਿਲਣਾ ਹੈ। ਉਨ੍ਹਾਂ ਦੋਇਮ ਪੰਥੀਆਂ ਨੂੰ, ਜਿਨ੍ਹਾਂ ਦਾ ਅਕੀਦਾ ਹੀ ਅੱਵਲ ਪੰਥ ਉਤੇ ਹੈ ਹੀ ਨਹੀ*, ਲਾਜ ਨਹੀਂ ਆਉਂਦੀ ਕਿ ਗੁਰੂ ਪੰਥ ਦੇ ਮੁਖੀ ਬਣ ਬਣ ਬਹਿਣ !! ਉਨ੍ਹਾਂ ਦਾ ਕੀ ਹੱਕ ਹੈ ਕਿ ਗੁਰੂ ਪੰਥ ਦੀ ਮੁਖੀ ਸੰਸਥਾ ਉਤੇ ਮੁਫ਼ਤ ਦਾ ਜੱਫਾ ਮਾਰ ਕੇ ਆਕੀ ਹੋ ਜਾਣ। ਤਿਨ੍ਹਾਂ ਨੂੰ ਫੋਕੀ ਸ੍ਰੋਮਣਤਾ ਦੇ ਮੁਖੀ-ਪਣ ਤੋਂ ਅਲਹਿਦਾ ਕਰ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਨਵੇਂ ਉਗੇ ਹੋਏ ਅਤੇ ਉਘੇ ਹੋਏ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦੇ ਵਿਰੁੱਧ ਬਾਘੀਆਂ ਪਾਉਣਹਾਰੇ 'ਜੈ ਹਿੰਦ' ਦੇ ਜੈਕਾਰਿਆਂ ਦੇ ਮੋਹਰੀਆਂ ਅਤੇ ਕਸ ਕਸ ਟਾਹਰਾਂ ਮਾਰਨ ਵਾਲਿਆਂ ਨੂੰ ਜ਼ਰਾ ਆਪਣੀ ਬੁੱਕਲ ਵਿਚ ਮੂੰਹ ਪਾ ਕੇ ਝਾਤੀ ਮਾਰ ਲੈਣੀ ਚਾਹੀਦੀ ਹੈ ਕਿ ਜੋ ਮਸ਼ਹੂਰੀ ਉਨ੍ਹਾਂ ਦੇ ਉਘੇ ਹੋਣ ਦੀ ਹੋਈ ਹੈ, ਉਹ ਕਿਸ ਦੀ ਬਦੌਲਤ ਹੋਈ ਹੈ। ਇਹ ਪੰਥਕ ਅਖ਼ਬਾਰਾਂ ਦੀ ਹਮੈਤ ਦੇ ਤੁਫ਼ੈਲ ਹੀ ਉਨ੍ਹਾਂ ਨੂੰ ਪ੍ਰਸਿਧਤਾ ਪ੍ਰਾਪਤ ਹੋਈ ਹੈ, ਨਹੀਂ ਤਾਂ ਉਨ੍ਹਾਂ ਨੂੰ ਕੌਣ ਜਾਣਦਾ ਸੀ ਕਿ ਉਹ ਕਿਸ ਬਾਗ਼ ਦੀ ਮੂਲੀ ਹੈਨ।

ਜਿਨ੍ਹਾਂ ਕਾਂਗਰਸੀਆਂ ਦੀ ਉਹ ਮੁਦ ਤੋਂ ਅਕੀਦਤ ਜਮਾਉਂਦੇ ਆਏ ਹਨ, ਉਹਨਾਂ ਹੀ ਕਾਂਗਰਸ-ਮੁਖੀਆਂ ਨੇ ਉਨ੍ਹਾਂ ਨੂੰ ਠੁਕਰਾ ਦਿਤਾ ਸੀ, ਏਹਨਾਂ ਦੀ ਕੋਈ ਬਾਤ ਨਹੀਂ ਸੀ ਪੁਛਦਾ। ਜੈ-ਹਿੰਦੀਆਂ, ਹਾਂ ਹਾਂ ਹਿੰਦੂ ਫ਼ਿਰਕੇ ਦੇ ਸਾਰੇ ਅਖ਼ਬਾਰਾਂ ਨੇ ਸਿਰਫ਼ ਏਸ ਕਰਕੇ ਧਲੀ (ਠੁਕ) ਨਹੀਂ ਸੀ ਬੱਝਣ ਦਿਤੀ ਕਿ ਏਹਨਾਂ ਦੀ ਸ਼ਕਲ ਸੂਰਤ ਸਿੱਖਾਂ ਵਾਲੀ ਸੀ, ਨਾਉਂ ਸਿਖਾਂ ਵਾਲੇ ਸਨ। ਏਥੇ ਕੇਵਲ ਏਸੇ ਬੁਗ਼ਜ਼ ਦੇ ਕਾਰਨ ਏਨ੍ਹਾਂ ਦੇ ਮਨ-ਮੰਨੇ ਕਾਂਗਰਸੀਆਂ ਅਤੇ ਕਹਿਵਤੀ (So called) ਕੌਮ-ਪ੍ਰਸਤਾਂ ਨੇ ਏਹਨਾਂ ਨੂੰ ਉੱਕਾ ਹੀ ਪਛਾੜ ਛਡਿਆ ਸੀ। ਇਹ ਆਵਾਜ਼ ਸਿੱਖ ਅਖ਼ਬਾਰਾਂ ਨੇ ਹੀ ਉਠਾਈ ਅਤੇ ਬੜੇ ਧੜੱਲੇ ਨਾਲ ਗੱਜ ਵੱਜ ਕੇ ਉਠਾਈ। ਅਜ਼ਾਦ ਹਿੰਦ ਫ਼ੌਜ ਦੇ ਅਸਲ ਨੇਤਾ ਹਕੀਕੀ ਆਰਗੇਨਾਈਜ਼ਰ (Organiser) ਸਾਡੇ ਹੀ ਸਿੱਖ ਨਾਮ ਦੇ ਗੁਝੇ ਰਤਨ ਹਨ, ਜਿਨ੍ਹਾਂ ਨੂੰ ਛੁਪਾ ਕੇ ਦਬਾ ਕੇ ਰੱਖਣ ਲਈ ਅਨਮਤੀ ਅਖ਼ਬਾਰ ਅੱਡੀ ਚੋਟੀ ਦਾ ਜ਼ੋਰ ਲਾ ਰਹੇ, ਤਾਂ ਕਿ ਉਕਤ ਸਿੱਖ ਮੁਖੀਆਂ ਦੀ ਮਸ਼ਹੂਰੀ ਦੇ ਪੈਰ ਨਾ ਜੰਮ ਜਾਣ। ਜਿਨ੍ਹਾਂ ਦੀ ਬਦੌਲਤ ਮੁੜ ਪ੍ਰਸਿੱਧਤਾ ਪ੍ਰਾਪਤ ਹੋਈ, ਉਹਨਾਂ ਹੀ ਪੰਥ-ਅਕੀਦਤੀਆਂ ਦੀ ਅਕੀਦਤ ਦੇ ਅੱਜ ਉਹ ਕੱਟੜ ਵਿਰੋਧੀ ਬਣ ਬੈਠੇ ਹਨ। ਕੀ ਉਨ੍ਹਾਂ ਦੀ ਇਹ ਅਕ੍ਰਿਤਘਣਤਾ ਨਹੀਂ ? ਤਿਨ੍ਹਾਂ ਨੂੰ ਲਾਜ਼ਮੀ ਹੈ ਕਿ ਉਹ ਆਪਣੀ ਇਸ ਅਕ੍ਰਿਤਘਣਤਾ ਦੀ ਲੀਕ

ਮਿਟਾਉਣ ਲਈ ਮੁੜ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਸਿੰਘ ਸਜ ਜਾਣ, ਗੁਰੂ ਕਲਗੀਧਰ ਦੀ ਬਖਸ਼ੀ ਹੋਈ ਰਹਿਣੀ ਬਹਿਣੀ ਸਹਿਣੀ ਅਤੇ ਕਰਨੀ ਦੇ ਪੂਰੇ ਸੂਰੇ ਹੁਕਮ ਅਨਕੂਲੀ ਹੋ ਜਾਣ, ਨਹੀਂ ਤਾਂ ਐਵੇਂ ਉਨ੍ਹਾਂ ਦੇ ਭੜਕੀਲੇ ਅਤੇ ਜੋਸ਼ੀਲੇ ਲੈਕਚਰ ਕੀ ਅਰਥ ਰਖਦੇ ਹਨ, ਸਿਰਫ਼ ਅੱਲ੍ਹੜ ਸਿੱਖ ਪਨੀਰੀ ਨੂੰ ਗੁਮਰਾਹ ਕਰ ਰਹੇ ਹਨ। ਨੌਜਵਾਨ ਨਵ ਫੈਸ਼ਨੀ ਸਿੱਖ ਯੁਵਕਾਂ ਨੂੰ ਫੁਸਲਾ ਕੇ ਗੁਰੂ ਦੀ ਰਹਿਤ ਅਤੇ ਸਿੱਖੀ ਤੋਂ ਬੇਮੁਖ ਕਰ ਰਹੇ ਹਨ। ਆਪ ਬੇਮੁਖ ਹੋ ਰਹੇ ਹਨ ਅਤੇ ਨੌਆਮਜ਼ ਸਿੱਖ ਜੈਂਟਰੀ ਨੂੰ ਕੁਰਾਹੇ ਪਾ ਰਹੇ ਹਨ। ਅਜੇ ਵੇਲਾ ਹੈ ਸੁਮੱਤੇ ਲੱਗ ਜਾਣ। ਗੁਰੂ ਘਰ ਦੇ ਜੈਕਾਰਿਆਂ ਦੀ ਇਜ਼ਤ ਅਕੀਦਤ ਦੇ ਹਾਮੀ ਬਣਿ, ਸਤਿਗੁਰੂ ਸਾਹਿਬ ਉਹਨਾਂ ਉਤੇ ਰਹਿਮਤ ਨਾਜ਼ਲ ਕਰਨਗੇ। ਅਸਾਡੇ 'ਦੋਇਮ ਪੰਥੀਆਂ' ਲਈ ਭੀ ਇਹ ਨਾਦਰ ਤੇ ਸੁਨਹਿਰੀ ਮੌਕਾ ਹੈ ਕਿ ਉਹ ਆਪਣੀ "ਦੋਇਮ ਪੰਥਕੀ" ਬਰਾਦਰੀਆਂ ਵਹਿਦਤਾਂ ਨੂੰ ਛੱਡ ਕੇ ਅਵਲ ਪੰਥੀਆਂ ਵਾਲੀ ਸੱਚੀ ਅਕੀਦਤ ਆ ਗ੍ਰਹਿਣ ਕਰਨ ਅਤੇ ਆਪਣੀਆਂ ਪਿਛਲੀਆਂ ਭੁੱਲਾਂ ਬਖਸ਼ਾਇ ਕੇ ਗੁਰੂ ਪੰਥ ਦੇ ਮੁੜ ਸਚਿਆਰ ਸਿੰਘ ਸੇਵਕ ਸਜ ਜਾਣ। ਇਉਂ ਸਾਰੇ ਹੀ ਵਿਗੜ ਪੰਥੀਏ ਜੇ ਸੁਧਰ ਜਾਣ ਅਤੇ ਸੁਧਰ ਕੇ ਪੰਥ ਗੁਰੂ ਨਾਲ ਇਕ ਮਿਕ ਹੋ ਜਾਣ ਤਾਂ ਅਸੀਂ ਫੇਰ ਕੀਹਦੇ ਲੈਣ ਦੇ ਹਾਂ। ਅਸਾਡੇ ਸਿੱਖ ਰਾਜੇ ਤੇ ਮਹਾਰਾਜੇ ਭੀ ਕਾਂਗਰਸੀ ਦੁਬੇਲਤਾ ਹੇਠੋਂ ਨਿਕਲ ਜਾਣ ਅਤੇ ਨਿਰੇ ਗੁਰੂ ਪ੍ਰਾਇਣ ਹੋ ਜਾਣ। ਪੰਥ ਦੇ ਨਾਲ ਮੋਂਢੇ ਨਾਲ ਮੋਢਾ ਡਾਹ ਕੇ ਅਸਲੀ ਅਤੇ ਅਮਲੀ ਮੈਦਾਨ ਵਿਚ ਆ ਜਾਣ। ਦੋਇਮ ਪੰਥੀਆਂ ਦੇ ਘਰ ਦੇ ਭੇਤੀ ਨਿਜ ਗਰੁਪੀ ਵਿਰੋਧੀਆਂ ਅਤੇ ਅਵਲ ਪੰਥੀ ਸਦਾਉਣ ਵਾਲਿਆਂ ਦਾ ਭੀ ਅੱਵਲ-ਤਰੀਨ ਫਰਜ਼ ਹੈ ਕਿ ਸਾਰੇ ਵਿਤਕਰੇ ਮਿਟਾਇ ਕੇ, ਟੋਏ ਟਿਬੇ ਲਾਹਿ ਕੇ, ਆਪਣੀ ਵਿਰੋਧਤਾ ਨੂੰ ਛਡ ਕੇ ਸਿਧੇ ਪੱਧਰੇ ਹੋ ਜਾਣ, ਦੁਰੰਗੀ ਛੱਡ ਕੇ ਇਕ ਰੰਗੇ ਹੋ ਜਾਣ, ਆਪਣੇ ਭੁੱਲੜ ਭਰਾਵਾਂ ਨੂੰ ਗਲ ਲਾਉਣ ਅਤੇ ਉਹਨਾਂ ਦੇ ਗਲ ਲੱਗ ਜਾਣ। ਇਉਂ ਸਾਰੇ ਹੀ ਹਉਮੈ ਤਿਆਗ ਕੇ ਨਾਮ ਰੰਗਾਂ ਦੀ ਕੁਠਾਲੀ ਵਿਚ ਢਲ ਜਾਣ। ਆਪੋ ਆਪਣੇ ਇਸ ਬਿਧ ਹਉਮੈ ਰੋਗ ਦੂਰ ਕਰ ਲੈਣ, ਤਾਂ ਉਹ ਦਿਨ ਦੂਰ ਨਹੀਂ ਕਿ ਅਸੀਂ ਮੁੜ ਆਪਣੀ ਕਾਫੂਰ ਹੋਈ ਅਹਿਮੀਅਤ ਨੂੰ ਬਰਕਰਾਰ ਕਰ ਲਈਏ ਅਤੇ ਸਾਰੀਆਂ ਕੌਮਾਂ ਦੇ ਸਿਰਤਾਜ ਬਣ ਜਾਈਏ, ਜੈਸਾ ਕਿ ਸ੍ਰੀ ਕਲਗੀਧਰ ਜੀ ਨੇ ਸਾਨੂੰ ਸਭ ਦਾ ਸਿਰਤਾਜ ਬਣਾਇਆ ਸੀ। ਇਉਂ ਅਸੀਂ ਲੋਕ ਪ੍ਰਲੋਕ ਵਿਖੇ ਸਰਫ਼ਰਾਜ਼ੀ ਪ੍ਰਾਪਤ ਕਰਨ ਦੇ ਪਾਤਰ ਬਣ ਸਕਦੇ ਹਾਂ।

# 'ਸੂਰਾ' ਮਾਸਕ ਪੱਤਰ

ਅਖੰਡ ਕੀਰਤਨੀ ਜੱਥੇ ਵਲੋਂ ਛਪ ਰਿਹਾ 'ਸੂਰਾ' ਮਾਸਕ ਪੱਤਰ ਨਿਰੋਲ ਧਾਰਮਕ ਹੈ। ਇਸ ਦਾ ਮੁਖ ਮੰਤਵ ਹੈ :—

੧. ਦਸ ਗੁਰੂ ਸਾਹਿਬਾਨ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿਖਿਆਵਾਂ ਦਾ ਦੇਸਾਂ
੨. ਬਦੇਸ਼ਾਂ ਵਿਚ ਪਰਚਾਰ ਕਰਨਾ।
੩. ਆਦਰਸ਼ਕ ਸੱਚੇ ਸੁੱਚੇ ਗੁਰਮਤਿ ਜੀਵਨ ਦੀ ਜਾਚ ਅਪਣਾਉਣ ਦੀ ਪ੍ਰੇਰਨਾ।
੪ ਸਿਖ ਧਰਮ, ਗੁਰਮਤਿ ਤੇ ਗੁਰਮਤਿ ਰਹਿਤ-ਰਹਿਣੀ ਨਾਲ ਪਿਆਰ ਉਪਜਾਉਣ ਲਈ ਜਤਨ।
੪. ਸਿਖ ਇਤਿਹਾਸਕ ਘਟਨਾਵਾਂ ਨੂੰ ਪੇਸ਼ ਕਰਦੇ ਰਹਿਣਾ।
੫. ਨੌਜੁਆਨਾਂ ਨੂੰ ਕੁਸੰਗਤ ਤੋਂ ਬਚਣ ਅਤੇ ਸ਼ੁਭ ਗੁਣਾਂ ਦੇ ਧਾਰਨ ਕਰਨ ਦੀ ਪ੍ਰੇਰਨਾ।
੬. ਭੇੜੀਆਂ ਵਾਦੀਆਂ ਅਤੇ ਨਸ਼ਿਆਂ ਆਦਿ ਤੋਂ ਰੋਕਣ ਲਈ ਯਤਨ।
੭. ਕੇਸ ਦਾੜ੍ਹੀ ਨੂੰ ਸੁਰਜੀਤ ਰਖਣ ਲਈ ਪ੍ਰਭਾਵਸ਼ਾਲੀ ਵਿਚਾਰਾਂ ਦਾ ਪਰਚਾਰ।
੮. ਸਾਦਾ ਜੀਵਨ ਤੇ ਸਾਦਾ ਲਿਬਾਸ ਆਦਿ ਰਖਣ ਲਈ ਪ੍ਰੇਰਨਾ।
੯. ਸੇਵਾ ਤੇ ਸਿਮਰਨ ਅਪਣਾਉਣ ਲਈ ਪ੍ਰੇਰਨਾ।
੧੦. ਦੰਭੀਆਂ-ਪਖੰਡੀਆਂ ਤੇ ਪਰਪੰਚੀਆਂ ਦੇ ਪਾਜ ਨੂੰ ਉਘੇੜਨਾ।

